# ਪੂਰਨਮਾਸ਼ੀ (ਨਾਵਲ) ਜਸਵੰਤ ਸਿੰਘ ਕੰਵਲ

ਭਾਗ-1

ਜੱਟਾ ਤੇਰੀ ਜੂਨ ਬੁਰੀ

ਹਲ ਛੱਡਕੇ ਚਰੀ ਨੂੰ ਜਾਣਾ

ਮੂੰਹ-ਹਨੇਰੀ ਸਵੇਰ ਭਗਤਾਂ ਦਾ ਸਮਾਂ ਹੁੰਦਾ ਹੈ, ਜਿਸ ਵਿੱਚ ਉਹ ਆਪਣੇ ਆਪ ਨੂੰ ਸਹਿਜ-ਆਤਮਾ ਵਿੱਚ ਜੋੜਦੇ ਹਨ । ਹਾਲੀ ਖੇਤਾਂ ਵਿੱਚ ਜੋਗ ਪਿੱਛੇ, ਆਰਥਿਕ ਹਾਲਤ ਵਿੱਚ ਬੁੱਢੀ ਹੋ ਰਹੀ ਜਿੰਦਗੀ ਨੂੰ ਮਿੱਠੀ ਤੇ ਲੰਮੀ ਹੇਕ ਚ ਗਾ-ਗਾ ਕੇ ਬਚਾਉਂਦੇ ਹਨ । ਏਸੇ ਹੀ ਸਵੇਰ ਵਿੱਚ ਕਈ ਸੁਆਣੀਆਂ ਨੂੰ ਪੀਹ ਕੇ ਡੰਗ ਟਪਾਉਣ ਦਾ ਫਿਕਰ ਪਿਆ ਹੁੰਦਾ ਏ ਤੇ ਉਹਨਾਂ ਦੇ ਜਵਾਨ ਡੌਲੇ ਚੱਕੀ ਪੀਂਹਦੇ, ਗੰਢ ਵਿੱਚੋਂ ਆਟੇ ਦੀ ਲਗਾਤਾਰ ਧਾਰ ਵਗਾ ਦੇਂਦੇ ਹਨ । ਬਹੁਤ ਸੁਆਣੀਆਂ ਚਾਟੀਆਂ ਵਿੱਚ ਮਧਾਣੀਆਂ ਪਾ ਕੇ ਦੁੱਧ ਰਿੜਕਣਾ ਸ਼ੁਰੂ ਕਰ ਦੇਂਦੀਆਂ ਹਨ ।ਪੇਂਡੂ ਜਵਾਨੀ ਮੱਖਣਾ ਵਿੱਚ ਘੁਲ ਕੇ ਲਿਸ਼ਕਦੀ ਹੈ । ਅਮਲੀ ਰਜਾਈਆਂ ਹੇਠ ਊਂਘਦੇ, ਪਾਲੇ ਤੇ ਨਸ਼ੇ ਦੀ ਤੋੜ ਦੇ ਭੰਨੇ ਹੱਡ, 'ਕੱਠੇ ਕਰਨ ਦਾ ਜਤਨ ਕਰਦੇ ਹਨ । ਕੁੱਕੜ ਦੀ ਬਾਂਗ ਸੁਣਕੇ ਉਹ ਰਜਾਈ ਦਾ ਉੱਚਾ ਹੋਇਆ ਲੜ ਦੱਬ ਕੇ ਫਿਰ ਸੌਂ ਜਾਂਦੇ ਹਨ । ਜਿਵੇਂ ਉਹਨਾਂ ਦੀ ਜਿੰਦਗੀ ਵਿੱਚੋਂ ਮੂਲ ਉਤਸ਼ਾਹ ਅਮਲੋਂ ਮੁੱਕ ਗਿਆ ਹੋਵੇ ।

ਨਵੇਂ ਪਿੰਡ ਦੀ ਨਿਆਂਈ ਵਿੱਚ ਇੱਕ ਖੂਹ ਚਲ ਰਿਹਾ ਸੀ । ਪੈੜ ਦੁਆਲੇ ਬੋਤਾ ਆਵਾਗਵਨ ਦੀ ਫੇਰੀ ਵਾਂਗ ਘੁੰਮ ਰਿਹਾ ਸੀ ।ਉਸਨੂੰ ਆਪਣੀ ਮੰਜਿਲ ਦਾ ਪਤਾ ਨਹੀਂ ਸੀ । ਗੋਲ ਚੱਕਰ ਦਾ ਕੋਈ ਸਿਰਾ ਨਹੀਂ ਨਾ ਹੁੰਦਾ । ਭਰੀਆਂ ਟਿੰਡਾਂ ਜੀਵਨ ਦੇ ਵਲਵਲਿਆਂ ਵਾਂਗ ਭਰ ਕੇ ਉੱਛਲਦੀਆਂ ਅਤੇ ਖਾਲੀ ਹਸਰਤ ਆਹਾਂ ਵਾਂਗ ਹਿਰਦੇ ਖੂਹ ਵਿੱਚ ਮੁੜ ਟੁੱਭੀ ਮਾਰ ਜਾਂਦੀਆਂ । ਹਲਟ ਦੀ ਚਾਲ ਜਿੰਦਗੀ ਦੀ ਜੱਦੋ-ਜਹਿਦ ਦਾ ਸੰਦੇਸ਼ ਬਣੀ ਹੋਈ ਸੀ ।ਯਾਦ ਦੇ ਆਪ ਮੁਹਾਰੇ ਵਹਾਅ ਵਾਂਗ ਪਾਣੀ ਆੜ ਵਿੱਚ ਦੀ ਖੇਤਾਂ ਨੂੰ ਰੁੜਿਆ ਜਾ ਰਿਹਾ ਸੀ । ਬੂੜੀਆਂ ਕੋਲ 'ਕੁੱਤੇ' ਦੀ ਵਜਦੀ 'ਟੱਚ-ਟੱਚ' ਕਿਸਾਨ ਮਾਲਕ ਨੂੰ ਦੱਸਦੀ ਕਿ ਉਸਦਾ ਛੋਟਾ ਸੰਸਾਰ ਚੱਲ ਰਿਹਾ ਹੈ । ਪਾਣੀ ਦਾ ਪਰਵਾਹ ਪਾਲੇ ਨਾਲ ਮੁਰਝਾਈ ਸੇਂਜੀ ਨੂੰ ਉਦੋਸਾਉਣ ਦਾ ਅਵਸਰ ਦੇ ਰਿਹਾ ਸੀ । ਦੋ ਦੋ ਤਿੰਨ ਤਿੰਨ ਉਂਗਲ ਸਿਰ ਚੱਕਦੀ ਸੇਂਜੀ ਨੂੰ ਪਾਣੀ ਡੁਬੋ ਰਿਹਾ ਸੀ ।

ਖੂਹ ਦੇ ਨੇੜੇ ਦੋ ਤਿੰਨ ਵਾੜੇ ਮਨੁੱਖ ਜੇਡੀਆਂ ਉੱਚੀਆਂ ਕੰਧਾ ਨਾਲ ਵਲੇ ਹੋਏ ਸਨ । ਕੱਚੀਆਂ ਕੰਧਾਂ ਮਾਰੂ ਮੀਹਾਂ ਦੀ ਵਾਛੜ ਵਿੱਚ ਵੀ ਸਿਦਕਵਾਨ ਹੋਈਆਂ ਖੜੀਆਂ ਸਨ । ਚੀਕਣੇ ਛੱਪੜਾਂ ਵਿੱਚੋਂ ਕੰਧਾਂ ਦੀਆਂ ਇੱਟਾਂ ਨੂੰ ਕਿਸਾਨ ਨੇ ਵਿਹਲੀ ਰੁੱਤ ਵਿੱਚ ਕਹੀਆਂ ਅਤੇ ਗੰਦਾਲੀਆਂ ਨਾਲ ਹਿਲਾ ਹਿਲਾ ਕੇ ਕੱਢਿਆ ਸੀ । ਵਾੜਿਆਂ ਵਿੱਚ ਮੱਕੀ ਤੇ ਚਰੀ ਦੀਆਂ ਪੂਲੀਆਂ ਦੀਆਂ ਵੱਡੀਆਂ ਵੱਡੀਆਂ ਦੱਨਾਂ ਲੱਗੀਆਂ ਹੋਈਆਂ ਸਨ । ਬਹੁਤੀਆਂ ਦੁਆਲੇ ਕੰਡਿਆਲੀਆਂ ਵਾੜਾਂ ਕੀਤੀਆਂ ਹੋਈਆਂ ਸਨ ਅਤੇ ਬੇਹਿੰਮਤੀਆਂ ਦੀਆਂ ਦੱਨਾਂ ਵਿੱਚ ਪਸ਼ੂਆਂ ਨੇ ਖਾਹ ਖੋਹ ਕੇ ਘੁਰਨੇ ਪਾ ਛੱਡੇ ਸਨ । ਗੋਹੇ ਨੂੰ ਪਾਥੀਆਂ ਬਣਆ ਸਾੜਿਆ ਜਾ ਰਿਹਾ ਸੀ, ਜਿਹੜਾ ਪੈਲੀ ਦੀ ਉਪਜ ਵਿੱਚ ਸਬਤੋਂ ਸਹਾਈ ਹੁੰਦਾ ਹੈ । ਗੋਹਾ ਕਿਸਾਨ ਦਾ ਚੰਗਾ ਮਿੱਤਰ ਹੈ । ਪਰ ਅਫਸੋਸ ਜਿੱਥੇ ਬਲ ਹੈ ਓਥੇ ਸਿਆਣਪ ਨਹੀਂ, ਜਿਸ ਕਰਕੇ ਪਿੰਡਾਂ ਵਿੱਚ ਹਾਰੀ ਜਿੰਦਗੀ ਵਿੰਗੇ ਲੱਕ ਕੁੱਬੀ ਕੁੱਬੀ ਜੀ ਰਹੀ ਹੈ ।

ਕਿਆਰੇ ਮੋੜਦੇ ਕਿਸਾਨ ਨੇ ਨੇੜੇ ਦੇ ਖੇਤ ਵਿੱਚੋਂ ਬੋਤੇ ਨੂੰ "ਹੂੰ ਹੂੰ ਬੋਤਿਆ" ਆਖ ਲਲਕਾਰਾ ਮਾਰਿਆ । ਬੋਤੇ ਦੀ ਚਾਲ ਵਿੱਚ ਇੱਕਦਮ ਫੁਰਤੀ ਆ ਗਈ ਅਤੇ ਕੁੱਤੇ ਦੀ ਹੌਲੀ ਹੌਲੀ ਵਜਦੀ "ਟੱਚ-ਟੱਚ" ਨਾਚ ਦੇ ਕਾਹਲੇ ਸਾਜ ਵਾਂਗ "ਟਿੱਚ ਟਿੱਚ ਟਿੱਚ " ਕਰ ਉਠੀ । ਬੈਂਤ ਤੋਂ ਦੀ ਘੁੰਮਦੀਆਂ ਟਿੰਡਾਂ ਦਾ ਪਾਣੀ ਪਾਰਸੇ ਦੀ ਥਾਂ ਬਹੁਤਾ ਖੂਹ ਵਿੱਚ ਡੁਲਣ ਲੱਗਾ । ਕਦੇ ਕਦੇ ਮਾਹਲ ਦੇ ਬੈੜ ਦੀਆਂ ਰੰਬੀਆਂ ਤੋਂ ਉਤਾਂਹ ਹੇਠਾਂ ਹੋਣ ਨਾਲ ਇੱਕ ਤਕੜਾ ਧੜਕਾ ਪੈਦਾ ਹੁੰਦਾ, ਜਿਸ ਦੇ ਖੜਾਕ ਨਾਲ ਨੇੜ ਤੇੜ ਦੇ ਘਰਾਂ ਵਿੱਚ ਖਬਰ ਹੋ ਜਾਂਦੀ ਸੀ ਕਿ ਅੱਜ ਨਿਆਈਂ ਵਾਲਾ ਖੂਹ ਵਗ ਰਿਹਾ ਹੈ । ਕਈਆਂ ਜੱਟੀਆਂ ਨੂੰ ਟੱਬਵਰ ਦੇ ਮੈਲੇ ਕੱਪੜੇ ਧੋਣ ਦਾ ਚੇਤਾ ਆਉਂਦਾ ਅਤੇ ਆਪਣੇ ਕੰਮਾਂ ਨੂੰ ਛੋਹਲੀ ਨਾਲ ਨਬੇੜਨ ਲੱਗ ਜਾਂਦੀਆਂ ।

ਕਿਸਾਨ ਵਗਦੇ ਖਾਲ ਦੀ ਵੱਟੋ-ਵੱਟ ਖੂਹ ਤੇ ਆ ਗਿਆ । ਰਾਹ ਵਿੱਚ ਵਗਦੇ ਪਾਣੀ ਨੂੰ ਧਿਆਨ ਨਾਲ ਵੇਖਦਾ ਆਇਆ ਕਿਤੇ ਪਾਣੀ ਟੁੱਟ ਤਾਂ ਨਹੀਂ ਗਿਆ । ਖੂਹ ਦੇ ਪਾਣੀ ਦਾ ਫ਼ਜ਼ੂਲ ਟੁੱਟ ਹਾਣਾ ਜੱਟ ਨੂੰ ਬੜਾ ਦੁਖੀ ਕਰਦਾ । ਅਜਿਹੇ ਮੌਕੇ ਉਹ ਕਦੇ ਆਪ ਨੂੰ ਤੇ ਕਦੇ ਰੱਬ ਨੂੰ

ਗਾਲਾਂ ਦੇਣੋ ਸੰਕੋਚ ਨਹੀਂ ਕਰਦਾ । ਕਿਉਂਕਿ ਕਿਸਾਨ ਦੇ ਵਿਸ਼ਵਾਸ ਵਿੱਚ ਰੱਬ ਹਰੇਕ ਚੰਗੇ ਮੰਦੇ ਕੰਮ ਦਾ ਕਰਤਾ ਹੈ । ਕਿਸਾਨ ਨੇ ਮੋਢੇ ਤੋਂ ਕਹੀ ਲਾਹ ਕੇ ਇੱਕ ਪਾਸੇ ਰੱਖੀ ਅਤੇ ਵਗਦੇ ਬੋਤੇ ਨੂੰ ਮੁਹਾਰ ਤੋਂ ਫ਼ੜ ਬੁਸ਼ਕਾਰ ਮਾਰ ਰੋਕਿਆ । ਸਿਆਣਾ ਜਾਨਵਰ ਝੱਟ ਦਮ ਲੈਣ ਲਈ ਰੁਕ ਗਿਆ । ਬੋਤਾ ਪਿਛਲੀਆਂ ਲੱਤਾਂ ਚੌੜੀਆਂ ਕਰਕੇ ਚੀਅੜ ( ਪੇਸ਼ਾਬ ) ਕਰਨ ਲੱਗ ਪਿਆ । ਮਾਲਕ ਨੇ ਬੀਂਡੀ ਉਸਦੇ ਕੰਨ ਤੋਂ ਥੋੜੀ ਥੱਲੇ ਸਰਕਾ ਦਿੱਤੀ, ਤਾਂ ਜੁ ਅੰਬੀ ਥਾਂ ਨੂੰ ਹਵਾ ਲੱਗ ਜਾਵੇ ।

ਹੁਣ ਥੋੜਾ ਚਾਨਣ ਹੋ ਚੁੱਕਾ ਸੀ । ਹਲਟ ਦੇ ਖਲੋ ਜਾਣ ਨਾਲ ਉਸਦੇ ਚੱਲਣ ਵੇਲੇ ਦਾ ਰੌਲਾ ਮੁੱਕ ਗਿਆ ਸੀ ਆਤੇ ਨੇੜੇ ਦੇ ਵਾੜੇ ਵਿੱਚ ਕਿਸੇ ਦੇ ਪਾਥੀਆਂ ਪੱਥਣ ਦੀ ਅਵਾਜ ਆ ਰਹੀ ਸੀ । ਕਦੇ ਕੋਈ ਬੰਦਾ ਮਦਾਨ ਜਾਂਦਾ ਦਿਖਾਈ ਦਿੰਦਾ । ਬੋਤੇ ਦੇ ਪਿਸ਼ਾਬ ਕਰ ਹਟਣ ਪਿੱਛੋ ਮਾਲਕ ਨੇ ਫੇਰ ਬੀਂਡੀ ਉੱਤੇ ਕਰ ਦਿੱਤੀ ਅਤੇ ਹੂੰਗਰ ਮਾਰ ਕੇ ਉਸਨੂੰ ਤੋਰ ਦਿੱਤਾ । ਪਾਰਸੇ ਵਿੱਚ ਹੁਣ ਫਿਰ ਟਿੰਡਾਂ ਦੀਆਂ ਲਗਾਤਾਰ ਧਾਰਾਂ ਪੈਣ ਲੱਗੀਆਂ ਅਤੇ ਖਾਲ ਦਾ ਉਤਰਿਆ ਪਾਣੀ ਸਹੀ ਟਿਕਾਣੇ ਵਗਨ ਲੱਗਾ ।ਕਿਸਾਨ ਕਹੀ ਚੁਬੱਚੇ ਵਿੱਚ ਰੱਖ ਕੇ ਬਹਿ ਗਿਆ ਅਤੇ ਜੁੱਤੀ ਲਾਹ ਕੇ ਠਰੇ ਪੈਰਾਂ ਨੂੰ ਖੂਹ ਦੇ ਨਿਕਲਦੇ ਨਿੱਘੇ ਪਾਣੀ ਵਿੱਚ ਨਿਘਾਸ ਦੇਣ ਲਈ ਰੱਖ ਲਿਆ । ਓਦੋਂ ਹੀ ਕਿਸੇ ਨੇ ਲੋਹੇ ਦੀ ਕੜਾਹੀ ਕੋਲ ਰੱਖੀ ਅਤੇ ਉਸਦੀ ਅਵਾਜ ਨਾਲ ਕਿਸਾਨ ਤ੍ਰਭਕਿਆ ।

"ਕੌਣ ਹੈ" ?

ਫੇਰ ਆਪ ਹੀ ਜਨਾਨੀ ਵੇਖ ਕੇ ਝੇਪਰ ਗਿਆ ।

"ਰੂਪ ਅੱਜ ਤੈਨੂੰ ਪਾਲੇ 'ਚ ਕੀ ਵਖਤ ਪਿਆ ਏ ।" ਤੀਵੀਂ ਨੇ ਰੂਪ ਨੂੰ ਇਉਂ ਕਿਹਾ ਜਿਵੇਂ ਉਸ ਨਾਲ ਅੱਗੇ ਵੀ ਗੱਲਾਂ ਬਾਤਾਂ ਦੀ ਬੁਕਲ ਖੁੱਲੀ ਹੋਵੇ ।

"ਮੈਂ ਤਾਂ ਡਰ ਈ ਗਿਆ ਸੀ ਬਚਨੋ, ਚੋਰਾਂ ਵਾਂਗ ਤੂੰ ਗੈਬ ਚੋਂ ਕਿਧਰੋ ਨਿਕਲ ਆਈ ।"

"ਤੈਨੂੰ ਸਾਰੇ ਚੋਰ ਹੀ ਦੀਂਹਦੇ ਆ ।" ਬਚਨੋ ਖਾਲ ਦੀ ਵੱਟ ਉੱਤੇ ਗੋਹੇ ਨਾਲ ਲਿਬੜੇ ਹੱਥ ਧੋਣ ਬਹਿ ਗਈ ।" ਤੂੰ ਬਚਕੇ ਰਹੀਂ ਕਿਤੇ ਲੁੱਟਿਆ ਨਾਂ ਜਾਈਂ ।"

"ਅੰਦਰੋਂ ਤਾਂ ਸਾਰਾ ਲੁੱਟਿਆ ਪਿਆ ਆਂ ।"

ਬਚਨੀ ਨੇ ਚੁਫੇਰੇ ਤੱਕਦਿਆਂ ਆਖਿਆ :

"ਤੈਨੂੰ ਕੀਹਨੇ ਲੁੱਟ ਲਿਆ ?"

"ਤੂੰ ਤਾਂ ਇਉਂ ਪੁੱਛਦੀ ਐਂ ਜਿਵੇਂ ਤੈਨੂੰ ਕੁਸ ਪਤਾ ਈ ਨੀ ਹੁੰਦਾ ।" ਰੂਪ ਨੇ ਟੇਢਿਆਂ ਵੇਖਦਿਆਂ ਕਿਹਾ ।

"ਮੈਂ ਕਿਹੜਾ ਅੰਤਰਜਾਮੀ ਆਂ, ਬਈ ਤੇਰੇ ਦਿਲ ਦੀਆਂ ਬੁਝ ਲਵਾਂ । ਦੱਸੇ ਬਿਨਾ ਕੋਈ ਕਿਵੇਂ ਜਾਣੇ ", ਬਚਨੀ ਨੇ ਸਬ ਜਾਣਦਿਆਂ ਬੁਝਦਿਆਂ ਪੁੱਛਿਆ ।

" ਖਰਚੀਏ ਤੇਰੀਆਂ ਬਰਛੀਆਂ ਰਾਤ ਦਿਨ ਡਾਕੇ ਮਾਰਦੀਆਂ, ਮਰ ਜਾਣ ਤੇਰੀਆਂ ਅੱਖਾਂ ।" ਰੂਪ ਨੇ ਬਚਨੀਆਂ ਅੱਖਾਂ ਵਿੱਚ ਅੱਖਾਂ ਗੱਡਦਿਆਂ ਕਿਹਾ ।

ਬਚਨੋ ਅੰਦਰੋਂ ਬੜੀ ਖੁਸ਼ ਹੋਈ । ਉਹ ਬੜੇ ਚਿਰ ਦੀ ਰੂਪ ਦੀ ਜਵਾਨੀ ਤੇ ਮਰਦੀ ਸੀ । ਉਹ ਰੂਪ ਦੇ ਸ਼ਰੀਕੇ ਕਬੀਲੇ ਚੋਂ ਉਹਦੀ ਭਾਬੀ ਲਗਦੀ ਸੀ । ਬਚਨੋ ਦੇ ਮਾਲਕ ਸਾਧੂ ਸਿੰਘ ਦਾ ਇਹ ਦੂਜਾ ਵਿਆਹ ਸੀ । ਉਸਦੀ ਉਮਰ ਘਰਵਾਲੀ ਨਾਲੋਂ ਪੰਦਰਾਂ ਵਰੇ ਵੱਡੀ ਸੀ ਅਤੇ ਰੇਸ਼ੇ ਦੀ ਬਿਮਾਰੀ ਨਾਲ ਥੋੜਾ ਜੁੜਿਆ ਰਹਿੰਦਾ ਸੀ । ਭਾਂਵੇ ਬਚਨੋ ਰੂਪ ਨਾਲੋਂ ਸੱਤ ਅੱਠ ਵਰੇ ਵੱਡੀ ਸੀ, ਪਰ ਫਿਰ ਵੀ ਜਵਾਨੀ ਬੁੱਢੇ ਹੱਡਾਂ ਨਾਲੋਂ ਅਲੂੰਏ ਪਿੰਡੇ ਵੱਲ ਕੁਦਰਤੀ ਖਿੱਚ ਰੱਖਦੀ ਐ । ਬਚਨੋ ਬਹੁਤ ਹੁਸ਼ਿਆਰ ਤੇ ਖਚਰੀ ਸੀ । ਕਈ ਬੰਦੇ ਖਚਰੀ ਚਲਾਕੀ ਨੂੰ ਸਿਆਣਪ ਸਮਝਦੇ ਹਨ । ਬਚਨੋ ਨੂੰ ਆਪਣੀ ਅਜਿਹੀ ਸਿਆਣਪ ਤੇ ਬੜਾ ਮਾਣ ਸੀ । ਚੰਚਲਤਾ ਔਰਤ ਦੀ ਫਿਤਰਤ ਨੂੰ ਹਰ ਪਹਿਲੂ ਤੋਂ ਨੰਗਿਆਂ ਕਰ ਦਿੰਦੀ ਹੈ । ਇਸਦੇ ਉਲਟ ਰੂਪ ਸੀਲ-ਸੁਭਾਅ, ਦਿਲ ਦਾ ਨਿਰਛਲ ਤੇ ਭੋਲਾ ਸੀ । ਕਪਟ ਹੀਣ ਨਿਰਛਲਤਾ ਤਜਰਬੇ ਵਿੱਚ ਆ ਕੇ ਗੰਭੀਰ ਸਿਆਣਪ ਬਣ ਜਾਂਦੀ ਹੈ ਅਤੇ ਜ਼ਿੰਦਗੀ ਦੀਆਂ ਬਾਹਰਲੀਆਂ ਅਦਾਵਾਂ ਵਿੱਚੋਂ ਨਿਕਲ ਕੇ ਅੰਦਰ ਰਸ ਵਰਤਣ ਹੋ ਜਾਂਦੀ ਹੈ । ਸਬ ਕੁਝ ਜਾਣਦਿਆਂ ਬੁਝਦਿਆਂ ਬਚਨੋ ਨੇ ਰੂਪ ਨੂੰ ਪਰਤਾਉਣ ਲਈ ਕਿਹਾ :

"ਅਸੀਂ ਤੇਰੇ ਕਿੱਥੋਂ ਪਸਿੰਦ ਆਂ, ਤੈਨੂੰ ਤਾਂ ਰੂਪ ਦਾ ਹੰਕਾਰ ਐ ।"

"ਨਾਂ ਭਾਬੀ, ਸੌਂਹ ਗਊ ਦੀ, ਮੇਰੇ ਚਿੱਤ 'ਚ ਉੱਕੀ ਕੋਈ ਗੱਲ ਨਹੀਂ । ਮੈਨੂੰ ਐਵੇਂ ਭਰਮ ਵੱਢ ਵੱਢ ਖਾਂਦਾ ਐ ।"

"ਇਹਦਾ ਤਾਂ ਪਰਤਿਆਵਾ ਆ ਜਾਵੇਗਾ ।" ਬਚਨੋ ਨੇ ਗੋਹੇ ਦੀ ਲਿੱਬੜੀ ਕੜਾਹੀ ਧੋਂਦਿਆਂ ਕਿਹਾ ।

"ਜਦੋਂ ਤੇਰਾ ਚਿੱਤ ਕਰੇ ਪਰਤਿਆ ਲਈਂ।" ਰੂਪ ਤੇ ਬਚਨੋ ਦੀਆਂ ਅੱਖਾਂ, ਇੱਕ ਦੂਜੇ ਨੂੰ ਮੁਸਕਰਾਂਉਦਿਆਂ ਕੁਝ ਸਮਝ-ਸਮਝਾ ਰਹੀਆਂ ਸਨ, ਜਿਹੜਾ ਕੁਝ ਸੰਗਦਿਆਂ ਮਨੁੱਖ ਕਦੇ ਆਖ ਨਹੀਂ ਸਕਦਾ ।

ਜਦ ਬਚਨੋ ਵਾੜੇ ਵਿੱਚੋਂ ਘੱਗਰਾ ਪਾ ਕੇ ਬਾਹਰ ਨਿੱਕਲੀ, ਚੜਦੇ ਵੱਲ ਲਾਲੀ ਦਾ ਪਰਕਾਸ਼ ਦੱਸਦਾ ਸੀ ਕਿ ਸੂਰਜ ਨਿਕਲਣ 'ਚ ਬਹੁਤੀ ਦੇਰ ਨਹੀਂ । ਬਚਨੋਂ ਦੀ ਬੁੱਕਲ ਰਕਾਨਾਂ ਵਾਂਗ ਮਾਰੀ ਹੋਈ ਸੀ ਅਤੇ ਘੁੰਡ ਨੂੰ ਸੂਤ ਕਰਦਿਆਂ ਹਿੱਕ ਲੂੰਹਵੀਂ ਸੈਨਤ ਮਾਰੀ । ਰੂਪ ਕਸੀਸ ਵੱਟ ਕੇ ਰਹਿ ਗਿਆ । ਬਚਨੋ ਦੀ ਹਿੱਕ ਤੇ ਪਿਆ ਸੋਨੇ ਦਾ ਤਵੀਤ ਰੂਪ ਦਾ ਮੂੰਹ ਚਿੜਾਅ ਰਿਹਾ ਸੀ । ਉਸ ਜੋਰ ਦੀ ਕਹੀ ਪੀਨ ਪਰਨੇ ਭੁੰਜੇ ਮਾਰੀ ਤੇ ਬੁੱਲਾਂ ਨੂੰ ਦੰਦਾਂ ਹੇਠ ਤੋੜਦਾ, ਕਿਆਰਾ ਮੋੜਨ ਚਲਿਆ ਗਿਆ ।

ਰੂਪ ਅਠਾਰਾਂ ਵਰਿਆਂ ਦਾ ਅਨਦਾੜੀਆ ਗੱਭਰੂ ਸੀ । ਉਸ ਵਰਗਾ ਸੋਹਣਾ, ਉੱਚਾ-ਲੰਮਾ ਤੇ ਭਰਿਆ ਜਵਾਨ ਨੇੜੇ ਤੇੜੇ ਨਹੀਂ ਸੀ । ਜਿਵੇਂ ਸੋਹਣੀ ਦੇ ਮਾਪਿਆਂ ਨੇ ਆਪਣੀ ਧੀ ਦਾ ਨਾਂ ਸੋਹਣੀ ਕਰਕੇ ਸੋਹਣੀ ਰੱਖਿਆਂ ਸੀ, ਇਸ ਤਰਾਂ ਹੀ ਰੂਪ ਦੇ ਮਾਂ ਪਿਉਂ ਨੇ ਰੂਪ ਦੀ ਸੁੰਦਰਤਾ ਕਰਕੇ ਇਸਦਾ ਨਾਮ ਰੂਪ ਰੱਖਿਆ ਸੀ । ਸਿਹਤ ਆਪਣੇ ਆਪ ਵਿੱਚ ਨਰੋਆ ਹੁਸਨ ਹੈ । ਨਕਸ਼ਾ ਦੀ ਤੀਖਣਤਾ ਨਾਲ ਗੋਰਾ ਰੰਗ ਮਿੱਠਾ ਪਿਆਰ ਬਣ ਗਿਆ ਸੀ । ਪਰ ਇਹਨਾਂ ਦੋਹਾਂ ਵਿੱਚ ਸਿਹਤ ਭਰਪੂਰ ਜੁਆਨ ਲਹੂ ਨੇ ਸੁਹਾਗ ਸੰਗ ਜੱਫੀ ਵਿੱਚ ਘੁੱਟ ਸੁੱਟਿਆਂ ਸੀ । ਲੰਘਦੇ ਪਾਂਧੀ ਰੂਪ ਨੂੰ ਵੇਖਕੇ ਇੱਕ ਹਸਰਤ ਨਾਲ ਲੈ ਜਾਂਦੇ ਕਿ ਉਹਨਾਂ ਨਵੇਂ ਪਿੰਡ ਵਿੱਚ ਰੱਬ ਦੀ ਕਿਤੇ ਵਿਹਲੇ ਬਹਿ ਕੇ ਬਣਾਈ ਸੂਰਤ ਵੇਖੀ ਹੈ । ਉਹ ਸਧਾਰਨ ਆਦਮੀ ਲਈ ਲੋਹੜੇ ਦੀ ਖਿੱਚ ਰੱਖਦਾ ਸੀ ।

ਉਸ ਦੇ ਮਾਂ ਪਿਉ ਨੂੰ ਮਰਿਆਂ ਚਿਰ ਹੋ ਗਿਆ ਸੀ । ਇੱਕ ਵੱਡੀ ਭੈਣ ਬਸੰਤ ਕੌਰ ਸੀ, ਜਿਸਦਾ ਵਿਆਹ ਉਸਦੇ ਪਿਉ ਨੇ ਆਪਣੇ ਜਿਉਂਦੇ ਜੀ ਕਰ ਦਿੱਤਾ ਸੀ ਅਤੇ ਉਹ ਆਪਨੇ ਸਹੁਰੀਂ ਸੁਖੀ ਵਸਦੀ ਸੀ । ਛੋਟੀ ਉਮਰ 'ਚ ਹੀ ਰੂਪ ਨੂੰ ਉਸਦੇ ਪਿਤਾ ਨੇ ਦੁੱਧ-ਘਿਓ ਖੁੱਲਾ ਖਾਣ ਨੂੰ ਦਿੱਤਾ ਸੀ, ਉਹ ਸਾਲਾਂ ਨੂੰ ਮਹੀਨਿ ਤੇ ਮਹੀਨਿਆਂ ਨੂੰ ਦਿਨ ਬਣਾ ਕੇ ਜਵਾਨੀ ਚੜਿਆ ਸੀ । ਪਿਤਾ ਦੀ ਮੌਤ ਪਿੱਛੋ ਵੀ ਘਰੇ ਦੋ ਲਵੇਰੀਆਂ ਰਹੀਆਂ ਸਨ । ਖਾਣ ਪੀਣ ਦੀ ਕੋਈ ਪਰਵਾਹ ਨਹੀਂ ਸੀ । ਉਸਦਾ ਆਪਨਾ ਵਿਆਹ ਮਾਤਾ ਪਿਤਾ ਸੁਰਗਵਾਸ ਹੋਣ ਪਿੱਛੋਂ ਹੋਇਆ ਸੀ, । ਉਹਨਾ ਦਿਨਾ ਵਿੱਚ ਘਰ ਨੂੰ ਭੈਣ ਬਸੰਤ ਕੌਰ ਨੇ ਸਾਂਭਿਆ । ਪਰ ਉਹ ਬਹੁਤਾ ਸਮਾ ਏਥੇ ਨਾ ਟਿਕ ਸਕੀ, ਕਿਉਂਕਿ ਕਿ ਉਸਦੇ ਆਪਣੇ ਸਹੁਰੇ ਘਰ ਵੀ ਦੋ ਹਲ ਦੀ ਵਾਹੀ ਚਲਦੀ ਸੀ ਤੇ ਏਥੋਂ ਨਾਲੋਂ ਕੰਮ ਵੀ ਤਿੱਗਣਾ ਸੀ ।

ਰੂਪ ਦੀ ਆਪਣੀ ਵਹੁਟੀ ਨਾਲ ਛੇਤੀ ਅਣਬਣ ਹੋਗਈ, ਕਿਉਂਕਿ ਉਹ ਯਾਰਾਂ ਦੀ ਢਾਣੀ ਵਿੱਚ ਬੈਠਾ ਚਿਰ ਲਾ ਦੇਂਦਾ ਸੀ ਤੇ ਅੱਧੀ ਰਾਤ ਗਈ ਘਰ ਆਉਣ ਤੇ ਘਰਆਲੀ ਝਗੜਾ ਕਰਦੀ ਸੀ । ਰੂਪ ਨੇ ਆਪਣੀ ਪਹਿਲੀ ਉਮਰ 'ਚ ਰੱਜ ਕੇ ਅਜਾਦੀ ਮਾਣੀ ਸੀ । ਉਸ ਤੋਂ ਇਹ ਰੋਕ ਤੇ ਬੰਧਨ ਸਹਾਰੇ ਨਹੀਂ ਜਾਂਦੇ, ਇਸ ਦੇ ਉਲਟ ਉਸ ਦੀ ਘਰ ਵਾਲੀ ਭਰੇ ਪਰਿਵਾਰ ਵਿੱਚੋਂ ਆਈ ਸੀ ਅਤੇ ਉਸ ਦਾ ਇਕੱਲੀ ਦਾ ਘਰ ਜੀ ਨਹੀਂ ਸੀ ਲੱਗਦਾ, ਫਿਰ ਰਾਤ ਨੂੰ । ਦਿਨੇ ਸੌਦਾ ਕਰਦਿਆਂ ਦਿਹਾੜੀ ਲੰਘ ਜਾਂਦੀ, ਪਰ ਰਾਤ ਨੂੰ ਹਨੇਰੇ ਵਿੱਚ ਡੁੱਬ ਡੁੱਬ ਜਾਂਦੇ ਜੀਅ ਨੂੰ ਕੌਣ ਧਰਵਾਸ ਦੇਂਦਾ । ਜੇਕਰ ਰੂਪ ਦੇ ਘਰ ਵਾਲੀ ਥੋੜਾ ਗਿਲਾ ਮਰੋੜ ਮਹਿਸੂਸ ਕਰ ਕੇ ਪੇਕੀਂ ਚਲੀ ਜਾਂਦੀ, ਫਿਰ ਉਸ ਨੂੰ ਪਿੱਛਾ ਵਿਗੁਚਦੇ ਦਾ ਫਿਕਰ ਤੋੜ ਤੋੜ ਖਾਂਦਾ ਹੈ । ਇੱਕ ਸਾਲ ਦੇ ਸਮੇ ਵਿੱਚ ਇਹ ਖਿੱਚੋਤਾਣ ਦੋਹਾਂ ਵਿਚਕਾਰ ਵਧੇਰੇ ਹੋ ਗਈ । ਰੂਪ ਏਨਾਂ ਵਿੱਚ ਉਸਤੇ ਧੌਂਸ ਵੀ ਦੇਂਦਾ ਰਿਹਾ । ਉਠਦੀ ਮੂੰਹ-ਜੋਰ ਜਵਾਨੀ ਵਿੱਚ ਦਾਬੇ ਦੀਆਂ ਰੁਚੀਆਂ ਕੁਦਰਤੀ ਜਾਗ ਰਹੀਆਂ ਸਨ, ਜਿਹੜੀਆਂ ਮਰਦ ਮਨੁੱਖ ਔਰਤ ਨੂੰ ਗੁਲਾਮ ਰੱਖਣ ਲਈ ਆਪਣੇ ਪੁਰਾਣੇ ਬਜੁਰਗਾਂ ਤੋਂ ਵਿਰਾਸਤ ਵਿੱਚ ਲੈਂਦਾ ਹੈ । ਰੂਪ ਦੀ ਹੁਸਨ ਜਵਾਨੀ ਨੇ ਉਸਦੀ ਵਹੁਟੀ ਨੂੰ ਇੱਕ ਤਰਾਂ ਸ਼ੱਕੀ ਕਰ ਦਿੱਤਾ ਸੀ ।ਉਹ ਰੂਪ ਦੇ ਸੁਹੱਪਣ ਸਾਂਹਵੇਂ ਰੁਪਈਏ ਵਿੱਚ ਇੱਕ ਆਨਾ ਵੀ ਨਹੀਂ ਸੀ । ਅਜਿਹੀ ਅਵਸਥਾ ਵਿੱਚ ਔਰਤ ਆਪਣੇ ਮਰਦ ਦੀ ਸੱਚੀ ਗੱਲ ਤੇ ਵੀ ਵਿਸ਼ਵਾਸ ਨਹੀਂ ਕਰਦੀ ਅਤੇ ਉਸਦੇ ਵਿਰੋਧ ਵਿੱਚ ਹਰ ਨਿਰਮੂਲ ਗੱਲ ਦਾ ਅਸਰ ਕਬੂਲ ਜਾਂਦੀ ਹੈ । ਖਿੱਚੋਤਾਣ ਇੱਕ ਤਰਾਂ ਦੀ ਲੜਾਈ ਵਿੱਚ ਬਦਲ ਗਈ ਤੇ ਰੂਪ ਔਖਾ ਹੋਇਆ ਉਸਨੂੰ ਮਾਰਨ ਲੱਗ ਜਾਂਦਾ । ਦੁਖੀ ਹੋਇਆ ਰੂਪ ਇਹ ਜੰਜਾਲ ਗਲੋਂ ਲਾਹ ਦੇਣਾ ਚਾਹੁੰਦਾ । ਅਖੀਰ ਇੱਕ ਦਿਨ ਝਗੜਾ ਏਥੋਂ ਤੱਕ ਵਧਿਆ ਕਿ ਰੂਪ ਨੇ ਉਸਨੂੰ ਸਦਾ ਲਈ ਪੇਕੇ ਵਾੜ ਦਿਤਾ ਤੇ ਆਪ ਵੀ ਕਦੇ ਉਸਨੂੰ ਲੈਣ ਨਹੀਂ ਗਿਆ ਕਈ ਮਹੀਨਿ ਲੰਘ ਜਾਣ ਪਿੱਛੋ ਉਹਦੇ ਸੌਹਰਿਆਂ ਤੋਂ ਪੰਚਾਇਤ ਜੁੜਕੇ ਆਈ, ਪਰ ਉਸਨੇ ਪੰਚਾਇਤ ਨੂੰ ਸਾਫ਼ ਸਾਫ਼ ਜਵਾਬ ਦੇ ਕੇ ਮੋੜ ਦਿੱਤਾ । ਉਹ ਕਈ ਵਾਰ ਇਸ ਮਾਮਲੇ ਵਿੱਚ ਆਪਣਾ ਦੋਸ਼ੀ ਹੋਣਾ ਵੀ ਮੰਨਦਾ ਹੈ, ਪਰ ਵਧੇਰੇ ਮੂੰਹ-ਜੋਰ ਤੇ ਵਧੇਰੇ ਕੱਬੀ ਹੋਣ ਦਾ ਖਿਆਲ ਉਸਦੇ ਕਸੂਰ ਨੂੰ ਢਕ ਲੈਂਦਾ ਹੈ । ਉਹ ਆਪਣੀ ਵਹੁਟੀ ਨੂੰ ਛੱਡ ਕੇ ਤੇ ਦਿਲੋਂ ਭੁਲਾ ਕੇ ਪਰਸੰਨ ਸੀ । ਇੱਕ ਕੀਮਤੀ ਚੀਜ ਵੀ ਜਦ ਜਿੰਦਗੀ ਲਈ ਭਾਰ ਸਾਬਤ ਹੁੰਦੀ ਹੇ, ਤਾਂ ਉਸ ਨੂੰ ਤਿਆਗਣ ਦਾ ਅਫਸੋਸ ਸਤਾਉਣ ਦਾ ਕਾਰਨ ਨਹੀਂ ਬਣਦਾ ।

ਅੱਜ ਰੂਪ ਨੂੰ ਆਪ ਹਲਟ ਜੋੜਨਾ ਪਿਆ ਸੀ, ਕਿਉਂਕਿ ਉਸਦਾ ਸੀਰੀ ਕਈ ਦਿਨਾਂ ਦਾ ਕਿਸੇ ਰਿਸ਼ਤੇਦਾਰੀ ਚ ਗਿਆ ਹੋਇਆ ਸੀ ।ਰੂਪ

ਦੇ ਬੋਤੇ ਨੂੰ ਮਾਰੇ ਹੋਕਰੇ ਨੇੜੇ ਦੇ ਘਰਾਂ ਤੱਕ ਸਾਫ ਸੁਨਦੇ ਸਨ । ਚੁੱਪ ਫਿਜਾ ਵਿੱਚ ਅਵਾਜ ਦੂਰ ਤੱਕ ਚਲੀ ਜਾਂਦੀ ਹੈ । ਬਚਨੋ ਤੇ ਰੂਪ ਦੇ ਘਰ ਖੂਹ ਤੋਂ ਦੂਰ ਨਹੀਂ ਸਨ । ਰੂਪ ਦੇ ਲਲਕਾਰਿਆਂ ਨੇ ਬਚਨੀ ਨੂੰ ਅੱਜ ਸਵਖਤੇ ਹੀ ਜਗਾ ਦਿੱਤਾ ਸੀ । ਛੇਤੀ ਦੁੱਧ ਰਿੜਕ ਉਸ ਗੋਹਾ ਕੂੜਾ ਕਰਨਾ ਸ਼ੁਰੂ ਕਰ ਦਿੱਤਾ, ਤੇ ਪਾਥੀਆਂ ਪੱਥ ਕੇ ਰੂਪ ਨੂੰ ਮਿਲਣ ਦਾ ਮੌਕਾ ਮਸੀਂ ਹੱਥ ਲਿਆ ਸੀ । ਜਿੰਦਗੀ ਪਿਆਰ ਦੀ ਆਸ਼ਕ ਹੈ ਪਰ ਜਵਾਨੀ ਪਿਆਰ ਵਿੱਚ ਕਤਲ ਹੇ । ਫਿਤਰਤ ਜਿੰਦਗੀ ਨੂੰ ਉਸ ਦੀਆਂ ਲੋੜਾ ਅਨੁਸਾਰ ਹਸਾਂਦੀ ਤੇ ਜਖਮੀ ਕਰਦੀ ਹੈ ।

ਖੂਹ ਚੱਲ ਰਿਹਾ ਸੀ ਤੇ ਰੂਪ ਦੇ ਦਿਮਾਗ ਵਿੱਚ ਬਚਨੋ ਦੇ ਖਿਆਲ ਘੁੰਮ ਰਹੇ ਸਨ । ਉਸ ਸੋਚਦਾ "ਬਚਨੀ ਮੇਰੇ ਨਾਲ ਐਨੀਆਂ ਖੁੱਲ ਕੇ ਗੱਲਾਂ ਕਿਉਂ ਕਰਦੀ ਰਹੀ । " ਉਸ ਦੀਆਂ ਨਜਰਾਂ ਥੋੜੇ ਸਮੇ ਤੋਂ ਕਿਸੇ ਚੋਹ ਮੋਹ ਵਿੱਚ ਰਹਿੰਦੀਆਂ । ਸਾਧੂ ਵੀ ਹੁਣ ਦਿਨੋ ਦਿਨ ਮਾਤ ਪੈਂਦਾ ਜਾਂਦਾ ਏ ਤੇ ਇਹਦੀ ਜਵਾਨੀ ਹਾਲੇ ਖਸਮਾਂ ਨੂੰ ਖਾਂਦੀ ਏ । ਇੱਕ ਕੁੜੀ ਜੰਮ ਕੇ ਵੀ ਕੋਈ ਬੁੱਢੀ ਹੋ ਜਾਂਦੀ ਏ ? ਇਹਦੇ ਸਰੀਰ ਦੀ ਤਾਂ ਜੜਤੀ ਹੀ ਲਿਫਣ ਵਾਲੀ ਨਹੀਂ । ਜਦੋਂ ਲੀੜੇ ਪਾ ਕੇ ਨਿਕਲਦੀ ਹੈ ਤਾਂ ਸਾਲੀ ਦਾ ਮੁਸ਼ਕੀ ਰੰਗ ਮਹਿਕ ਉੱਠਦਾ ਏ ।

ਫਿਰ ਉਹ ਬਚਨੀ ਬਾਰੇ ਕੁਝ ਹੋਰ ਖਿਆਲ ਕਰਨ ਲੱਗ ਪਿਆ ।

"ਭਲਾ ਅੱਜ ਉਹ ਮੇਰੇ ਕੋਲ ਏਨਾ ਚਿਰ ਕਿਉਂ ਬੈਠੀ ਰਹੀ ਤੇ ਮੈਂ ਕੁਸ ਪੁੱਛਿਆ ਵੀ ਨਾ ਤੇ ਉਹਨੂੰ ਸਰਮ ਆ ਗਈ । ਉਸ ਨੇ ਆਲੇ-ਦੁਆਲੇ ਨੂੰ ਤੱਕਿਆ ਜਿਵੇਂ ਉਹ ਕੁਝ ਚੋਰੀ ਕਰਦਾ ਫ਼ੜਿਆ ਗਿ ਹੋਵੇ । ਫ਼ਿਰ ਉਹ ਹੇਠਲਾ ਬੁੱਲ ਦਬਾ ਕੇ ਹੱਸ ਪਿਆ ।

ਉਸਦੀ ਘਰਵਾਲੀ ਨੂੰ ਛੱਡਿਆਂ ਪੂਰੇ ਛੇ ਮਹੀਨੇ ਹੋ ਗਏ ਸਨ ਤੇ ਸਾਕ ਹਾਲੇ ਕੋਈ ਨਹੀਂ ਹੋਇਆ ਸੀ । ਛੱਡੀ ਵਹੁਟੀ ਤੋਂ ਕੋਈ ਛੇਤੀ ਸਾਕ ਨਹੀ ਸੀ ਕਰਦਾ । ਉਸਦੀ ਕੁਲ ਜਮੀਨ ਦਸ ਘੁਮਾਂ ਸੀ । ਨਵੇਂ ਪਿੰਡ ਦੀ ਦਸ ਘੁਮਾਂ ਲਾਇਲਪੁਰ ਦੀਆਂ ਬਾਰਾਂ ਦੇ ਇੱਕ ਮੁਰੱਬੇ ਦਾ ਮੁਕਾਬਲਾ ਕਰਦੀ ਸੀ । ਸਾਰੀ ਜਮੀਨ ਕੱਸੀ ਜਾਂ ਖੂਹ ਤੇ ਸੀ । ਰੂਪ ਦਾ ਪਿਤਾ ਪਹਿਲੀ ਉਮਰ ਵਿੱਚ ਅਮਰੀਕਾ ਹੋ ਆਇਆ ਸੀ, ਜਿਸ ਕਰਕੇ ਘਰ ਵਿੱਚ ਪੇਸੇ ਵੱਲੋਂ ਥੰਦਿਆਈ ਨਹੀਂ ਗਈ ਸੀ । ਭਾਂਵੇ ਸਾਰਾ ਕੁਝ ਰੂਪ ਦੀ ਭੈਣ ਦੇ ਹੱਥ ਵੱਸ ਹੋਣ ਕਰਕੇ ਚੋਰੀ ਛਿੱਪੇ ਬਹੁਤ ਕੁਝ ਲੈ ਗਈ ਸੀ, ਪਰ ਰੂਪ ਦੇ ਖਾਣ ਪੀਣ ਲਈ ਕਾਫੀ ਕੁਝ ਸੀ । ਕਈ ਇਕ ਆਉਂਦੇ ਸਾਕ ਉਸ ਆਪ ਹੀ ਮੋੜ ਜਦਿੱਤੇ ਸਨ । ਉਹ ਕਿਸੇ ਛੱਡੀ ਪਤਨੀ ਦਾ ਵੱਡਾ ਨੁਕਸ ਸਮਝਦੇ ਸਨ । ਪਿਤਾ ਦੇ ਮਰਨ ਪਿੱਛੋਂ ਉਹ ਅੱਠਵੀਂ ਚੋਂ ਹਟ ਗਿਆ ਸੀ ਤੇ ਜੋ ਕੁਝ ਆਉਂਦਾ ਸੀ ਭੁੱਲ ਚੁੱਕਾ ਸੀ ਜਾਂ ਭੁੱਲਦਾ ਜਾ ਰਿਹਾ ਸੀ । ਪਹਿਲੀ ਉਮਰ ਚ ਉਸਨੂੰ ਵਿੱਦਿਆ ਨਾਲੋਂ ਹਾਣੀ ਮੁੰਡਿਆਂ ਦੀ ਖੇਡ ਦਾ ਸ਼ੁਗਲ ਪਿਆਰਾ ਸੀ ।

ਰੂਪ ਸੇਂਜੀ ਵੇਖਦਾ ਵੇਖਦਾ ਖੂਹ ਵੱਲ ਨੂੰ ਮੁੜਿਆ । ਉਸ ਬੋਤੇ ਨੂੰ ਇੱਕ ਵਾਰ ਰੋਕ ਕੇ ਦਮ ਦੁਆਇਆ । ਦਮ ਲੈ ਕੇ ਬੋਤਾ ਦੂਣਾ ਹੋ ਕੇ ਵਗਦਾ ਸੀ । ਜਦ ਉਸ ਬੋਤੇ ਨੂੰ ਤੋਰਿਆ ਤਾਂ ਉਦੋਂ ਬਚਨੀ ਪਿੰਡ ਵੱਲੋਂ ਖਾਲੀ ਟੋਕਰੀ ਚੱਕੀ ਆ ਰਹੀ ਸੀ । ਰੂਪ ਨੂੰ ਉਹਦੀ ਤੋਰ ਮੁਰਗਾਈ ਤਰਦੀ ਜਾਪੀ । ਵਾੜੇ ਵੜਦਿਆਂ ਬਚਨੋ ਅਨੋਖੀ ਸੈਨਤ ਵਿੱਚ ਮੁਸਕੁਰਾਈ । ਰੂਪ ਨੇ ਧੁੜਧੁੜੀ ਲੈਂਦਿਆਂ ਮਹਿਸੂਸ ਕੀਤਾ, ਜਿਵੇਂ ਉਸ ਦੀਆਂ ਅੱਖਾਂ ਬੁਲਾਵਾ ਦੇ ਰਹੀਆਂ ਹੋਣ, ਉਸਤੋਂ ਬਚਨੋ ਦਾ ਇੰਝ ਮੁਸਕੁਰਾਉਣਾ ਸਹਾਰਿਆ ਨਾ ਗਿਆ । ਉਸ ਵਾੜੇ ਦੇ ਪਿਛਲੇ ਪਾਸੇ ਚਾਰ ਚੁਫੇਰੇ ਨਜਰ ਮਾਰੀ, ਉਸਨੂੰ ਕੋਈ ਨਹੀਂ ਸੀ ਵਿਖ ਰਿਹਾ । ਉਹ ਬੜੀ ਫੁਰਤੀ ਨਾਲ ਕੰਧ ਟੱਪ ਗਿਆ । ਬਚਨੋ ਦੀਆਂ ਅੱਖਾਂ ਤੇ ਬੁੱਲ ਗੁੱਝੇ ਹੱਸ ਰਹੇ ਸਨ ਅਤੇ ਉਹ ਛੋਟੀ ਜਿਹੀ ਗਹੀਰੀ ਵਿੱਚੋਂ ਪਾਥੀਆਂ ਕੱਢ ਕੱਢ ਆਪਣੀ ਟੋਕਰੀ ਵਿੱਚ ਰੱਖ ਰਹੀ ਸੀ ।ਉਸ ਰੂਪ ਤੋਂ ਹੌਲੀ ਜਿਹੀ ਪੁੱਛਿਆ :

"ਅੱਜ ਤੂੰ ਚੋਰਾਂ ਵਾਂਗ.......।"

"ਮੈਂ ਕਿਹਾ ਅੱਜ ਮੈਂ ਚੋਰੀ ਕਰਕੇ ਵੇਖ ਲਾਂ ।"

ਉਸ ਧੜਕਦੇ ਦਿਲ ਨਾਲ ਬਚਨੋ ਦੀ ਬਾਂਹ ਫੜ ਲਈ । ਦੂਜੇ ਹੱਥ ਨਾਲ ਬਚਨੋ ਨੇ ਗਹੀਰੀ ਚੋਂ ਪਾਥੀ ਖਿੱਚੀ ਤੇ ਸਾਰੀ ਗਹੀਰੀ ਢਹਿ ਗਈ । ਬਚਨੋ ਨੀਮ ਰਜ਼ਾਮੰਦੀ ਵਿੱਚ ਬਾਂਹ ਛੁਡਾਉਣ ਦਾ ਯਤਨ ਕਰ ਰਹੀ ਸੀ ।

"ਰੂਪ ਸੌਂਹ ਭਰਾ ਦੀ ।"

ਬਚਨੋ ਖੁਦ ਰੂਪ ਨੂੰ ਨਹੀਂ ਛੱਡਣਾ ਚਾਹੁੰਦੀ ਸੀ, ਪਰ ਉਹ ਆਪਣੇ ਸੁਆਰਥ ਦੀ ਜਿੱਤ ਨਾਲ ਸੱਚੀ ਵੀ ਰਹਿਣਾ ਚਾਹੁੰਦੀ ਸੀ, ਜਿਸਨੂੰ ਰੂਪ ਅੱਲੜ ਸੁਭਾਅ ਵਿੱਚ ਨਹੀਂ ਸਮਝ ਸਕਦਾ ਸੀ । ਉਹਨਾ ਕਾਰਨਾ ਨੂੰ ਉਹ ਦੋਵੇਂ ਨਹੀਂ ਸਮਝਦੇ ਸਨ, ਜਿੰਨਾ ਨੇ ਦੋਹਾਂ ਨੂੰ ਖਿੱਚ ਕੇ ਇੱਕ ਦੂਜੇ ਦੇ ਨੇੜੇ ਕਰ ਦਿੱਤਾ ਸੀ । ਘਰ ਨੂੰ ਜਾਂਦੀ ਬਚਨੋ ਪਰਸੰਨ ਚਿੱਤ ਸੋਚ ਰਹੀ ਸੀ, ਕਿ ਚੰਗਾ ਹੋਵੇ ਜੇ ਰੂਪ ਨਿੱਤ ਹੀ ਹਲਟ ਜੋੜਿਆ ਕਰੇ ।

ਸੁਣ ਵੇ ਮੁੰਡਿਆ ਫੁੱਲ ਵਾਲਿਆ

ਫੁੱਲ ਤੇਰਾ ਲਾਹ ਲਾਂਗੇ

ਜੁੱਤੀ ਮਾਰ ਕੇ ਮਲਾਹਜਾ ਪਾ ਲਾਂਗੇ ।

ਭਾਗ-ਦੂਜਾ

ਲੈ ਪੋਣਾ ਕੁੜੀ ਸਾਗ ਨੂੰ ਚੱਲੀ

ਖੜੀ ਉਡੀਕੇ ਸਾਥਣ ਨੂੰ

ਕੱਚੀ ਕੈਲ ਮਰੋੜੇ ਦਾਤਣ ਨੂੰ ।

ਪਰਛਾਂਵੇ ਢਲ ਚੁੱਕੇ ਸਨ, ਪਰ ਸ਼ਾਮੋ ਦੇ ਵੇਹੜੇ ਵਿੱਚ ਹਾਲੇ ਕਾਫੀ ਧੁੱਪ ਸੀ । ਚਾਰ ਚਰਖੇ "ਘੂੰ-ਘੂੰ" ਚਲ ਰਹੇ ਸਨ । ਆਕੜੇ ਛੱਜ ਚੋਂ ਅੱਧਾ ਛੋਪ ਮੁੱਕ ਚੁੱਕਾ ਸੀ, ਬਾਕੀ ਰਹਿੰਦੇ ਨੂੰ ਮੁਕਾਉਣ ਲਈ ਸਾਰੀਆਂ ਹੱਥੀਂ ਨੂੰ ਛੋਹਲੀ ਨਾਲ ਘੁਮਾ ਰਹੀਆਂ ਸਨ । ਤਰਿੰਝਣ ਵਿੱਚ ਦੋ ਕੁੜੀਆਂ ਮੁਟਿਆਰਾਂ, ਇੱਕ ਪੰਜਾਹ ਦੇ ਲਗਭਗ ਬੁੱਢੀ ਅਤੇ ਇੱਕ ਤੀਹਾਂ ਕੁ ਵਰਿਆਂ ਦੀ ਬਹੁਟੀ ਪੱਟਾਂ ਵਿੱਚ ਬਾਲ ਪਾਈ ਕੱਤ ਰਹੀ ਸੀ । ਬੁੱਢੀ ਸ਼ਾਮੋ ਦੀ ਮਾਂ ਸੀ, ਦੂਜੀ ਮੁਟਿਆਰ ਉਸਦੀ ਸਹੇਲੀ ਚੰਨੋ । ਬਾਲ ਵਾਲੀ ਬਹਟੀ ਦੋਹਾਂ ਦੀ ਘਰਾਂ ਵਿੱਚੋ ਭਾਬੀ ਸੀ ।

ਸੱਜੇ ਹੱਥ ਨਾਲ ਉਹ ਚਰਖੇ ਨੂੰ ਪੂਰੇ ਜੋਰ ਨਾਲ ਘੁਮਾ ਰਹੀਆਂ ਸਨ । ਚਰਮਖਾਂ ਦੇ ਆਸਰੇ ਖਲੋਤਾ ਤੱਕਲਾ ਮਸ਼ੀਨ ਦੇ ਧੁਰੇ ਵਾਂਗ ਘੁੰਮ ਰਿਹਾ ਸੀ । ਤੰਦ ਪਾਉਣ ਵੇਲੇ ਰਤਾ ਕੁ ਅਟਕਦਾ ਤੇ ਮੁੜ ਆਪਣੀ ਰਫਤਾਰ ਫੜ ਲੈਂਦਾ । ਮੁਟਿਆਂਰਾਂ ਦੀਆਂ ਬਾਹਾਂ ਲਗਰਾਂ ਵਾਂਗ ਤੰਦ ਪਾਉਂਦੀਆਂ ਤੇ ਉੱਚੀਆਂ ਉੱਠਦੀਆਂ । ਚੇਹਰਾ ਦੇਖਣ ਤੋਂ ਸ਼ਾਮੋ ਦੇ ਬੱਗੇ ਬੱਗੇ ਰੰਗ 'ਚ ਲੁਕੀ ਸ਼ੋਖੀ ਦਾ ਪਤਾ ਲੱਗਦਾ ਸੀ, ਪਰ ਚੰਨੋ ਦਾ ਮੂੰਹ ਸਾਊਪੁਣੇ ਵਿੱਚ ਮਿੱਠਾ ਹੁਸਨ ਬਣਿਆ ਹੋਇਆ ਸੀ । ਕੱਤਦੀ ਸ਼ਾਮੋ ਨੂੰ ਗਲੀ ਵਿੱਚ ਲੰਘਦੇ ਆਦਮੀ ਚੰਗੀ ਤਰਾਂ ਦਿਸਦੇ ਸਨ । ਉਸ ਜਾਣ ਕੇ ਚਰਖਾ ਇਸ ਵਿਉਂਤ ਨਾਲ ਡਾਹਿਆ ਸੀ । ਛੋਪ ਵੱਲ ਵੇਖ ਕੇ ਉਹ ਗਲੀ ਵੱਲ ਝਾਤ ਮਾਰਦੀ । ਇਵੇਂ ਪਰਤੀਤ ਹੁੰਦਾ ਜਿਵੇਂ ਕਿਸੇ ਦੀ ਗੁੱਝੀ ਉਡੀਕ ਨੇ ਉਸਨੂੰ ਬੇਕਰਾਰ ਕਰ ਦਿੱਤਾ ਸੀ । ਗੁੱਡੇ ਸੁੱਟ ਸੁੱਟ ਉਸ ਆਪਣੀ ਮਾਂ ਦੀਆਂ ਪੂਣੀਆਂ ਜੋੜ ਦਿੱਤੀਆਂ ਸਨ ।ਪਰ ਉਸਦਾ ਜੀਅ ਹੁਣ ਕੱਤਣ ਵੱਲੋਂ ਉਚਾਟ ਹੋ ਗਿਆ ਸੀ । ਰਹਿ-ਰਹਿ ਕੇ ਉਸਦੇ ਗੋਰੇ ਰੰਗ ਵਿੱਚ ਚਿਣਗਾਂ ਫੁੱਟ ਰਹੀਆਂ ਸਨ । ਉਹ ਬਾਰ ਬਾਰ ਗਲੀ ਵੱਲ ਨੂੰ ਤੱਕ ਰਹੀ ਸੀ ।

ਚੰਨੋ ਨੇ ਕੰਧ ਦੀ ਭੱਜੀ ਜਾਂਦੀ ਛਾਂ ਨੂੰ ਵੇਖ ਕੇ ਕਿਹਾ :

"ਸਿਆਲਾਂ ਦੇ ਦਿਨ ਕੀ ਹੁੰਦੇ, ਵਿੰਹਦਿਆਂ ਹੀ ਮੁੱਕ ਜਾਂਦੇ ਐ ।"

"ਹਾਂ ਬੀਬੀ ਹੁਣ ਅਜੇ ਦੁਪਹਿਰਾ ਸੀ । ਅੱਜ ਤਾਂ ਛੋਪ ਵੀ ਮੁੱਕਣਾ ਨੀਂ ", ਵਹੁਟੀ ਨੇ ਸੁਭਾਵਿਕ ਉੱਤਰ ਦਿੱਤਾ ।

"ਚਲ ਜੇ ਨਾ ਮੁੱਕੂ ਤੇ ਨਾ ਸਹੀ, ਅਸੀਂ ਸਾਗ ਨੂੰ ਵੀ ਜਾਣਾ ਹੈ ।" ਸ਼ਾਮੋ ਨੇ ਚਰਖਾ ਚੁੱਕਣ ਦੀ ਸਲਾਹ ਨਾਲ ਕਿਹਾ ।

"ਜੇ ਸਾਗ ਨੂੰ ਜਾਣਾ ਹੈ ਤਾਂ ਕੁਵੇਲਾ ਕਿਉਂ ਕਰਦੀਓਂ ", ਵਹੁਟੀ ਨੇ ਸ਼ਾਮੋ ਦੇ ਖਿਆਲ ਦੀ ਪ੍ਰੋੜ੍ਹਤਾ ਵਿੱਚ ਆਖਿਆ ।

"ਸ਼ਾਮੋ ਅੜੀਏ ਹੋਰ ਨਾ ਗੁੱਡਾ ਸੁੱਟੀ ਹੁਣ । ਚੱਲ ਖਸਮਾਂ ਨੂੰ ਖਾਵੇ, ਰਾਤ ਨੂੰ ਕੱਤ ਲਾਂ ਗੀਆਂ, ਕਿਉਂ ਤਾਈ ?" ਚੰਨੋ ਨੇ ਬੁੱਢੀ ਵੱਲ ਵੇਖਦਿਆਂ ਕਿਹਾ ।

"ਥੋਡੀ ਮਰਜੀ ਐ ਧੀਏ ।" ਸ਼ਾਮੋ ਦੀ ਮਾ ਨੇ ਹਾਂ ਵਿੱਚ ਹਾਂ ਮਿਲਾ ਦਿੱਤੀ ।

ਗਲੀ ਵਿੱਚ ਦੀ ਕੋਈ ਸੰਤਰੇ ਰੰਗੀ ਪੱਗ ਵਾਲਾ ਲੰਘ ਗਿਆ । ਸ਼ਾਮੋ ਦੀਆਂ ਗੱਲ੍ਹਾਂ ਇਕਦਮ ਸੰਤਰੇ ਦੀਆਂ ਛਿੱਲੜਾ ਵਾਂਗ ਭਖ ਉੱਠੀਆਂ । ਪਰ ਦੂਜੇ ਹੀ ਪਲ ਨਿਸ਼ਾਨਾ ਉੱਕ ਜਾਣ ਵਾਂਗ ਸਿਰ ਫੇਰਿਆ ।

ਚੰਨੋ ਨੇ ਸਭ ਤੋਂ ਪਹਿਲਾਂ ਪੂਣੀਆਂ ਕੱਤ ਕੇ ਚਰਖਾ ਖੜਾ ਕਰ ਦਿੱਤਾ ਅਤੇ ਰੇੜ ਕੇ ਉਸਨੂੰ ਨੁੱਕਰ ਵਿੱਚ ਕਰ ਦਿੱਤਾ । ਕੱਤਦਿਆਂ ਉਸਦੀ ਸਲਵਾਰ ਉੱਤੇ ਪੂਣੀਆਂ ਵਿੱਚੋਂ ਭੰਨ ਨਿਕਲ ਨਿਕਲ ਵਿਖਰਦਾ ਰਿਹਾ ਸੀ । ਪੱਟਾਂ ਕੋਲੋਂ ਫੜਕੇ ਉਸਨੇ ਸਲਵਾਰ ਨੂੰ ਝੰਜੋੜਿਆ ਅਤੇ ਭੰਨ ਕਬੂਤਰ ਦੇ ਖੰਬਾਂ ਵਾਂਗ ਆਲੇ ਦੁਆਲੇ ਖਿੰਡ ਗਿਆ । ਉਸ ਕੱਤਣੀ ਦਾ ਢੱਕਣ ਚੁੱਕ ਕੇ ਗਲੋਟੇ ਆਪਣੀ ਚੁੰਨੀ ਦੀ ਝੋਲੀ ਵਿੱਚ ਉਲਟਾਏ ।

"ਚੰਗਾ ਮੈਂ ਆਪਣਾ ਪੋਣਾ ਲੈ ਕੇ ਆਉਂਦੀ ਹਾਂ ।"ਚੰਨੋ ਨੇ ਘਰ ਨੂੰ ਜਾਂਦਿਆਂ ਸ਼ਾਮੋ ਨੂ ਆਖਿਆ ।

"ਅੜੀਏ ਭੋਰਾ ਟੁੱਕ ਤਾਂ ਖਾ ਲੈ ਦੇਣ ਦੇ, ਮੈਨੂੰ ਤਾਂ ਭੁੱਖ ਲੱਗੀ ਐ ।" ਸ਼ਾਮੋ ਨੇ ਵੀ ਚਰਖਾ ਖੜਾ ਕਰਦਿਆਂ ਕਿਹਾ ।

ਚੰਨੋ ਤੇ ਸ਼ਾਮੋ ਦੇ ਘਰਾਂ ਵਿਚਕਾਰ ਧਰਮਸ਼ਾਲਾ ਹੀ ਸੀ, ਜਿਸ ਵਿੱਚ ਇੱਕ ਬਿਰਧ ਸਾਧੂ ਰਹਿੰਦਾ ਸੀ । ਧਰਮਸ਼ਾਲਾ ਦੇ ਉੱਚੇ ਪਿੱਪਲ ਦੀ ਛਾਂ ਚੰਨੋ ਦੇ ਕੋਠੇ ਤੇ ਆ ਜਾਂਦੀ ਸੀ, ਜਿਸ ਥੱਲੇ ਦੋਹਾਂ ਸਹੇਲੀਆਂ ਦਾ ਬਚਪਨ ਹਾੜ੍ਹ ਦੀਆਂ ਰੁੱਤਾਂ ਵਿੱਚ ਪੰਜ-ਗੀਟੜਾ ਖੇਡਦਿਆਂ ਲੰਘਿਆ ਸੀ ।ਉਹ ਕਿੰਨੀ ਵਾਰ ਹੀ ਖੇਡਦਿਆਂ ਲੜੀਆਂ ਸਨ, ਅਤੇ ਭਰਾਵਾਂ ਦੀਆਂ ਗਾਲਾਂ ਦੇਦੀਆਂ ਨੂੰ ਮਾਂ ਆ ਕੇ ਛੁਡਾਉਂਦੀ ਹੁੰਦੀ ਸੀ । ਨਿੱਕੀਆਂ ਲੜਾਈਆਂ ਤੇ ਰੋਸੇ ਕਈ ਵਾਰ ਗੂਹੜੇ ਪਿਆਰ ਵਿੱਚ ਬਦਲ ਜਾਂਦੇ ਹਨ । ਹੁਣ ਦੋਹਾਂ ਸਹੇਲੀਆਂ ਦਾ ਪਿਆਰ ਜੀਵਨ ਦੇ ਦੁੱਖ-ਸੁੱਖ ਦਾ ਸਾਂਝੀਵਾਲ ਬਣਿਆ ਹੋਇਆ ਸੀ ।

ਚੰਨੋ ਤਿੰਨਾਂ ਭਰਾਵਾਂ ਦੀ ਭੈਣ ਸੀ ਅਤੇ ਉਸਦੇ ਮਾ-ਬਾਪ ਮਰ ਚੁੱਕੇ ਸਨ । ਘਰ ਦਾ ਬਹੁਤਾ ਕੰਮ ਇਸ ਨੂੰ ਕਰਨਾ ਪੈਂਦਾ ਸੀ । ਵੱਡੇ ਭਰਾ ਕਰਤਾਰੇ ਦੀ ਵਹੁਟੀ ਵੀ ਥੋੜਾ ਬਹੁਤ ਸਹਾਰਾ ਦੇਂਦੀ ਸੀ, ਪਰ ਚੰਨੋ ਉਸਨੂੰ ਨਵੀਂ ਨਵੀਂ ਕਰਕੇ ਬਹੁਤਾ ਕੰਮ ਨਹੀਂ ਲਾਉਂਦੀ ਸੀ । ਇਹਨਾਂ ਦਾ ਘਰ ਆਮ ਪੇਂਡੂ ਕਿਸਾਨਾਂ ਦੇ ਘਰਾਂ ਵਾਂਗ ਕੱਚਾ ਸੀ । ਇੱਕ ਪਾਸਿਓਂ ਘੁੰਮਿਆਂ ਦੀ ਕੰਧ ਮੀਂਹ ਦੀ ਝੜੀ ਕਾਰਨ ਡਿੱਗ ਪਈ ਸੀ, ਜਿਸ ਨਾਲ ਤੂੜੀ ਵਾਲੇ ਕੋਠੇ ਦੀ ਛੱਤ ਦਾ ਖੱਪਾ ਢਹਿ ਗਿਆ ਸੀ । ਘੌਲੋਂ ਤੇ ਕੁਝ ਆਰਥਿਕ ਤੰਗੀ ਕਰਕੇ ਕੰਧ ਬਣਾਈ ਨਹੀਂ ਸੀ ਗਈ ਅਤੇ ਕੰਡਿਆਂ ਵਾਲੀ ਵਾੜ ਹੀ ਕਰ ਦਿੱਤੀ ਸੀ । ਵੇਹੜੇ ਵਿੱਚ ਦੋ ਬਲਦ, ਇੱਕ ਮੱਝ ਅਤੇ ਇੱਕ ਮੁਹਾਰ ਬਿਨਾ ਬੋਤਾ ਖਲੋਤੇ ਸਨ । ਸਾਰੇ ਪਸ਼ੂ ਲਿੱਸੇ ਹੀ ਸਨ । ਇਵੇਂ ਜਾਪਦਾ ਸੀ, ਜਿਵੇਂ ਬੈਲਾਂ ਅਤੇ ਬੋਤਿਆਂ ਤੋਂ ਕੱਤੇ ਦੇ ਮਹੀਨੇ ਲੋੜ ਤੋਂ ਵੱਧ ਕੰਮ ਲਿਆ ਗਿਆ ਸੀ ਅਤੇ ਹੁਣ ਵੀ ਦਾਣੇ ਤੇ ਪੱਠਿਆਂ ਨਾਲ ਇਹਨਾ ਦੀ ਚੰਗੀ ਸੇਵਾ ਨਹੀਂ ਹੋ ਰਹੀ ਸੀ । ਅਸਲ ਵਿੱਚ ਕਰਤਾਰਾ ਵੈਲੀਆਂ ਨਾਲ ਸ਼ਰਾਬ ਪੀਕੇ ਸਮਾਂ ਗਵਾ ਦਿੰਦਾ ਸੀ ਤੇ ਉਸਤੋਂ ਛੋਟੇ ਹਾਲੇ ਨਿਆਣੇ ਸਨ, ਜਿੰਨਾਂ ਨੂੰ ਕੰਮ ਨਾਲੋਂ ਖੇਡ ਪਿਆਰੀ ਸੀ । ਪਸ਼ੂਆਂ ਨੂੰ ਵੀ ਚੰਨੋ ਹੀ ਵਧੇਰੇ ਸਾਂਭਦੀ ਸੀ ।

ਚਰੀ ਦੇ ਕੁਤਰੇ ਦੇ ਦੋ ਟੋਕਰੇ ਬਲਦਾਂ ਨੂੰ ਅਤੇ ਇੱਕ ਟੋਕਰਾ ਮੱਝ ਨੂੰ ਚੰਨੋ ਨੇ ਹੀ ਪਾਇਆ ਸੀ ਅਤੇ ਬੋਤਿਆਂ ਨੂੰ ਛੋਲਿਆਂ ਦੇ ਮਿੱਸੇ ਨੀਰੇ ਦੀ ਇੱਕ ਟੋਕਰੀ ਪਾ ਦਿੱਤੀ । ਬਲਦ ਕਾਹਲੀ ਕਾਹਲੀ ਖਾਣ ਲੱਗ ਪਏ ਅਤੇ ਇੱਕ ਦੂਜੇ ਨੂੰ ਸਿੰਗ ਹਿਲਾ ਹਿਲਾ ਛੇਤੀ ਖਾਣੋਂ ਰੋਕ ਰਹੇ ਸਨ । ਪਸ਼ੂਆਂ ਨੂੰ ਭੁੱਖ ਦਾ ਅਹਿਸਾਸ ਹੈ ਅਤੇ ਬਹੁਤਾ ਖਾਣ ਦੀ ਖੁਦ ਗਰਜੀ । ਖੁਦਗਰਜ਼ੀ ਭੁੱਖ ਦਾ ਹਿੱਸਾ ਹੈ ।

ਚੰਨੋ ਨੇ ਕੁਤਰੇ ਦੇ ਲਿਬੜੇ ਹੱਥ ਧੋਤੇ ਅਤੇ ਕੋਲ ਖਲੋਤੀ ਆਪਣੀ ਭਜਨੋ ਭਾਬੀ ਦੀਆਂ ਗੱਲਾਂ ਗਿੱਲੇ ਗਿੱਲੇ ਹੱਥੀ ਘੁੱਟ ਸੁੱਟੀਆਂ । ਥਕੇਵਾਂ ਪਿਆਰ ਵਿੱਚ ਹੌਂਸਲਾ ਮੰਗਦਾ ਹੈ । ਭਜਨੋ ਦੀਆਂ ਗੱਲਾਂ ਤਰੇਲ ਧੋਤੇ ਗੁਲਾਬ ਵਾਂਗ ਮੁਸਕਾ ਖਿੜ ਉੱਠੀਆਂ । ਉਸ ਚੰਨੋ ਨੂੰ ਬਾਹਾਂ ਵਿੱਚ ਲੈਂਦਿਆਂ ਕਿਹਾ :

"ਮੇਰਾ ਜੀਅ ਇਉਂ ਕਰਦਾ ਕਿ, ਕਿਵੇਂ ਤੂੰ ਮੇਰੇ ਕੋਲੋਂ ਪਰ੍ਹਾਂ ਨਾ ਹੋਂਵੇ ।"

"ਲੈ ਭਾਬੀ, ਮੈਂ ਤੈਥੋਂ ਲਾਂਭੇ ਈ ਕਿਵੇਂ ਹੋ ਸਕਦੀ ਹਾਂ, ਮੈਨੂੰ ਕਿਤੇ ਤੇਰਾ ਮੋਹ ਨੀ ? ਤੂੰ ਭਾਬੀ ਸੱਚ ਨਹੀਂ ਮੰਨਣਾ, ਮੈਨੂੰ ਤਾਂ ਤੇਰਾ ਬਹੁਤਾ ਈ ਪਿਆਰ ਆਉਂਦਾ ਏ", ਚੰਨੋ ਨੇ ਜੋਰ ਦੀ ਕੰਘੀ ਘੁਟਦਿਆਂ ਕਿਹਾ ।

"ਪਰ ਚੰਨੋ ਜਦੋਂ ਵਿਆਹੀ ਗਈ ?"

"ਊਂਹ ਜਾਹ ਪਰਾਂ ।" ਚੰਨੋ ਨੇ ਜੱਫੀ ਛੱਡ ਮੂੰਹ ਫ਼ੇਰ ਲਿਆ । ਕੁਆਰੇ ਪਨ ਦੀਆਂ ਤਰਜਾਂ ਵਿੱਚ ਸ਼ਰਮ-ਛੋਹ ਨੇ ਲਰਜਾ ਛੇੜ ਦਿੱਤਾ ਅਤੇ ਜਿੰਦਗੀ ਦਾ ਸਾਜ ਇੱਕ ਵਾਰ 'ਚ ਹੀ ਝੁਣਝੁਣਾ ਗਿਆ । ਆਮ ਤੌਰ ਤੇ ਪੰਜਾਬ ਦੇ ਪਿੰਡਾਂ ਵਿੱਚ ਨਨਾਣ ਭਰਜਾਈ ਦੀ ਚੰਗੀ ਨਹੀਂ ਲੰਘਦੀ, ਪਰ ਚੰਨੋ ਤੇ ਭਜਨੋ ਦੇ ਘਿਉ ਸ਼ੱਕਰ ਹੋਣ ਦਾ ਖਾਸ ਕਾਰਨ ਸੀ । ਹਰ ਨਵੀਂ ਵਹੁਟੀ ਨੂੰ ਨਵੇਂ ਤੇ ਓਪਰੇ ਮਾਹੌਲ ਵਿੱਚ ਅੰਦਰ ਸਾਂਝਾ ਕਰਨ ਲਈ ਇੱਕ ਸਹੇਲੀ ਦੀ ਭੁੱਖ ਹੁੰਦੀ ਹੈ ਅਤੇ ਇਹ ਕਾਰਨ ਭਜਨੋ ਤੇ ਠੀਕ ਢੁਕਦਾ ਸੀ । ਚੰਨੋ ਮਾਂ ਅਤੇ ਭੈਣ ਪਿਆਰ ਤੋਂ ਸੱਖਣੀ ਸੀ । ਉਹਦੇ ਅੰਦਰ ਸੱਖਣੇ ਘਰ ਅਤੇ ਦਿਲ ਵਿੱਚ ਭਜਨੋ ਭਾਬੀ, ਸਹੇਲੀ, ਮਾਂ ਅਤੇ ਭੈਣ ਬਣਕੇ ਵੱਸ ਗਈ ਸੀ । ਚੰਨੋ ਦਾ ਭਜਨੋ ਨੂੰ ਫ਼ੁੱਲਾਂ ਵਾਂਗ ਸਾਂਭ ਰੱਖਣਾ, ਭਜਨੋ ਨੂੰ ਅਸਲੋਂ ਹੀ ਮੁੱਲ ਖਰੀਦ ਗਿਆ । ਉਹ ਦੋਵੇਂ ਇੱਕ ਦੂਜੀ ਦੀ ਹਮਦਰਦੀ ਵਿੱਚ ਪੰਘਰ ਪੰਘਰ ਜਾਂਦੀਆਂ ।

ਚੰਨੋ ਨੇ ਰੋਟੀ ਵਾਲੇ ਆਲੇ ਵਿੱਚੋਂ ਪੋਣਾ ਕੱਢਿਆ ਅਤੇ ਸ਼ਾਮੋ ਨੂੰ ਦਰਾਂ ਵਿੱਚ ਖਲੋ ਕੇ ਅਵਾਜ ਮਾਰੀ ।

"ਅਨੀ ਤੈਥੋਂ ਹਾਲੇ ਤਾਂਈ ਰੋਟੀ ਨਹੀਂ ਖਾਧੀ ਗਈ ।"

" ਰੋਟੀ ਕਦੋਂ ਦੀ ਖਾਧੀ ਐ, ਮੈਂ ਤਾਂ ਤੈਨੂੰ 'ਡੀਕਦੀ ਸਾਂ ।" ਸ਼ਾਮੋ ਵੀ ਬਾਹਰ ਆ ਗਈ ਸੀ । ਸ਼ਾਮੋ, ਚੰਨੋ ਨਾਲੋਂ ਇੱਕ ਸਾਲ ਵੱਡੀ ਸੀ ਤੇ ਚੰਨੋ ਨਾਲੋਂ ਸਰੀਰ ਦੀ ਵੀ ਭਾਰੀ ਸੀ ।ਸੋਲਾਂ ਸਤਾਰਾਂ ਵਿੱਚ ਧੜਕਦੀਆਂ ਅੱਲੜ ਜਵਾਨੀਆਂ ਪਿੰਡ ਦੀ ਫ਼ਿਜਾ ਨੂੰ ਖੇੜ ਬਖਸ਼ ਰਹੀਆਂ ਸਨ ।

ਚੰਨੋ ਦਾ ਸਰੀਰ ਸੁਤਵਾਂ ( ਭਾਰਾ ਨਾ ਹੌਲਾ ) ਅਤੇ ਨਕਸ਼ ਸ਼ਾਮੋ ਨਾਲੋਂ ਬਹੁਤ ਤਿੱਖੇ ਸਭ ਤੋਂ ਵੱਧ ਚਮਕੀਲੀਆਂ ਤੇ ਸੋਹਣੀਆਂ ਉਸਦੀਆਂ ਅੱਖਾਂ ਸਨ, ਜਿੰਨਾਂ ਵਿੱਚ ਸ਼ਰਮ ਤੇ ਭੋਲਾਪਣ ਹਾਲੇ ਕੰਘੀਆਂ ਪਾਈ ਸੁੱਤੇ ਪਏ ਸਨ । ਉਸ ਦਾ ਮਿੱਠਾ ਹੁਸਨ ਦਰਸ਼ਕਾਂ ਲਈ ਸ਼ੋਖ ਬੁਲਾਵੇ ਦਾ ਕਾਰਨ ਨਹੀਂ ਸੀ, ਸਗੋਂ ਸਿਆਣਪ ਵਿੱਚ ਖੀਵਾ ਅਤੇ ਖਾਮੋਸ਼ ਖਿੱਚ ਰੱਖਦਾ ਸੀ । ਪਰ ਹਰ ਕੁੜੀ ਦਾ ਖਾਮੋਸ਼ ਜੋਬਨ ਵੀ ਹਰ ਗੱਭਰੂ ਮੁੰਡੇ ਲਈ ਉੱਚਾ ਹੋਇਆ ਲਲਕਾਰਾ ਹੈ, ਜਿਸ ਨੂੰ ਉਸ ਦੇ ਸੂਹੇ ਹੋਏ ਕੰਨ ਹਉਕੇ ਖਿੱਚ-ਖਿੱਚ ਸੁਣਦੇ ਅਤੇ ਅਵੱਸ਼ ਵਿੱਚ ਅਸਹਾਰ ਦੇ ਭਾਰ ਹੇਠ ਪੁੰਗਰਦੇ ਅਰਮਾਨ ਦਰੜੀਂਦੇ ਜਾਂਦੇ ਸਨ ।

ਸ਼ਾਮੋ ਨੂੰ ਦਿਆਲੇ ਦੇ ਉਪਰੋਥਲੀ ਗਲੀ ਵਿੱਚ ਵੜਦੇ ਗੇੜਿਆਂ ਨੇ ਪੱਟ ਸੁੱਟਿਆ ਸੀ । ਦਿਆਲਾ ਬਾਈਆਂ ਵਰਿਆਂ ਦਾ ਭਰਿਆ ਗੱਭਰੂ ਸੀ, ਜਿਸ ਹਲ-ਵਾਹੀ ਛੱਡ ਦਿੱਤੀ ਸੀ । ਉਹ ਨਹਾ ਧੋ ਕੇ ਪਹਿਣ ਪਚਰ ਕੇ ਖੁੰਡਾਂ ਤੇ ਬਹਿ ਧੁੱਪ ਸੇਕਦਾ ਸੀ । ਤਿੱਲੇ ਵਾਲੀ ਜੁੱਤੀ, ਚਿੱਟੇ ਲੱਠੇ ਦਾ ਚਾਦਰਾ ਅਤੇ ਕਬੂਤਰ ਦੇ ਖਿੱਲਰੇ ਪਰਾਂ ਵਾਂਗ ਸੰਤਰੇ ਰੰਗੀ ਪੱਗ ਦਾ ਸ਼ਮਲਾ ਉਸ ਦੇ ਸਿਰ ਤੇ ਜਵਾਨੀ ਦੀ ਮੜਕ ਵਿੱਚ ਤੁਰਦਿਆਂ ਝੂਲਦਾ ਰਹਿੰਦਾ । ਦੇਖਣ ਵਾਲਿਆਂ ਨੂੰ ਉਹ ਹਮੇਸ਼ਾ ਸ਼ਰਾਬੀ ਜਾਪਦਾ । ਪਰ ਜਿਸ ਗੱਭਰੂ ਵਿੱਚ ਪਿਆਰ ਆ ਜਾਵੇ, ਉਸ ਵਿੱਚ ਕੁਦਰਤੀ ਜਿੰਦਗੀ ਦਾ ਸਰੂਰ ਜਾਗ ਪੈਂਦਾ ਹੈ । ਭਾਂਵੇ ਉਹ ਦਿਨੋ-ਦਿਨ ਵਿਗੜ ਰਿਹਾ ਸੀ, ਪਰ ਫ਼ਿਰ ਵੀ ਯਾਰਾਂ ਦਾ ਯਾਰ, ਦਿਲ ਦਾ ਖਰਾ ਤੇ ਜਿਗਰੇ ਵਾਲਾ ਮੁੰਡਾ ਸੀ । ਰੰਗ ਦਾ ਸਾਉਲਾ, ਨਕਸ਼ਾਂ ਦਾ ਤਿੱਖਾ ਤੇ ਕੱਦ ਦਾ ਥੋੜਾ ਮਧਰਾ ਸੀ । ਮੁੱਛਾ ਨੂੰ ਕੁੰਢ ਅਤੇ ਕੱਪੜੇ ਪਾ ਕੇ ਪੂਰਾ ਜਚਦਾ ਜਚਦਾ ਗੱਭਰੂ ਦਿਸਦਾ ।

ਦਿਆਲੇ ਦੀ ਯਾਦ ਸ਼ਾਮੋ ਦੇ ਦਿਲ ਵਿੱਚ ਕੁਤਕੁਤਾਰੀਆਂ ਲੈ ਲੈ ਉੱਠ ਰਹੀ ਸੀ । ਉਸਦਾ ਆਨੀ-ਬਹਾਨੀ ਚੰਨੋ ਨੂੰ ਸਾਰੀ ਗੱਲ ਦੱਸਣ ਨੂੰ ਜੀ ਕਰਦਾ ਸੀ । ਜਿੰਦਗੀ ਵਿੱਚ ਆਪਣੇ ਪਿਆਰ ਪਰਸੰਸਾ ਦੀ ਕਿੰਨੀ ਭੁੱਖ ਹੈ ? ਤਾਂ ਜੋ ਕੁਝ ਉਹ ਅਮਲ ਕਰਦੀ ਹੈ, ਸਾਥੀ ਤੋਂ ਉਸਦੀ ਮਿੱਠੀ ਤਾਈਦ ਮੰਗਦੀ ਹੈ । ਉਹ ਦੋਵੇਂ ਫਰਮਾਹਾਂ ਵਾਲੇ ਖੂਹ ਕੋਲ ਦੀ ਲੰਘਦੀਆਂ ਦਾਤੇ ਪਿੰਡ ਨੂੰ ਜਾਣ ਵਾਲੀ ਡੰਡੀ ਪੈ ਗਈਆਂ । ਫਰਵਾਹਾਂ ਦੇ ਬਰੀਕ ਪੱਤਿਆਂ ਦੀ ਸਰਕਦੀ ਹਵਾ ਮਿੱਠਾ ਜਿਹਾ ਸੰਗੀਤ ਛੇੜ ਰਹੀ ਸੀ । ਖੇਤਾਂ ਵਿੱਚੋਂ ਗਿੱਠ-ਗਿੱਠ ਪੁੰਗਰੀ ਕਣਕ ਨੇ ਧਰਤੀ ਨੂੰ ਢਕ ਲਿਆ ਸੀ । ਧਰਤ ਅਸਮਾਨ ਦੇ ਦੁਮੇਲੇ ਤੱਕ ਹਰਿਆਵਲ ਹੀ ਹਰਿਆਵਲ ਦਿਸਦੀ ਸੀ । ਖੇਤਾਂ ਵਿੱਚ ਕਿਤੇ-ਕਿਤੇ ਬੇਰੀ, ਕਿੱਕਰ, ਟਾਹਲੀ ਅਤੇ ਤੂਤ ਦੇ ਬਰਿਛਾਂ ਉੱਤੇ ਆਥਣ ਦੀ ਧੁੱਪ ਪੈ ਰਹੀ ਸੀ । ਅਸਮਾਨ ਵਿੱਚ ਕਿਧਰੇ ਕੋਈ ਬਾਵਰਾ ਬੱਦਲ ਉੱਡ ਰਿਹਾ ਸੀ । ਸਰੋਂ ਦੀਆਂ ਓਲੀਆਂ ਕਣਕਾਂ ਨਾਲੋਂ ਉੱਚੀਆਂ ਹੋ ਨਿਕਲੀਆਂ ਸਨ । ਵਿਰਲੇ ਵਿਰਲੇ ਖਿੜੇ ਸਰੋਂ ਦੇ ਫ਼ੁੱਲ ਉਠਦੀਆਂ ਜਵਾਨੀਆਂ ਦੇ ਦਿਲਾਂ ਦੇ ਵਲਵਲੇ ਜਾਗ ਰਹੇ ਜਾਪਦੇ ਸਨ । ਜਿੰਦਗੀ ਦੀ ਰੂਹ ਪਿੰਡਾਂ ਵਿੱਚੋਂ ਨਿਕਲ ਕੇ ਖੇਤੀਂ ਆ ਗਈ ਸੀ ਅਤੇ ਕੁਦਰਤ ਦੀ ਵਿਸ਼ਾਲ ਬੁੱਕਲ ਵਿੱਚ ਖੇੜਾ-ਖੇੜਾ ਹੋ ਰਹੀ ਸੀ ।

ਗੁੱਝੇ ਹਾਸੇ ਨੂੰ ਰੋਕਦਿਆਂ ਸ਼ਾਮੋ ਨੇ ਪੁੱਛਿਆ :

"ਭਲਾ ਚੰਨੋ ਦਿਆਲਾ ਕਿਹੋ ਜਿਹਾ ਹੈ ?"

"ਭਲਾ ਮੈਨੂੰ ਕੀ ਪਤਾ, ਪਿਆ ਹੋਵੇ ਆਪਣੇ ਘਰ ।"

"ਅੰਨੀਏਂ, ਮੈਂ ਤੈਥੋਂ ਉਂਝ ਈ ਪੁੱਛਦੀ ਆਂ ।" ਸ਼ਾਮੋ ਨੇ ਬੇਮਾਲੂਮ ਜਿਹੀ ਤਿਉੜੀ ਪਾ ਕੇ ਫੇਰ ਮੱਥਾ ਢਿੱਲਾ ਛੱਡਦਿਆਂ ਕਿਹਾ ।

"ਮੈ ਲੜ ਪੂੰ ਗੀ ਸ਼ਾਮੋ ਜੇ ਮੇਰੇ ਕੋਲ ਇਹੋ ਜਿਹੀ ਗੱਲ ਕੀਤੀ ਤਾਂ, ਆਹੋ ।" ਚੰਨੋ ਨੇ ਮਿੱਠੇ ਜਿਹੇ ਗੁੱਸੇ ਵਿੱਚ ਕਿਹਾ ।

ਸ਼ਾਮੋ ਨੇ ਉਹਦੀ ਵੱਖੀ ਵਿੱਚ ਚੂੰਡੀ ਵੱਢੀ ।

"ਤੂੰ ਤਾਂ ਜਰੂਰ ਲੜ ਪੇਂਗੀ, ਬਹੁਤਿਆਂ ਹਿਰਖਾਂ ਵਾਲੀ ।"

ਚੰਨੋ ਨੇ ਪੀੜ ਤੋਂ ਕਸੀਸ ਵੱਟਦਿਆਂ ਸ਼ਾਮੋ ਦੀ ਪਿੱਠ ਵਿੱਚ ਮੁੱਕੀ ਧਰ ਦਿੱਤੀ ।

"ਤੂੰ ਫੇਰ ਕਾਹਤੋਂ ਬਿਗਾਨਿਆਂ ਦੇ ਨਾ ਲੈਂਦੀ ਏਂ, ਕੋਈ ਚੰਗਾ ਮਾੜਾ ਆਪਣੇ ਘਰ ਮਰੇ, ਸਾਨੂੰ ਕਿਸੇ ਨਾਲ ਕੀ ?"

"ਨੀ ਉਹਦਾ ਤਾਂ ਮੂੰਹ ਸੁੱਕਦਾ ਏ ਹਰਦਮ ਨਾਂ ਲੈਂਦੇ ਦਾ ।"

"ਉਹਦਾ ਨਾ ਤੂੰ ਲਈ ਜਾ, ਮੈਨੂੰ ਨਾ ਸੁਣਾ ।" ਚੰਨੋ ਵਗ ਕੇ ਥੋੜਾ ਅੱਗੇ ਹੋ ਗਈ ।

"ਕੋਈ ਨਾ ਫਿਕਰ ਨਾ ਕਰ, ਤੇਰੇ ਵੀ ਗਾਹਕ ਉੱਠ ਪੈਣਗੇ ਅੱਜ ਭਲਕ ਈ ।"

"ਖੜੋ ਤੇਰੇ ਹਰਾਂਬੜ......।" ਚੰਨੋ ਝਈ ਲੈ ਕੇ ਸਾਮੋ ਵੱਲ ਮੁੜੀ । ਪਰ ਆਹ ਉਸਦੀਆਂ ਰੋਹ ਭਰੀਆਂ ਨਜਰਾਂ ਰੂਪ ਨੂੰ ਡੰਡੀ ਡੰਡੀ ਆਉਂਦਾ ਵੇਖ ਕੇ ਠਰ ਗਈਆਂ ।ਉਹ ਇਕਦਮ ਗੁੱਸਾ ਭੁੱਲ ਗਈ । ਉਸਨੂੰ ਪਤਾ ਤੱਕ ਨਾ ਲੱਗਾ ਕਿ ਉਹ ਆਪਣੀ ਸੁਭਾਵਿਕਤਾ ਵਿੱਚ ਆ ਗਈ । ਉਹ ਆਪਣੇ ਅੰਗ ਫੁਲਦੇ ਜਾਪਣ ਦੇ ਬਾਵਜੂਦ ਨੀਂਵੇ ਹੋਏ ਨੈਣਾਂ ਨੂੰ ਇੱਕ ਵਾਰ ਫਿਰ ਉਤਾਂਹ ਚੁੱਕ ਕੇ ਵੇਖਿਆ । ਅਜਿਹਾ ਸੁਹਣਾ, ਛੈਲ ਤੇ ਭਰਿਆ ਗੱਭਰੂ ਉਸਦੇ ਅੰਤਰੀਵ ਜਜਬਾਤ ਨੇ ਵੀ ਨਹੀਂ ਕਲਪਿਆ ਸੀ । ਉਹ ਗੁੰਮ-ਸੁੰਮ ਹੋਈ ਉਸਨੂੰ ਵੇਖਦੀ ਰਹੀ । ਸ਼ਾਮੋ ਨੇ ਜਦ ਪਿਛਾਂਹ ਤੱਕਿਆ, ਉਹ ਵੀ ਬਹੁਤ ਹੈਰਾਨ ਹੋਈ । ਚੰਨੋ ਰੂਪ ਦੀ ਜਵਾਨੀ ਦੇ ਪਰਭਾਵ ਹੇਠ ਸਬ ਕੁਝ ਭੁੱਲ ਚੁੱਕੀ ਸੀ । ਉਹ ਵੀ ਸ਼ਾਮੋ ਨਾਲ ਡੰਡੀਓਂ ਇਕ ਪਾਸੇ ਹੋ ਗਈ । ਰੂਪ ਦੇ ਦਿਲ 'ਚ ਉਹਨਾ ਕੋਲ ਦੀ ਲੰਘਦਿਆਂ ਡੂੰਘੀ ਕਸਕ ਉੱਠੀ । ਉਸਨੂੰ ਇਉਂ ਪਰਤੀਤ ਹੋਇਆ, ਜਿਵੇਂ ਜੰਗਲੀ ਮਿਰਗ ਪਾਲਤੂ ਮੂਨਾਂ ਕੋਲ ਦੀ ਬਿਨਾ ਕੇਲ ਕੀਤਿਆਂ ਲੰਘ ਰਿਹਾ ਹੈ । ਪਰ ਬਗਾਨੀ ਜੂਹ ਵਿੱਚ ਮੁਟਿਆਰਾਂ ਨੂੰ ਇਕ ਜਵਾਨ ਮੁੰਡਾ ਕਿਵੇਂ ਬੁਲਾ ਸਕਦਾ ਸੀ । ਉਹਦੀ ਲਹੂ ਭਰੀ ਹਿੱਕ ਲਹਿਰਾਅ ਕੇ ਉੱਤੇ ਆਏ ਅਰਮਾਨਾ ਨੂੰ ਘੰਦਰੋਂ ਗੋਤੇ ਦੇ ਗਈ । ਚੰਨੋ ਅਸਲੋਂ ਹੈਰਾਨੀ ਵਿੱਚ ਵਿੰਨੀ ਗਈ, ਸ਼ਾਇਦ ਉਹ ਹੁਣ ਬੁਲਾਇਆਂ ਵੀ ਨਾ ਕੂ ਸਕਦੀ ।

"ਕਿੱਡੀ ਮਜਾਜ ਏ ।"

ਰੂਪ ਨੇ ਤਿੰਨ ਚਾਰ ਕਰਮਾਂ ਦੀ ਵਿੱਥ ਤੋਂ ਭੌਂ ਕੇ ਤੱਕਿਆ ਤੇ ਮੁਸਕੁਰਾਇਆ, ਪਰ ਮੂੰਹੋਂ ਕੁਝ ਨਾ ਬੋਲਿਆ । ਉਸਦੇ ਮੁਸਕਾਣ ਨਾਲ ਚੰਨੋ ਨੂੰ ਇੰਝ ਜਾਪਿਆ, ਜਿਵੇਂ ਇਕ ਫ਼ੁੱਲ ਵਰਗੀ ਕੂਲੀ ਤੇ ਖਿੜੀ ਸ਼ੈਅ ਦਿਲ ਅੰਦਰ ਧਸ ਕੇ ਕੰਡੇ ਰੜਕ ਪੈਦਾ ਕਰ ਲੱਗ ਪਈ । ਰੂਪ ਦੀ ਤੋਰ ਅੱਗੇ ਨਾਲੋਂ ਮੱਧਮ ਹੋ ਗਈ, ਜਿਵੇਂ ਉਸਨੂੰ ਕੋਈ ਅਣਦਿਸਦੀ ਤਾਕਤ ਪਿਛਾਂਹ ਖਿੱਚ ਰਹੀ ਸੀ ਜਾਂ ਉਸਦਾ ਆਪਣਾ ਜੀ ਅਗਾਂਹ ਜਾਣ ਨੂੰ ਨਹੀਂ ਕਰਦਾ ਸੀ ।

ਸ਼ਾਮੋ ਨੇ ਚੰਨੋ ਦੀ ਬਾਂਹ ਫ਼ੜਕੇ ਵਗਦਿਆਂ ਮੁੜ ਕਿਹਾ :

"ਆਕੜ 'ਚ ਨੌਂਹ ਨਹੀਂ ਖੁੱਭਦਾ, ਅਨੀਂ ਸਹੁਰੀਂ ਚੱਲਿਆ ਹੋਣਾ ਏਂ ।"

"ਸਹੁਰੇ ਤਾਂ ਕਿਤੇ ਹੈ ਨਹੀਂ, ਮੈਂ ਤਾਂ ਆਪਣੇ ਨਾਨਕੀਂ ਚੱਲਿਆਂ ।" ਰੂਪ ਨੇ ਝਿਜਕਦਿਆਂ ਜਿਹਾਂ ਕਹਿ ਹੀ ਦਿੱਤਾ, ਪਰ ਉਸਦੇ ਲਹੂ ਵਿੱਚ ਤਕੜੀ ਹਿਲਜੁਲ ਸੀ ।

"ਇਹ ਗੱਲ ਦਿਲ ਨਹੀਂ ਲੱਗਦੀ ਕਿ ਤੇਰੇ ਕਿਤੇ ਸਹੁਰੇ ਨਾ ਹੋਣ।"

"ਮੈਂ ਤੁਹਾਡੇ ਕੋਲ ਝੂਠ ਬੋਲ ਕੇ ਕੀ ਲੈਣਾਂ ਏ ।"

ਚੰਨੋ ਨੇ ਅੱਗੇ ਪਿੱਛੇ ਤੱਕਿਆ, ਦਸ ਬਾਰਾਂ ਟਾਕੀਆਂ ਦੀ ਵਿੱਥ ਤੇ ਇੱਕ ਮੁੰਡਾ ਆਪਣੀ ਬੱਕਰੀ ਨੂੰ ਬੇਰੀ ਚਾਰ ਰਿਹਾ ਸੀ ਅਤੇ ਨਾਲ ਨਾਲ ਬੱਕਰੀ ਦੇ ਗਲ ਦੀ ਕੈਂਠੀ ਖੜਕਾ ਰਿਹਾ ਸੀ ।

"ਸ਼ਾਮੋ, ਇਹਦਾ ਘਰ ਪੁੱਛ ।" ਚੰਨੋ ਏਨੀ ਗੱਲ ਕਹਿ ਕੇ ਸ਼ਰਮ ਨਾਲ ਪਾਣੀ ਪਾਣੀ ਹੋ ਗਈ । ਸ਼ਾਮੋ ਦੀਆਂ ਖਚਰੀਆਂ ਤੇ ਹੱਸਦੀਆਂ ਨਜਰਾਂ ਨੇ ਉਸਨੂੰ ਤਾੜਿਆ ।

ਚੰਨੋ ਦੇ ਹੌਲੀ ਪੁੱਛਣ ਤੇ ਵੀ ਰੂਪ ਨੇ ਸੁਣ ਲਿਆ ਤੇ ਜਵਾਬ ਦਿੱਤਾ :

"ਮੇਰਾ ਘਰ ਨਵੇਂ ਪਿੰਡ ਹੈ ।"

"ਨਵੇਂ ਪਿੰਡ, ਓਥੇ ਮੇਰੀ ਭੂਆ ਏ ।" ਸ਼ਾਮੋ ਨੇ ਕਾਹਲੇ ਚਾਅ ਵਿੱਛ ਆਖਿਆ, "ਤੂੰ ਭਾਈ, ਸੰਤੀ ਨੂੰ ਜਾਣਦਾ ਏਂ, ਜੀਹਦੇ ਘਰ ਵਾਲਾ ਹੁਕਮਾ, ਦੋ ਸਾਲ ਹੋਏ, ਮਰ ਗਿਆ ਸੀ ।"

"ਉਹ ਤੇ ਸਾਡੇ ਅਗਵਾੜ ਵਿੱਚ ਹੀ ਐ ਤੇ ਮੇਰੀ ਚਾਚੀ ਲਗਦੀ ਹੈ ।" ਰੂਪ ਵੀ ਨਵੀਂ ਖੁਸ਼ੀ 'ਚ ਪਰਸੰਨ ਹੋ ਗਿਆ ਸੀ ।

ਚੰਨੋ ਨੂੰ ਇਉਂ ਜਾਪਿਆ ਜਿਵੇਂ ਕੁਝ ਗਵਾਚਿਆ ਮਿਲ ਗਿਆ ਹੋਵੇ, ਜਖਮ ਦੀ ਪੀੜ ਨਾਲ ਮੱਲਮ ਦਾ ਫ਼ੈਹਾ ।

ਸ਼ਾਮੋ ਨੇ ਜਾਣ ਪਹਿਚਾਣ ਕੱਢ ਲੈਣ ਦੀ ਖੁਸ਼ੀ ਮਹਿਸੂਸ ਕਰਦਿਆਂ ਪੁੱਛਿਆ :

"ਉਹਨਾਂ ਦੇ ਘਰ ਸੁੱਖ ਸਾਂਦ ਹੈ ?"

"ਹਾਂ ਸਾਰੇ ਰਾਜੀ ਖੁਸ਼ੀ ਨੇ ।"

"ਸਾਡਾ ਇਕ ਸੁਨੇਹਾ ਹੀ ਭੂਆ ਨੂੰ ਦੇ ਦੇਈਂ ।"

"ਇਕ ਛੱਡ ਭਾਂਵੇ ਦਸ ਸੁਨੇਹੇ ਦੇ ਦੇਵੋ, ਮੈਨੂੰ ਕਿਹੜਾ ਭਾਰ ਚੁੱਕਣਾ ਪੈਣਾ ਏ ।"

ਚੰਨੋ ਸ਼ਾਮੋ ਤੋਂ ਥੋੜਾ ਪਿੱਛੇ ਆਪਣੀ ਖੱਬੀ ਉਂਗਲ ਉੱਤੇ ਪੋਣੇ ਦਾ ਲੜ ਲਪੇਟ ਰਹੀ ਸੀ । ਉਸ ਦੇ ਖਿਆਲ ਵਿੱਚ ਸ਼ਾਮੋ ਬਿਲਕੁਲ ਯਬਲੀਆਂ ਮਾਰ ਰਹੀ ਸੀ ।

""ਚੰਗਾ ਭੂਆ ਨੂੰ ਆਖੀਂ, ਸੈਦ ਕਬੀਰ ਦੇ ਮੇਲੇ ਤੇ ਜਰੂਰ ਆਵੇ ।"

"ਹੋਰ?"

"ਹੋਰ ਬਸ, ਏਥੇ ਸੁੱਖ ਸਾਂਦ ਹੈ । ਮੇਲੇ ਨੂੰ ਜਰੂਰ-ਬਰ-ਜਰੂਰ ਆਵੇ, ਨਾਲੇ ਤੂੰ ਵੀ ਆਵੀਂ ।" ਮਗਰਲੀ ਗੱਲ ਕਹਿ ਕੇ ਸਾਮੋ ਦੰਦ ਜੋੜ ਕੇ ਹੱਸ ਪਈ । ਚੰਨੋ ਦੇ ਚੇਹਰੇ 'ਤੇ ਤੂੰ ਵੀ ਆਵੀਂ ਸੁਣਕੇ ਲਾਲੀ ਛਿੜ ਗਈ । ਮੂਰਖਾਂ ਦੀਆਂ ਸਾਰੀਆਂ ਕਮਲੀਆਂ ਵਿੱਚੋਂ ਇੱਕ ਅੱਧੀ ਕੁਦਰਤੀ ਘੁਣਖਰ ਵਾਂਗ ਕੀਮਤੀ ਨਿਕਲ ਆਉਂਦੀ ਹੈ ।

"ਮੈਂ ਵੀ ਆਵਾਂ ? ਕਿੱਥੇ ਰਹੂੰਗਾ ?" ਰੂਪ ਨੇ ਅਸਲ ਗੱਲ ਨੂੰ ਦਬਾਉਂਦਿਆਂ ਦੁਹਰਾ ਕੇ ਪੁੱਛਿਆ ।

"ਤੂੰ ਆਪ ਹੀ ਆਖਦਾ ਸੀ, ਦਾਤੇ ਮੇਰੇ ਨਾਨਕੇ ਐ । ਨਹੀਂ ਏਥੇ ਕਪੂਰੀਂ ਤੇਰੀ ਚਾਚੀ ਦਾ ਘਰ ਐ । ਕੀ ਤੈਨੂੰ ਮੰਜਾ ਲੀੜਾ ਨਾ ਮਿਲੂ ।"

"ਨਾਲ ਦੀ ਸਹੇਲੀ ਤੋਂ ਵੀ ਪੁੱਛ ਲਾ, ਮੈਂ ਤਾਂ ਆਉਣ ਨੂੰ ਆ ਜੂੰਗਾ ।" ਰੂਪ ਨੇ ਜਾਣ ਬੁੱਝ ਕੇ ਚੰਨੋ ਨੂੰ ਛੇੜਨ ਦੀ ਨੀਯਤ ਨਾਲ ਆਖਿਆ ।

"ਤੂੰ ਕਿੰਝ ਵਧੇਰੇ ਮਾਣ ਨਾਲ ਆਉਣਾ ਏਂ ?"

"ਜਦੋਂ ਕੋਈ ਸੱਦੇ, ਫਿਰ ਕੁਝ ਬਣਕੇ ਹੀ ਆਉਣਾਂ ਪੈਂਦਾ ਹੈ ।"

ਪੰਜ ਛੇ ਖੇਤਾਂ ਦੀ ਵਿੱਥ ਤੇ ਇੱਕ ਗੱਭਰੂ ਸੱਜੇ ਹੱਥ ਕਿਰਪਾਨ ਫੜੀ ਆ ਰਿਹਾ ਸੀ ਅਤੇ ਉਸਦੇ ਪਿੱਛੇ ਬਾਗ ਵਾਲੀ ਸ਼ਾਇਦ ਉਸਦੀ ਵਹੁਟੀ ਆ ਰਹੀ ਸੀ । ਚੰਨੋ ਨੇ ਸ਼ਾਮੋ ਦਾ ਧਿਆਨ ਗੱਲਾਂ ਨਾਲੋਂ ਤੋੜ ਕੇ ਆਉਂਦੇ ਰਾਹੀਆਂ ਵੱਲ ਕਰਾਇਆ । ਉਹਨਾਂ ਓਥੋਂ ਹੀ ਖੇਤਾਂ ਵੱਲ ਜਾਣ ਨੂੰ ਸੈਨਤ ਮਿਲਾਈ । ਸ਼ਾਮੋ ਨੇ ਧਿਆਨ ਨਾਲ ਵੇਖਦਿਆਂ ਆਖਿਆ :

"ਆਪਣੇ ਪਿੰਡ ਦੇ ਨਹੀਂ ।"

"ਚੰਗਾ ਮੈਂ ਜਰੂਰ ਆਵਾਂਗਾ", ਰੂਪ ਨੇ ਗੱਲਾਂ ਦਾ ਅਖੀਰ ਕਰਦਿਆਂ ਆਖਿਆ ।

"ਬੇਫਿਕਰ ਰਹਿ, ਅਸੀਂ ਤੈਨੂੰ ਧਰਮਸ਼ਾਲਾ 'ਚ ਪਾਲਾਂਗੀਆਂ ।" ਸ਼ਾਮੋ ਮਖੌਲ ਕਰਕੇ ਹੱਸ ਪਈ;

"ਜਿੱਥੇ ਮਰਜੀ ਹੋਈ ਪਾ ਦਿਓ । ਹੱਛਾ ਸਾਸਰੀ ਕਾਲ ।

" ਸਾ ਸਰੀ ਕਾਲ "

ਰੂਪ ਆਪਣੇ ਨਾਨਕੀਂ ਦਾਤੇ ਪਿੰਡ ਨੂੰ ਚਲਿਆ ਗਿਆ ਅਤੇ ਉਹ ਦੋਵੇਂ ਖੇਤਾ ਨੂੰ ਸਾਗ ਤੋੜਨ ਨੂੰ ਮੁੜ ਪਈਆਂ । ਖੇਤ ਕੁ ਵਿੱਥਾ ਤੇ ਆਉਂਦਾ ਰਾਹੀ ਆਪਣੀ ਘਰਵਾਲੀ ਨੂੰ ਅੱਖ ਮਾਰ ਕੇ ਮੁਸਕਾ ਪਿਆ । ਜਵਾਨੀ, ਜਵਾਨੀ ਤੇ ਰਸ਼ਕ ਕਰਦੀ ਹੈ ਜਾਂ ਜੋ ਕੁਝ ਆਪ ਮੰਗਦੀ ਹੈ, ਦੂਜੇ ਕੋਲ ਸਹਾਰ ਨਹੀਂ ਸਕਦੀ । ਖੁਦਗਰਜੀ ਕੁਦਰਤੀ ਨਹੀਂ, ਮਨੁੱਖ ਦੀ ਅਸੰਤੋਸ਼ੀ ਤਬੀਅਤ ਵਿੱਚ ਜੰਮ ਪੈਂਦੀ ਹੈ ।

ਚੰਨੋ ਨੇ ਆਪਣੇ ਖਿਆਲਾਂ ਦੀ ਧੁੰਮ ਵਿੱਚ ਸ਼ਾਮੋ ਨੂੰ ਆਖਿਆ --

"ਕਿੱਡਾ ਸੋਹਣਾ ਜਵਾਨ ਐ, ਪਰ ਕੰਮ ਕਿਹੜੇ ਜਾ ਰਿਹਾ ਏ ।"

"ਮੈਨੂੰ ਕੀ ਪਤਾ, ਕਿਹੜੇ ਕੰਮ ਜਾ ਰਿਹਾ ਏ ।"

"ਦਾਤੇ ਜੂਆ ਹੁੰਦਾ, ਮੈਨੂੰ ਪੱਕੀ ਸ਼ੱਕ ਏ ਜੂਆ ਖੇਡਣ ਜਾ ਰਿਹਾ ਏ ।

ਸਾਡੇ ਕਰਤਾਰੇ ਨੂੰ ਵੀ ਕਦੇ-ਕਦੇ ਝੱਸ ਉੱਠ ਖਲੌਂਦਾ ਏ ।

"ਹਾਂ ਜੂਆ ਨਾ ਕਿਤੇ ਹੋਰ, ਉੱਗ ਦੀਆਂ ਪਤਾਲ ਤੂੰ ਮਾਰੀ ਜਾਨੀ ਏਂ ।" ਸ਼ਾਮੋ ਨੇ ਦੁਪੱਟਾ ਵੱਟ ਤੇ ਰੱਖ ਦਿੱਤਾ ।

ਦੋਵੇਂ ਸਾਗ ਤੋੜਨ ਲੱਗ ਪਈਆਂ। ਚੰਨੋ ਗੰਦਲ ਤੋੜਦੀ-ਤੋੜਦੀ ਆਪਣੇ ਭਾਵਾਂ ਵਿੱਚ ਜੁੜ ਜਾਂਦੀ । ਉਸਦੇ ਅੰਦਰ ਸੋਚਾਂ ਜੰਮ ਪਈਆਂ ਸਨ, ਜਿਹੜੀਆਂ ਉਸਦੇ ਹਿਰਦੇ ਨੂੰ ਬੇਮਲੂਮ ਚੋਭਾਂ ਨਾਲ ਫੋਲ ਰਹੀਆਂ ਸਨ । ਹਿਰਦੇ ਵਿੱਚ ਚੋਭਾਂ, ਕਸਕਾਂ ਦੀ ਫੋਲਾ-ਫੋਲੀ, ਉਹ ਮਿੱਠਾ ਦਰਦ ਸੁਆਦ ਅਨੁਭਵ ਕਰਦੀ । ਅੱਜ ਪਹਿਲੇ ਦਿਲ ਸ਼ਾਮੋ ਨੇ ਗੰਦਲਾਂ ਦੀਆਂ ਕਈ ਚੀਰਨੀਆਂ ਤੋੜ ਕੇ ਉਸ ਨੂੰ ਦਿੱਤੀਆਂ ।

ਮੇਰੇ ਭਾ ਦਾ ਦੁੱਧ ਮੁਸ਼ਕੇ,

ਤੇਰਾ ਰੰਗ ਮੁਸ਼ਕੇ ਮੁਟਿਆਰੇ ।

ਭਾਗ : ਤੀਜਾ

ਬੋਦੀ ਵਾਲਾ ਤਾਰਾ ਚੜਦਾ, ਘਰ-ਘਰ ਹੋਣ ਵਿਚਾਰਾਂ

ਕੁਸ ਲੁਟ ਲੀ ਮੈਂ ਪਿੰਡ ਦਿਆਂ ਪੈਂਚਾਂ, ਕੁਸ ਲੁਟ ਲੀ ਸਰਕਾਰਾਂ

ਗਹਿਣੇ ਸਾਰੇ ਘਰਦਿਆਂ ਲਾਹ ਲਏ, ਜੋਬਨ ਲੈ ਲਿਆ ਯਾਰਾਂ

ਭੇਡਾਂ ਚਾਰਦੀਆਂ ਬੇਕਦਰਿਆਂ ਦੀਆਂ ਨਾਰਾਂ ।

ਸੰਤੀ ਦੇ ਮਾਲਕ ਹੁਕਮੇ ਨੇ ਪਿਛਲੀ ਉਮਰੇ ਪਰਦੇਸੋਂ ਆ ਕੇ ਵਿਆਹ ਕਰਵਾਇਆ ਸੀ । ਜਦ ਉਹ ਗੱਭਰੂ ਸੀ ਤੇ ਰਾਤ-ਦਿਨ ਹਿੱਕ ਡਾਹ ਕੇ ਲੋਹੜੇ ਦਾ ਕੰਮ ਕਰਦਾ ਸੀ . ਉਦਖੋਂ ਉਸਨੂੰ ਕਿਸੇ ਸਾਕ ਨਾ ਕੀਤਾ । ਪੜਦਾਦੇ ਤੋਂ ਚਾਲੀ ਘੁਮਾਂ ਜਮੀਨ ਪੁੱਤ-ਪੋਤਰਿਆਂ ਵਿੱਚ ਵੰਡੀਦੀ ਦੋ-ਦੋ ਘੁਮਾਂ ਰਹਿ ਗਈ ਸੀ । ਘਰ ਤੇ ਜਮੀਨ ਤੋਂ ਬਿਨਾਂ ਇੱਕ ਕਾਮੇ ਦਾ ਵਿਆਹ ਹੋ ਜਾਂਦਾ ਪਰ ਮਾਮੂਲੀ ਜਮੀਨ ਵਾਲੇ ਜੱਟ ਮੁੰਡੇ ਨੂੰ ਸਾਕ ਨਹੀਂ ਅਤੇ ਕਮਾਊ ਮੁੰਡੇ ਦੀ ਥਾਂ ਬਹੁਤੀ ਵਾਰ ਜਮੀਨ ਨੂੰ ਸਾਕ ਕੀਤਾ ਜਾਂਦਾ ਹੈ । ਦੂਜੇ ਜੱਟ ਕੁੜੀਆਂ ਲੈਣਾਂ ਤਾਂ ਸਾਰੇ ਚਾਹੁੰਦੇ ਹਨ, ਪਰ ਦੇਣ ਵਾਰੀ ਆਪਣਾ ਸਿਰ ਸ਼ਰੀਕ ਦੇ ਪੈਰਾਂ ਹੇਠ ਸਮਝਿਆ ਜਾਂਦਾ ਹੈ । ਕਈ ਵਾਰ ਤਾਂ ਇਸਦੀ ਹੇਠੀ ਦੇ ਵਤੀਰੇ ਨੂੰ ਮਹਿਸੂਸ ਕਰਦਿਆਂ ਕੁੜੀ ਨੂੰ ਮਾਰ ਵੀ ਦਿੱਤਾ ਜਾਂਦਾ ਹੈ ।

ਹੁਕਮਾ ਵੀ ਲੋਕਾਂ ਤੋਂ ਜਮੀਨ ਲੈ ਕੇ ਵਾਹੁੰਦਾ ਰਿਹਾ । ਮੰਦਵਾੜੇ ਵਿੱਚ ਆ ਕੇ ਉਸਦਾ ਤੇ ਬਲਦਾਂ ਦਾ ਮਸਾਂ ਹੀ ਢਿੱਡ ਭਰਦਾ ਸੀ । ਵਿਹਲੇ ਦਿਨਾਂ ਵਿੱਚ ਉਹ ਸ਼ਹਿਰ ਦੀ ਮੰਡੀ ਤੱਕ ਆਪਣੇ ਗੱਡੇ ਨਾਲ ਭਾਰ ਵੀ ਵਾਹ ਲੈਂਦਾ ਸੀ ।ਔਰਤ ਬਿਨਾਂ ਵਾਹੀ ਨਹੀਂ ਚੱਲ ਸਕਦੀ । ਕਿਸਾਨ ਦਾ ਜਿੰਨਾ ਕੰਮ ਖੇਤਾਂ ਵਿੱਚ ਹੁੰਦਾ ਹੈ, ਓਨਾ ਹੀ ਘਰ ਵਿਗੁਚਦਾ ਹੈ । ਹਲ ਵਾਹੁੰਦਿਆਂ, ਖੂਹ ਚਲਾਉਂਦਿਆਂ ਅਤੇ ਗੋਡੀ ਆਦਿ ਕਰਦਿਆਂ ਜੇ ਵੇਲੇ ਸਿਰ ਰੋਟੀ ਹੀ ਨਾ ਪੁੱਜੇ ਤਾਂ ਕਿਸਾਨ ਦਾ ਕੰਮ ਕਿਸ ਤਰਾਂ ਨੇਪਰੇ ਚੜ ਸਕਦਾ ਹੈ ।

ਵੱਡਾ ਭਰਾ ਜਿਉਣਾ ਅੱਡ ਹੋ ਗਿਆ ਸੀ ਅਤੇ ਹੁਕਮੇ ਨੇ ਤਿੰਨ ਕੁ ਸਾਲ ਬਿਰਧ ਮਾਈ ਦੀ ਸਹਾਇਤਾ ਨਾਲ ਵਾਹੀ ਜਾਰੀ ਰੱਖੀ । ਪਰ ਉਸਦੇ ਅੱਖਾਂ ਮੀਟਣ ਨਾਲ ਹੀ ਉਸਨੂੰ ਮਜਬੂਰ ਹੋ ਕੇ ਛੱਡਣੀ ਪਈ । ਪਸ਼ੂ ਅਤੇ ਗੱਡਾ ਵੇਚ ਕੇ ਕਲਕੱਤੇ ਚਲਾ ਗਿਆ । ਉਥੇ ਉਸਨੂੰ ਕੰਮ ਨਾ ਮਿਲਣ ਕਰਕੇ ਉਹ, ਜਹਾਜ ਚੜਕੇ ਸਿੰਗਾਪੁਰ ਚਲਾ ਗਿਆ ਸੀ । ਥੋੜਾ ਚਿਰ ਗੁਰਦਵਾਰੇ ਅਟਕਣ ਪਿੱਛੋਂ ਉਸਨੂੰ ਚੌਲਾਂ ਵਾਲੀ ਮਿੱਲ ਵਿੱਚ ਰਾਤ ਦੇ ਜਾਗੇ ਦੀ ਨੌਕਰੀ ਮਿਲ ਗਈ । ਓਥੇ ਉਸਨੇ ਜੀਅ ਲਾਕੇ ਕੰਮ ਕੀਤਾ । ਮਿੱਲ ਦੇ ਮਦਰਾਸੀ ਮਜਦੂਰਾਂ ਤੋਂ ਵਿਆਜ ਖਾ-ਕਾ ਕੇ ਉਸ ਕੋਲ ਖਾਸੀ ਰਕਮ ਹੋ ਗਈ ਸੀ ।

ਪਿੰਡ ਆ ਕੇ ਜਦੋਂ ਉਸਨੇ ਵਿਹ ਕਰਵਾਇਆ, ਤਾਂ ਇਹ ਕਿਸੇ ਨਾ ਸੋਚਿਆ ਕਿ ਪੈਸੇ ਨਾਲੋਂ ਬਹੁ ਕੀਮਤੀ ਜਵਾਨੀ ਉਹ ਪਰਦੇਸਾਂ ਵਿੱਚ ਲੁਟਾ ਆਇਆ । ਗਲਤ ਖਿਮਤਾਂ ਨਾਲ ਬਣ ਚੁੱਕਾ ਸਮਾਜ ਜਵਾਨੀ ਤੇ ਕਿਰਤ ਨੂੰ ਸਰਮਾਏ ਜਾਂ ਜਮੀਨ ਤੋਂ ਅਧਿਕਤਾ ਨਹੀਂ ਦੇਂਦਾ ਸ਼ੀ । ਜਿੰਦਗੀ ਦੇ ਕੋਮਲ ਤੋਂ ਕੋਮਲ ਅੰਗਾਂ ਤੇ ਜਬਰ ਸਰਮਾਇਆ, ਜਦ ਜੀਅ ਚਾਹੇ ਕਬਜਾ ਕਰ ਸਕਦਾ ਸੀ । ਹੁਕਮੇ ਨੂੰ ਸ਼ਰਾਬ ਪੀਣ ਦਾ ਝੱਸ ਸਿੰਗਾਪੁਰ ਤੋਂ ਹੀ ਕਾਫੀ ਪੈ ਗਿਆ ਸੀ । ਪਿੰਡ ਆ ਕੇ ਉਹ ਹੋਰ ਪੀ ਕੇ ਉਹ ਗਰੀਬ ਸ਼ਰੀਕ ਭਰਾਵਾਂ ਤੇ ਰੋਹਬ ਪਾਉਣਾ ਚਾਹੁੰਦਾ ਸੀ । ਸ਼ਰਾਬ ਪੀ ਕੇ ਉਹ ਦੋ ਤਿੰਨ ਵਾਰ ਆਗਲੇ ਪਾਰ ਜਾਣੋਂ ਬਚਿਆ, ਡਾਕਟਰ ਨੇ ਉਸਨੂੰ ਸ਼ਰਾਬ ਪੀਣੋਂ ਅਸਲੋਂ ਵਰਜ ਦਿੱਤਾ ਸੀ । ਪਰ ਉਸਤੋਂ ਚੰਦਰੀ ਆਦਤ ਛੁੱਟ ਨਾ ਸਕੀ ਤੇ ਸਿੱਟੇ ਵਜੋਂ ਇੱਕ ਮਹੀਨਾ ਹਸਪਤਾਲ ਰਹਿ ਕੇ ਲੰਮੇ ਚਾਲੇ ਪਾ ਗਿਆ ।

ਜਿੰਨਾ ਦਿਨਾਂ ਵਿੱਚ ਹੁਕਮੇ ਨੇ ਵਿਆਹ ਕਰਵਾਇਆ ਸੀ, ਉਸਤੋਂ ਥੋੜੇ ਦਿਨ ਪਿੱਛੋਂ ਹੀ ਉਸਦੇ ਭਰਾ ਜਿਉਣੇ ਦੀ ਘਰਵਾਲੀ ਸੁਰਗਵਾਸ ਹੋ ਗਈ । ਹੁਣ ਹੁਕਮੇ ਦੀ ਮਟਤ ਪਿੱਛੋਂ ਜਿਉਣੇ ਦੇ ਰੰਡੇਪੇ ਨੇ ਅੰਗੜਾਈਆਂ ਭੰਨੀਆਂ । ਅਫਸੋਸ ਦੇ ਕੁਝ ਮਹੀਨਿ ਲੰਘ ਜਾਣ ਪਿੱਛੋਂ ਸਉਨੇ ਸੰਤੀ ਤੇ ਡੋਰੇ ਸੁੱਟਣੇ ਸ਼ੁਰੂ ਕੀਤੇ । ਜਿਉਣੇ ਨੇ ਰੰਡੇ ਹੋ ਜਾਣ ਪਿੱਛੋਂ ਬਚਨੋ ਦੀ ਖਾਤਰ ਕਾਫੀ ਘਰ ਗਵਾਇਆ ਸੀ ਅਤੇ ਜਾਨ ਹੀਲ ਕੇ ਆਪਣੇ ਕਾਰਜ ਵਿੱਚ ਸਫਲ ਹੋਇਆ ਸੀ । ਬਚਨੋ ਤੇ ਜਿਉਣੇ ਦੀ ਅਗਵਾੜ ਵਿੱਚ ਗੁੱਝੀਆਂ-ਗੁੱਝੀਆਂ ਕਾਫੀ ਗੱਲਾਂ ਹੋ ਚੁੱਕੀਆਂ ਸਨ । ਜਦ ਮਨੁੱਖ ਦਾ ਤਲਖ ਹਕੀਕਤਾਂ ਨਾਲ ਵਾਹ ਪੈਂਦਾ ਹੈ, ਉਸ ਵਿੱਚ ਥੋੜੀ ਬਹੁਤ ਸੂਝ ਜਾਗ ਪੈਂਦੀ ਹੈ । ਜਵਾਨੀ ਦਾ ਉਬਾਲ ਲਹਿ ਜਾਣ ਅਤੇ ਘਰ ਗਵਾ ਲੈਣ ਤੇ ਜਿਉਣੇ ਨੂੰ ਹੋਸ਼ ਆਈ । ਉਂਝ ਯਾਰਾਂ ਮਿੱਤਰਾਂ ਨਾਲ ਹੰਢ ਵਰਤ ਕੇ ਵੀ ਉਸ ਵੇਖ ਲਿਆ ਸੀ, ਕਿ ਦੰਮਾਂ ਬਿਨਾ ਕੋਈ ਨਹੀਂ ਸਿਆਣਦਾ ।ਉਸਦਾ ਸੰਤੀ ਨਾਲ ਮੇਲ ਜੋਲ ਕਰਨ ਦਾ ਮਤਲਬ ਉਸਦੀ ਜਮੀਨ ਤੇ ਪੈਸਾ ਸੀ । ਹੁਕਮੇ ਨੇ ਸਿੰਗਾਪੁਰੋਂ ਆ ਕੇ ਪੰਦਰਾਂ ਘੁਮਾਂ ਗਹਿਣੇ ਤੇ ਪੰਜ ਘੁਮਾਂ ਬੈ ਲੈ ਲਈ ਸੀ । ਸਾਰੀ ਵਿੱਚ ਹੀ ਨਹਿਰ ਜਾਂ ਖੂਹ ਦਾ ਪਾਣੀ ਪੈਂਦਾ ਸੀ । ਜਿਉਣਾ ਸਮਝਦਾ ਸੀ ਕਿ ਸੰਤੀ ਦਾ ਮੁੰਡਾ ਹਾਲੇ ਬਾਰਾਂ-ਤੇਰਾਂ ਸਾਲ ਦਾ ਗੱਭਰੂ ਨਹੀਂ ਹੁੰਦਾ, ਓਨਾ ਚਿਰ ਰੰਨ ਤੇ ਜਮੀਨ ਮਨ-ਮਰਜੀ ਨਾਲ ਵਰਤਾਂਗਾ । ਹੌਲੀ-ਹੌਲੀ ਉਸਦੀ ਸੰਤੀ ਨਾਲ ਬੋਲ-ਚਾਲ ਖੁਲ ਗਈ । ਜਿਉਣੇ ਦੇ ਦੋ ਮੁੰਡੇ ਸਨ ਤੇ ਜਮੀਨ ਤਕਰੀਬਨ ਗਹਿਣੇ ਕਰ ਚੁੱਕਾ ਸੀ । ਇੰਨਾ ਦਿਨਾ ਵਿੱਚ ਜਿਉਣਾ ਬੜੀ ਤੰਗੀ ਨਾਲ ਦਿਨ ਕੱਢ ਰਿਹਾ ਸੀ । ਸੰਤੀ ਤੇ ਜਿਉਣੇ ਦੀ ਅਜਿਹੀ ਮੀਚਾ ਮਿਲੀ ਕਿ ਹਮੇਸ਼ਾ ਲਈ ਉਸਦੇ ਘਰ ਰਹਿਣ ਲੱਗ ਪਿਆ ।

ਬਚਨੋ ਨੂੰ ਇਸ ਗੱਲ ਦਾ ਅਫਸੋਸ ਤਾਂ ਜਰੂਰ ਹੋਇਆ ਪਰ ਉਸ ਇਸ ਨਵੇਂ ਹੇਲ-ਮੇਲ ਨੂੰ ਦਿਲ ਵਿੱਚ ਬਹੁਤੀ ਥਾਂ ਨਾ ਦਿੱਤੀ, ਸਗੋਂ ਬੇ-ਪਰਵਾਹੀ ਵਿੱਚ ਕਿਹਾ -ਚਲ ਕੰਗਾਲ ਗਲੋਂ ਲੱਥਾ । ਉਸ ਆਪਣੇ ਬੀਤ ਚੁੱਕੇ ਮਿਲਾਪ ਨੂੰ ਭੁੱਲ ਜਾਣ ਲਈ ਇਕ ਤਰਾਂ ਦਿਮਾਗ ਖੁੱਲਾ ਛੱਡ ਦਿੱਤਾ । ਦੂਕੇ ਪਾਸੇ ਜਿਉਣੇ ਸੰਤੀ ਦੀ ਸਲਾਹ ਨਾਲ ਬੈਲ ਖਰੀਦ ਕੇ ਵਾਹੀ ਸ਼ੁਰੂ ਕਰ ਦਿੱਤੀ । ਉਸ ਸੀਰੀ ਰਲਾ ਲਿਆ ਅਤੇ ਸੰਤੀ ਦੇ ਘਰ ਦਾ ਹਰ ਤਰਾਂ ਦਾ ਕਾਰ-ਮੁਖਤਿਆਰ ਬਣ ਗਿਆ । ਦੋ ਕੁ ਸਾਲ ਵਿੱਚ ਹੀ ਉਸ ਪੈਸੇ ਹੱਥਾਂ ਹੇਠ ਕਰਕੇ ਜਮੀਨ ਛੁਡਾ ਲਈ । ਬਚਨੋ ਨੂੰ ਇਹਨਾ ਦਾ ਗੂੜਾ ਪਿਆਰ ਅਤੇ ਜਉਣੇ ਦੀਆਂ ਸਯੁਆਰਥੀ ਗੱਲਾਂ ਚੰਗੀਆਂ ਨਾ ਲੱਗੀਆਂ, ਉਸ ਆਪਣੇ ਚੁਗਲਕੋਰ ਸੁਭਾਅ ਵਾਂਗ ਸੰਤੀ ਨੂੰ ਗੁੱਝਿਆਂ ਚੱਕਣਾ ਸ਼ੁਰੂ ਕਰ ਦਿੱਤਾ । ਜਿਉਣੇ ਦੀ ਗੇਰ ਹਾਜਰੀ ਵਿੱਚ ਆਖਦੀ :

"ਤੂੰ ਤਾਂ ਸੁੱਤੀ ਪਈ ਏਂ, ਅੱਗੇ ਜੱਟ ਦੇ ਘਰ ਪਾਣੀ ਨਹੀਂ ਸੀ ਉਬਲਦਾ, ਹੁਣ ਦੁੱਧ ਦੀਆਂ ਕਾਹੜਨੀਆਂ ਨਹੀਂ ਮਿਉਂਦੀਆਂ ।" ਤੇਰੇ ਪੈਸਿਆਂ ਨਾਲ ਉਸ ਆਪਣੀ ਸਾਰੀ ਜਮੀਨ ਛੁਡਾ ਲਈ । ਆਪਣਾ ਮੁੰਡਾ ਵੀ ਮੰਗ ਲਿਆ । ਕੱਲ ਨੂੰ ਤੇਰਾ ਪੁੱਤ ਕੀ ਖਾਊਗਾ ? ਤੂੰ ਤਾਂ ਦਿਨ-ਦਿਹਾੜੇ ਲੁਟੀਂਦੀ ਜਾਨੀਂ ਏਂ ।"

ਇਕ ਸਮ ਤਾਂ ਸੰਤੀ ਨੇ ਉਸਦਾ ਅਸਰ ਨਾ ਕਬੂਲਿਆ । ਪਰ ਲਗਾਤਾਰ ਪਾਣੀ ਦੀ ਡਿੱਗਦੀ ਦਾਰ ਪੱਥਰ ਵਿੱਚ ਵੀ ਛੇਕ ਪਾ ਦਿੰਦੀ ਹੈ । ਸੰਤੀ ਦੇ ਸਿੱਧੇ-ਸਾਦੇ ਗਵਾਰ ਸੁਭਾਅ ਉੱਤੇ ਚਲਾਕ ਬਚਨੋ ਦੀਆਂ ਸੂਲ-ਚੋਭਾਂ ਕਿਵੇਂ ਨਾ ਅਸਰ ਕਰਦੀਆਂ । ਉਹ ਜਿਉਣੇ ਨੂੰ ਖਰੀਆਂ-ਖਰੀਆਂ ਰੜਕਾਉਨ ਲੱਗ ਪਈ, ਪਰ ਜਿਉਣੇ ਦਾ ਲਾਲਚ ਹੁਣ ਅਸਲੋ ਹੀਂ ਵਧ ਚੱਲਿਆ ਸੀ । ਉਸ ਸੰਤੀ ਨੂੰ ਅੰਦਰਖਾਤੇ ਸਮਝਾਉਨ ਦਾ ਬੜ੍ਹਾ ਯਤਨ ਕੀਤਾ, ਮਿੱਠੀਆਂ ਮਾਰੀਆਂ, ਮਾਮੂਲੀ ਰੋਹਬ ਵੀ ਦਿੱਤਾ, ਪਰ ਸਬ ਗਲਤ । ਔਰਤ ਦੇ ਬਣਦੇ ਵਿਗੜਦੇ ਮਨ ਤੇ ਬਹੁਤ ਵਾਰ ਕੋਈ ਸਿੱਖਿਆ ਅਸਰ ਨਹੀਂ ਕਰਦੀ, ਖਾਸ ਕਰ ਅਦਿਵਤ ਮਨ ਤੇ । ਆਥਣ ਸਵੇਰ ਝਗੜਾ ਕਲੇਸ਼ ਰਹਿਣ ਲੱਗ ਪਿਆ । ਇਕ ਦਿਨ ਸੰਤੀ ਤੇ ਜਿਉਣਾ ਪਹਿਲਾਂ ਮਿਹਣੋ-ਮਿਹਣੀ ਹੋਏ, ਫਿਰ ਤੱਤੀਆਂ ਗਾਲਾਂ ਦੀ ਵਾਰੀ ਆਈ ਤੇ ਫਿਰ ਜੂੜਾ ਉਸਦੇ ਹੱਥ ਤੇ ਗੁੱਤ ਦੂਜੇ ਦੇ ਹੱਥ ਚ । ਲੜਾਈ ਏਥੋਂ ਤੱਕ ਵਧ ਗਈ ਕਿ ਪੰਚਾਇਤ ਸੱਦਣੀ ਪਈ । ਜਿਉਣੇ ਨੇ ਪੰਚਾਇਤ ਵਿੱਚ ਪਹਿਲ ਕਰਦਿਆਂ ਕਿਹਾ :

"ਬੋਤਾ ਮੇਰਾ ਹੈ ਤੇ ਬਲਦ ਸਾਂਝੇ ਰੁਪਈਏ ਲਾ ਕੇ ਖਰੀਦੇ ਸਨ ।"

"ਤੂੰ ਕੁੱਤਿਆ ਜੱਟਾ ਕਿੱਥੋ ਲਿਆਇਆ ਸੀ । ਤੇਰੇ ਘਰ ਤਾਂ ਭੰਗ ਭੁਜਦੀ ਸੀ ।" ਇੱਕ ਪਾਸੇ ਘੁੰਡ ਕੱਢੀ ਬੈਠੀ ਸੰਤੀ ਨੇ ਰੋਹ ਤੇ ਗੁੱਸੇ ਨਾਲ ਤਲਖ ਹੁੰਦਿਆਂ ਆਖਿਆ ।

ਪਿੰਡ ਦੇ ਚੌਧਰੀ ਨੂੰ ਅੱਗੋਂ ਹੀ ਦੋ ਬੋਤਲਾਂ ਦੇ ਕੇ ਆਪਣਾ ਬਣਾ ਲਿਆ ਸੀ । ਉਸ ਹਰ ਤਰਾਂ ਅੰਦਰਖਾਤੇ ਜਿਉਣੇ ਦੀ ਹੀ ਕਰਨੀ ਸੀ । ਪਹਿਲਾਂ ਉਸ ਦੋ ਚਾਰ ਗਾਲਾਂ ਜਾਣ ਬੁੱਝ ਕੇ ਜਉਣੇ ਨੂੰ ਫਲੇ ਵਿੱਚ ਹੀ ਕੱਢ ਦਿੱਤੀਆਂ, ਤਾਂ ਕਿ ਉਸ ਤੇ ਕਿਸੇ ਨੂੰ ਜਿਉਣੇ ਦੇ ਪੱਖੀ ਹੋਣ ਦਾ

ਸ਼ੱਕ ਨਾ ਹੋਵੇ । ਉਸ ਦੂਜੇ ਸਾਥੀਆਂ ਨੂੰ ਮਿਲ-ਮਿਲਾ ਕੇ ਸੰਤੀ ਤੇ ਜਿਉਣੇ ਨੂੰ ਸਾਂਝਿਆਂ ਆਖਿਆ :

"ਕਿਉਂ ਬਈ ਜਿਵੇਂ ਪੰਚੈਤ ਨਬੇੜੇ, ਥੋਨੂ ਮੰਜੂਰ ਐ ?"

"ਪੰਚੈਤ ਸ਼ਾਹੀ ਕਰੇ, ਸਫੈਦੀ ਕਰੇ । ਮੈਨੂੰ ਮੰਜੂਰ ।" ਜਿਉਣਾ ਸਮਝਦਾ ਸੀ ਏਥੇ ਕੁੱਝ ਖੱਟਣ ਨੂੰ ਹੀ ਐ, ਦੇਣ ਨੂੰ ਤਾਂ ਨਹੀਂ ।

"ਕਿਉਂ ਸੰਤੀਏ ?" ਚੌਧਰੀ ਨੇ ਫੇਰ ਦੁਹਰਾਇਆ ।

"ਮੈਂ ਕੀ ਆਖਦੀ ਹਾਂ, ਸੱਚ ਦੀ ਕਰ ਦਿਓ ।"

ਅਸੀਂ ਤਾਂ ਸਾਰਿਆਂ ਇਉਂ ਨਬੇੜੀ ਆ । ਬੋਤਾ ਜਿਉਣੇ ਦਾ ਤੇ ਹੋਹਾਂ ਬਲਦਾਂ ਚੋਂ ਜਿਹੜਾ ਤੇਰੇ ਪਸੰਦ ਆਵੇ ਫ਼ੜ ਲੈ, ਦੂਜਾ ਜਿਉਣਾ ਲੈ ਲਵੇ ।

ਰੱਬ ਵਰਗੀ ਪੰਚਾਇਤ ਦਾ ਨਿਆਂ ਸੁਣਕੇ ਸੰਤੀ ਚੀਕ ਉੱਠੀ, ਪਰੇ ਦੇ ਰੌਲੇ ਵਿੱਚ ਮਨੁੱਖ-ਬਾਹਰੀ ਤੀਂਵੀਂ ਦੇ ਹੱਕ ਦੀ ਕੌਣ ਕਰਦਾ ?"ਸਾਰਿਆਂ ਚੌਧਰੀ ਦੀ ਅਗਵਾਈ ਹੇਠ ਉਸਨੂੰ ਸਮਝਾ-ਬੁਝਾ ਕੇ ਫੈਸਲਾ ਮੰਨਣ ਲਈ ਮਜਬੂਰ ਕੀਤਾ । ਇੱਕ ਬਿਰਧ ਬਾਬੇ ਨੇ ਆਖਿਆ, ਜਿਸਨੂੰ ਕੰਨੋਂ ਬੋਲਾ ਹੋਣ ਕਰਕਲੇ ਚੰਗੀ ਤਰਾਂ ਕੁਝ ਸਮਝ ਵੀ ਨਹੀਂ ਆਇਆ ਸੀ ।

"ਬੁੜੀਆਂ ਵਾਲੀ ਮੱਤ ਨਾ ਕਰ, ਪੰਚੈਤ ਦੀ ਕੀਤੀ ਨਹੀਂ ਰੱਦੀ-ਦੀ ਹੁੰਦੀ । ਪੰਚੈਤ ਰੱਬ ਹੈ, ਦੂਜਾ ਰੱਬ ।

ਸੰਤੀ ਨੇ ਅਖੀਰ ਵਾਹ ਨਾ ਜਾਂਦੀ ਵੇਖ ਕੇ ਸਾਂਵਾ ਬਲਦ ਲੈਣਾ ਮੰਨ ਲਿਆ ।

"ਏਨੇਂ ਬਲਦ ਵੇਚਣਾ ਏ ਤੇ ਮੈਨੂੰ ਅੱਜ ਈ ਨਵਾਂ ਬਲਦ ਲੈਣਾ ਪਵੇਗਾ ।"ਮੁੱਲ ਤੋੜ ਕੇ ਸਾਰੀ ਪੰਚੈਤ ਮੈਨੂੰ ਦਵਾ ਦੇਵੇ, ਨਾਲ ਮਿਲ ਕੇ ਜੋੜੀ ਵਧੀਆ ਵਗਦੀ ਹੈ ।

ਚੌਧਰੀ ਦੀ ਸਲਾਹ ਨਾਲ ਪੰਚੈਤ ਨੇ ਬਲਦ ਸੰਤੀ ਤੋਂ ਇੱਕ ਸੌ ਵੀਹ ਰੁਪਏ ਦਾ ਜਿਉਣੇ ਨੂੰ ਦਵਾ ਦਿੱਤਾ । ਨਮਾਣੀ ਲੰਘੀ ਨੂੰ ਅਜੇ ਦੋ ਮਹੀਨੇ ਹੀ ਹੋਏ ਸਨ । ਸੰਤੀ ਦੀ ਸਾਰੀ ਜਮੀਨ ਤਿੰਨ ਸੌ ਰੁਪਏ ਮਾਮਲੇ ( ਠੇਕੇ ) ਉੱਤੇ ਜਿਉਣੇ ਨੂੰ ਹੀ ਵਾਹੀ ਕਰ ਕੇ ਦੁਆ ਦਿੱਤੀ । ਜੁੜੀ ਪੰਚੈਤ ਵਿੱਚ ਹੀ ਜਿਉਣੇ ਨੇ ਆਖਿਆ :

"ਬਲਦ ਦੇ ਰੁਪਏ ਹੁਣ ਤੇ ਮਾਮਲਾ ਮਾਘੀ ਨੂੰ ਦੇ ਸਕਾਂਗਾ ।"

ਸੰਤੀ ਨੇ ਫੇਰ ਰੌਲਾ ਪਾਇਆ ਅਤੇ ਸਾਰੇ ਰੁਪਏ ਨਕਦ ਲੈਣ ਦੀ ਜਿੱਦ ਕੀਤੀ । ਪਰ ਮਮੂਲੀ ਖਹਿ-ਮਖਿਹ ਪਿੱਛੋਂ ਜਿਉਣੇ ਨੇ ਇਹ ਮੰਗ ਵੀ ਮੰਨ ਲਈ । ਪਰੇ ਵਿੱਚ, ਚੌਧਰੀ ਨੇ ਰੁਪਈਏ ਦੇਣ ਦੀ ਜਾਮਣੀ ਜਿਉਣੇ ਵੱਲੋਂ ਆਪ ਦਿੱਤੀ । ਸੰਤੀ ਮਾਲ ਡੰਗਰ ਖੁਹਾ ਕੇ ਘਰ ਆ ਗਈ ਅਤੇ ਜਿਉਣਾ ਤੰਨੇ ਪਸ਼ੂ ਕਿੱਲਿਆਂ ਤੋਂ ਖੋਲ ਕੇ ਲੈ ਗਿਆ । ਸੰਤੀ ਦਾ ਸੱਖਣਾ ਵਿਹੜਾ ਉਸ ਨੂੰ ਵੱਢ ਵੱਢ ਖਾਣ ਲੱਗਾ ।

ਜਿਉਣਾ ਦਾਅ ਮਾਰ ਕੇ ਬਲਦਾਂ ਦੀ ਜੋੜੀ, ਬੋਤਾ ਅਤੇ ਸਾਲ ਭਰ ਲਈ ਪੈਲੀ ਲੈ ਗਿਆ ਸੀ । ਹੁਣ ਉਸਦੇ ਪੈਰ ਬੱਝ ਗਏ ਸਨ । 'ਓ ਜਿਉਣਿਆਂ' ਆਖ ਕੇ ਸੱਦਣ ਵਾਲਾ ਵੀ ਹੁਣ ਉਸਨੂੰ 'ਜਿਉਣ ਸਿਹੁੰ' ਕਹਿ ਕੇ ਬੁਲਾਉਂਦਾ ਸੀ । ਜਿਉਣੇ ਨੂੰ ਪਤਾ ਸੀ ਕਿ ਇਹ ਸਾਰੀ ਗੱਲ ਬਚਨੋ ਦੇ ਪੈਰੋਂ ਵਿਗੜੀ ਹੈ । ਇਸ ਲਈ ਬਚਨੋ ਉਸਦੇ ਅੱਖ-ਤਿਣ ਹੋ ਗਈ । ਉਸਨੇ ਬਚਨੋ ਨਾਲ ਆਪਣੀ ਯਾਰੀ ਸੰਬੰਧੀ ਝੂਠੀਆਂ-ਸੱਚੀਆਂ ਗੱਲਾਂ ਫਲੇ ਵਿੱਚ ਜੋੜਨੀਆਂ ਅਤੇ ਹਰ ਤਰਾਂ ਉਸਨੂੰ ਬਦਨਾਮ ਕਰਨਾ ਸ਼ੁਰੂ ਕਰ ਦਿੱਤਾ । ਬਚਨੋ ਨੂੰ ਵੀ ਉਸਦੀ ਇਦ ਕਰਤੂਤ ਦਾ ਪਤਾ ਲੱਗ ਗਿਆ । । ਉਸ ਨੇ ਸਾਰੀ ਗੱਲ ਸੋਚ ਕੇ ਸਿਰ ਹਿਲਾਂਦਿਆਂ 'ਹੱਛਾ' ਆਖਿਆ, ਜਿਸ ਦਾ ਭਾਵ ਸੀ, ਹੁਣ ਤੇਰੇ ਨਾਲ ਸਮਝਣਾ ਹੀ ਪਵੇਗਾ ।

ਇਕ ਦਿਨ ਬਚਨੋ ਬਾਹਰੋਂ ਰੋਟੀਆਂ ਦੇਕੇ ਆ ਰਹੀ ਸੀ । ਲੱਸੀ ਵਾਲਾ ਖਾਲੀ ਮੱਘਾ ਉਸਦੇ ਸਿਰ ਤੇ ਸੀ । ਕੁਦਰਤੀ ਡੰਡੀ ਦੇ ਲਾਗੇ ਜਿਉਣਾ ਹਰਾ ਗੁਆਰਾ ਵੱਢ ਰਿਹਾ ਸੀ ਅਤੇ ਉਸ ਦਾ ਬੋਤਾ ਕੋਲ ਹੀ ਕਿੱਕਰ ਦੀ ਲੁੰਗ ਸੂਤ ਰਿਹਾ ਸੀ । ਬਚਨੋ ਨੇ ਅੱਗੇ ਪਿੱਛੇ ਤੱਕ ਕੇ ਜਿਉਣੇ ਨੂੰ ਗੱਲ ਰੜਕਾਈ :

"ਸ਼ਰਮ ਤਾਂ ਨਹੀਂ ਆਉਂਦੀ ਹੋਣੀ ।"

"ਇਹ ਤਾਂ ਕਹਿੰਦੀ ਏਂ ।" ਜਿਉਣੇ ਨੇ ਗੁਆਰੇ ਦਾ ਰੁੱਗ ਸੱਥਰੀ ਤੇ ਰੱਖਦਿਆਂ ਆਖਿਆ, ਤੇਰੀਆਂ ਕਰਤੂਤਾਂ ਨੇ ਤਾਂ ਮੇਰੀ ਹਿੱਕ ਸਾੜ ਦਿੱਤੀ

ਐ ।"

"ਜਾਹ ਵੇ ਕੱਚਾ ਈ ਰਿਹਾਂ ।"

"ਜਿਹੜੀ ਤੂੰ ਮੇਰੇ ਨਾਲ ਨੇਕੀ ਕੀਤੀ ਏ, ਓਹੀ ਦੱਸ ।"

"ਪਰ ਤੇਰੇ ਵਾਗੂੰ ਕੋਈ ਫਲੇ ਚ ਵੀ ਕਚੀਰਾ ਕਰਦੈ ।"

"ਹੱਥ ਨੂੰ ਹੱਥ ਤੇ ਦੁੱਧ ਨੂੰ ਦੁੱਧ ।"

ਮੈਂ ਤਾਂ ਕੱਚਾ ਦੁੱਧ ਹਾਂ ।"

"ਹੁਣ ਪੀਣ ਨੂੰ ਤਾਂ ਕਿਤੇ ਮਿਲਿਆ ਨਹੀਂ, ।" ਜਿਉਣੇ ਨੇ ਜੀਭ ਬੁੱਲਾਂ ਤੇ ਫੇਰਦਿਆਂ ਕਿਹਾ ।

"ਟੁੱਟ ਪੈਣਾ ਨਾ ਹੋਵੇ ।" ਬਚਨੋ ਜਾਣ ਕੇ ਮੁਸਕਾਂਦੀ ਸ਼ਰਮਾਂਦੀ ਅੱਗੇ ਤੁਰ ਗਈ ।

ਔਰਤ ਦੀ ਫਿਤਰਤ ਬਾਰੇ ਇੱਕ ਹੀ ਮਿਲਣੀ ਵਿੱਚ ਅਨੁਮਾਨ ਲਾ ਲੈਣਾ ਨਿਰੀ ਮੂਰਖਤਾ ਹੈ । ਇਹ ਸਮੇਂ ਦੀ ਵਿੱਥ ਨਾਲ ਹੀ ਨਹੀਂ ਬਦਲਦੀ, ਸਗੋਂ ਜਜਬਾਤੀ ਰੌਂ ਉਸਨੂੰ ਕੁਝ ਤੋਂ ਕੁਝ ਕਰ ਜਾਂਦੀ ਹੈ ।ਕੁਦਰਤ ਦੇ ਸਿਆਣੇ ਛਲ ਤੇ ਦਲੀਲਾਂ ਔਰਤ ਦੇ ਅੰਗਾਂ ਵਿੱਚ ਮਚਲਦੇ ਰਹਿੰਦੇ ਹਨ । ਬਚਨੋ ਨੇ ਖਿਆਲ ਕੀਤਾ, ਜੇ ਇਹ ਮੂਰਖ ਏਨੀ ਵਿੱਚ ਹੀ ਵਿਰ ਕੇ ਬਦਨਾਮ ਕਰਨੋ ਹਟ ਜਾਵੇ, ਮੇਰਾ ਕੀ ਘਟਦਾ ਹੈ, ਹੱਸ ਕੇ ਬੋਲਿਆਂ ਕਿਹੜਾ ਕੋਈ ਕਿਸੇ ਦਾ ਕੁਝ ਲਾਹ ਲੈਂਦਾ ਹੈ । ਭਾਂਵੇ ਬਚਨੋ ਦੀ ਜਿਉਣੇ ਨਾਲ ਮੁਲਾਹਜੇਦਾਰੀਆਂ ਦੁੱਧ ਦਾ ਉਬਾਲ ਹੀ ਹੁੰਦੀਆਂ ਹਨ, ਜਿਹੜੀਆਂ ਅੱਗ ਦੇ ਮੱਠੀ ਹੁੰਦਿਆਂ ਹੀ ਠਰਨੀਆਂ ਸ਼ੁਰੂ ਹੋ ਜਾਂਦੀਆਂ ਹਨ । ਫਿਰ ਵੀ ਬਚਨੋ ਨੇ ਜਿਉਣੇ ਨੂੰ ਆਪਣੇ ਹੱਥਾ ਹੇਠ ਰੱਖਣਾਂ ਚੰਗਾ ਸਮਝਿਆ । ਅਸੀਂ ਕਈ ਕੰਮ ਆਪਣੀ ਜਮੀਰ ਦੇ ਖਿਲਾਫ ਮਜਬੂਰੀ ਕਰਦੇ ਹਾਂ, ਜਾਂ ਅਸੀਂ ਖੁਦਗਰਜੀ ਨੂੰ ਆਪਣੇ ਵਿੱਚੋਂ ਨਹੀਂ ਕੱਢ ਸਕਦੇ ।

ਜਿਉਣੇ ਨੇ ਸੰਤੀ ਨੂੰ ਬਲਦ ਦੇ ਰੁਪਈਏ ਕਜੀਆ ਕਲੇਸ਼ ਕਰਨ ਦੇ ਬਾਵਜੂਦ ਨਹੀਂ ਦਿੱਤੇ । ਉਸ ਇੱਕ ਦੋ ਵਾਰ ਪੰਚੈਤ ਵੀ ਸੱਦੀ, ਪਰ ਜਿਉਣਾ ਸਾਰਿਆਂ ਨੂੰ ਮਿਲ-ਮਿਲਾ ਕੇ ਟਰਕਾ ਦੇਂਦਾ ਰਿਹਾ । ਕੱਤੇ ਦੇ ਮਹੀਨੇ ਸੰਤੀ ਨੇ ਜਿਉਣੇ ਨੂੰ ਨੋਟਸ ਦੇਚ ਦਿੱਤਾ ਕਿ ਮੈਂ ਤੈਨੂੰ ਅਗਲੇ ਸਾਲ ਜਮੀਨ ਨਹੀਂ ਵਾਹੁਣ ਦੇਣੀ । ਮਾਘੀ ਆ ਜਾਣ ਤੇ ਵੀ ਉਸ ਕੋਈ ਰੁਪਇਆ ਨਾ ਮੋੜਿਆ । ਜਿਉਣਾ ਪੰਚਾਇਤ ਵਿੱਚ ਅੱਖਾਂ ਫੇਰ ਗਿਆ । ਚਾਰ ਮਹੀਨੇ ਬੀਤ ਜਾਣ ਤੇ ਹਾੜੀ ਵੀ ਆ ਗਈ । ਜਿਉਣੇ ਨੇ ਇਕ ਦੋ ਆਦਮੀਆਂ ਦੀ ਸਹਾਇਤਾ ਨਾਲ ਜਮੀਨ ਮੱਲੋ-ਜੋਰੀ ਫੇਰ ਵਾਹ ਲਈ । ਪੰਚੈਤ ਤੋਂ ਕੁਝ ਨਾ ਬੰਣਿਆ ਤੇ ਜਿੰਨਾ ਜਿੰਮਾ ਲਿਆ ਸੀ ਉਹ ਅੱਖਾਂ ਫੇਰ ਟੇਢੀਆਂ ਕਰ ਗਏ । ਸੰਤੀ ਚੁਫੇਰਿਓ ਮੁਸ਼ਕਿਲਾਂ ਨੇ ਘੇਰ ਲਈ ਸੀ । ਔਰਤ ਦਾ ਵਿਧਵਾ ਹੋਣਾ ਪੰਜਾਬ ਦੇ ਪਿੰਡਾਂ ਵਿੱਚ ਜੇ ਪਾਪ ਨਹੀਂ ਤਾਂ, ਇੱਕ ਲਾਹਣਤ ਵੀ ਜਰੂਰ ਹੈ । ਕੋਈ ਵੀ ਵਾਹ ਨਾ ਜਾਂਦੀ ਵੇਖ ਕੇ ਸੰਤੀ ਲਾਗਲੇ ਪਿੰਡ ਦੀ ਪੁਲਿਸ ਚੌਂਕੀ ਉੱਪੜੀ ਤੇ ਥਾਣੇਦਾਰ ਕੋਲ ਸ਼ਕੈਤ ਕੀਤੀ ।

ਥਾਣੇਦਾਰ ਨੇ ਪਿੰਡ ਆ ਕੇ ਜਿਉਣੇ ਨੂੰ ਹਜਾਰ ਨੰਗੀ ਗਾਲ ਕੱਢੀ ਅਤੇ ਦੋ-ਤਿੰਨ ਚਪੇੜਾਂ ਵੀ ਜੜ ਦਿੱਤੀਆਂ ।

ਜਿਉਣੇ ਨੇ ਮੌਕਾ ਬਚਾਉਣ ਲਇ ਕਿਹਾ ।

"ਤੁਸੀਂ ਜਨਾਬ ਮਾਪੇ ਹੋ, ਸਾਰੀ ਗੱਲ ਪਿੰਡ ਦੇ ਚੌਧਰੀ ਤੋਂ ਪੁੱਛ ਲਓ, ਸਾਡਾ ਕੀ ਰੌਲਾ ਹੈ ।"

ਥਾਣੇਦਾਰ ਨੇ ਚੌਧਰੀ ਸੱਦਿਆ । ਚੌਧਰੀ ਨੇ ਆਉਂਦਿਆਂ ਹੀ ਥਾਣੇਦਾਰ ਨਾਲ ਗੱਲ ਗਿਣ-ਮਿੱਥ ਲਈ । ਰਾਤ ਨੂੰ ਜਉਣੇ ਦੇ ਘਰੋਂ ਥਾਣੇਦਾਰ ਤੇ ਸਿਪਾਹੀਆਂ ਲਈ ਮੁਰਗਾ ਬਣਕੇ ਆਇਆ । ਦੂਜੇ ਦਿਨ ਥਾਣੇਦਾਰ ਨੇ ਸੰਤੀ ਨੂੰ ਆਖਿਆਂ :

"ਜਿਉਣਾ ਕਿਸੇ ਤਰਾਂ ਵੀ ਨਹੀਂ ਮੰਨਦਾ, ਤੂੰ ਡਿਪਟੀ ਸਾਹਬ ਦੇ ਜਮਾਨਤ ਦੀ ਦਰਖਾਸਤ ਦੇ ਆ, ਮੈਂ ਜਿਉਣੇ ਨੂੰ ਬੰਨ ਕੇ ਉਸਦੀ ਜਮਾਨਤ ਕਰਵਾ ਦਿਆਂਗਾ । ਫਿਰ ਜਿਉਣੇ ਨੂੰ ਘੂਰਦਿਆਂ ਕਿਹਾ "ਸੁਣ ਓਏ ਹਰਾਮੀਆਂ, ਜੇ ਕੋਈ ਵਾਧਾ ਕੀਤਾ ਤਾਂ ਸਾਲਿਆ ਛਿੱਲ ਲਾਹ ਸੁੱਟਾਂਗਾ ।"

ਥਾਣੇਦਾਰ ਚਲਿਆ ਗਿਆ । ਸੰਤੀ ਨੇ ਜਮੀਨ ਤੇ ਰੁਪਏ ਲੈਣ ਵਾਸਤੇ ਹਾਲ ਪਾਹਰਿਆ ਕੀਤੀ ਸੀ । ਥਾਣੇਦਾਰ ਉਲਟਾ ਕਣਕ ਵੱਟੇ ਜੌਂ ਵਟਾ ਗਿਆ । ਚੌਧਰੀ ਨੇ ਸੰਤੀ ਤੋਂ ਵੱਖ ਪੰਜਾਹ ਰੁਪਏ ਲੈ ਲਏ ਕਿ ਥਾਣੇਦਾਰ ਨੂੰ ਵੱਢੀ ਦੇ ਕੇ ਸਾਰਾ ਕੰਮ ਸੂਤ ਕਰਵਾ ਦਿਆਂਗਾ । ਹੋਇਆ

ਕੁਝ ਵੀ ਨਾ । ਹਾਲੀ ਮਾਮਲਾ ਦੇਣ ਖਾਤਰ ਉਸਨੂੰ ਆਪਣੀ ਜੰਜੀਰੀ ਵੇਚਣੀ ਪਈ । ਜਿਉਣਾ ਜਮੀਨ ਤਾਂ ਆਪ ਵਾਹ ਜਾਂਦਾ ਪਰ ਹਰ ਛਿਮਾਹੀ ਮਾਮਲਾ ਸੰਤੀ ਨੂੰ ਦੇਣਾ ਪੈਂਦਾ ਸੀ । ਉਹ ਹਰ ਪਾਸਿਓਂ ਨਿਰਾਸ਼ ਹੋ ਗਈ ਸੀ । ਉਹ ਕਈ ਵਾਰ ਸੋਚਦੀ ਸੀ, ਮੈਂ ਜਿਉਣੇ ਨਾਲ ਵਾਹ ਪਾ ਕੇ ਕਿੰਨਾ ਕਮਲ ਕੀਤਾ ਸੀ ।

ਪੰਜ ਛੇ ਮਹੀਨੇ ਹੋਰ ਬੀਤ ਜਾਣ ਤੇ ਸਿਆਲ ਮੁੜ ਆ ਗਿਆ ਸੀ ਅਤੇ ਸੰਤੀ ਦੀ ਉਦਾਸ ਜਿੰਦਗੀ ਵਿੱਚ ਉਦਾਸ ਪਤਝੜ ਲੈ ਆਇਆ । ਇਕ ਸ਼ਾਮ ਉਹ ਆਪਣੇ ਧੂੜ ਨਾਲ ਲਿਬੜੇ ਮੁੰਡੇ ਨੂੰ ਗਰਮ ਪਾਣੀ ਨਾਲ ਨੁਹਾ ਰਹੀ ਸੀ । ਮੁੰਡਾ ਨਹਾਉਣ ਲਈ ਅਸਲੋਂ ਰਾਜੀ ਨਹੀਂ ਸੀ ਸਗੋਂ ਰੋਣੀ ਸੂਰਤ ਬਣਾ ਕੇ 'ਈਂ ਆਹੀਂ' ਕਰ ਰਿਹਾ ਸੀ । ਮੁੰਡਾ ਖੁੱਦੋ-ਖੂੰਡੀ ਖੇਡਦਾ ਰੋਜ ਹਾਣੀਆਂ ਨਾਲ ਲਿੱਬੜ ਕੇ ਘਰ ਆਉਂਦਾ ਅਤੇ ਬਿਨਾ ਹੱਥ ਪੈਰ ਧੋਤੇ ਰਜਾਈ ਚ ਜਾਣ ਦੀ ਜਿਦ ਕਰਦਾ । ਪਰ ਸੰਤੀ ਉਸਨੂੰ ਨਹਾਉਣ ਜਾਂ ਘੱਟੋ-ਘੱਟ ਹੱਥ ਪੈਰ ਧੋਣ ਲਈ ਖਿੱਚ ਕੇ ਪਟੜੇ ਤੇ ਕਰ ਲੈਂਦੀ ਸੀ । ਅੱਜ ਉਹ ਜਦੋਂ ਹੀ ਉਸਨੂੰ ਨੁਹਾ ਹੀ ਰਹੀ ਸੀ ਕਿ ਰੂਪ ਆ ਗਿਆ ।

ਸੰਤੀ ਨੇ ਰੂਪ ਨੂੰ ਮੰਜੀ ਡਾਹ ਦਿੱਤੀ ਤੇ ਉਹ ਬਹਿ ਗਿਆ । ਵਿਹੜੇ ਵਿੱਚ ਖਲੋਤੀ ਪਲੂਣ ਗਾਂ ਰੂਪ ਨੂੰ ਓਪਰਾ ਸਮਝ ਕੇ ਸਿਰ ਚੱਕ ਕੇ ਵੇਖ ਰਹੀ ਸੀ ।ਸੰਤੀ ਵੀ ਕੋਲ ਹੀ ਪੀਹੜੀ ਡਾਹ ਕੇ ਬਹਿ ਗਈ ।

"ਮੈਂ ਚਾਚੀ ਪਰਸੋਂ ਨੂੰ ਦਾਤੇ ਗਿਆ ਸੀ ।" ਰੂਪ ਨੇ ਗੱਲ ਤੋਰਦਿਆਂ ਆਖਿਆ, "ਕਪੂਰੀਂ ਰਾਹ ਵਿੱਚ ਸਾਗ ਨੂੰ ਜਾਂਦੀਆਂ ਦੋ ਕੁੜੀਆਂ ਮਿਲੀਆਂ ਸਨ । ਓਹਨਾ ਸੁਨੇਹਾ ਦਿੱਤਾ ਕਿ ਭੂਆ ਸੈਦ ਕਬੀਰ ਦੇ ਮੇਲੇ ਤੇ ਜਰੂਰ ਆਵੇ ।

"ਹੱਛਾ ਤੈਨੂੰ ਸਾਮੋ ਤੇ ਚੰਨੋ ਮਿਲੀਆਂ ਹੋਣੀਆਂ ਏਂ ।" ਸੰਤੀ ਨੇ ਪੇਕਿਆਂ ਤੋਂ ਸੁਣਕੇ ਖੁਸ਼ੀ ਅਨੁਭਵ ਕਰਦਿਆਂ ਆਖਿਆ ।

"ਇਉਂ ਨਾਂ ਤਾਂ ਮੈਂ ਉਹਨਾ ਦੇ ਜਾਣਦਾ ਨਹੀਂ ।""

"ਤੈਨੂੰ ਉਹਨਾ ਨੇ ਕਿਵੇਂ ਸਿਆਣ ਲਿਆ ਕਿ ਤੂੰ ਨਵੇਂ ਪਿੰਡ ਦਾ ਹੀ ਏਂ ?"

ਰੂਪ ਨੂੰ ਕੋਈ ਛੇਤੀ ਜਵਾਬ ਨਾਂ ਔਹੜਿਆ ਤੇ ਉਸ ਗੱਲਜਿਹੀ ਬਣਾ ਕੇ ਉੱਤਰ ਦਿੱਤਾ :

"ਕਪੂਰੀਂ ਫਰਮਾਹਾਂ ਵਾਲੇ ਖੂਹ ਤੇ ਮੈਨੂੰਇਕ ਮੁੰਡਾ ਮਿਲਿਆ ਮੇਰਾ ਲਿਹਾਜੂ ਹੀ ਐ । ਮੈਂ ਉਸਨੂੰ ਨਵੇਂ ਪਿੰਡ ਆਉਣ ਲਈ ਕਿਹਾ ਸੀ, ਸ਼ਾਇਦ ਕੋਲੋਂ ਦੀ ਲੰਘਦੀਆਂ ਨੇ ਓਦੋਂ ਸੁਣ ਲਿਆ ਹੋਣਾਂ ।

ਸੰਤੀ ਬਹੁਤੀ ਚਤਰ ਨਹੀਂ ਸੀ, ਦਿੱਧੇ ਸਾਦੇ ਸੁਭਾਅ ਵਾਲੀ ਔਰਤ ਸੀ ਜਿਹੜੀ ਚਿਹਰੇ ਤੋਂ ਅੰਦਰਲੇ ਭਾਵ ਨਹੀਂ ਪੜ ਸਕਦੀ ਸੀ ।

"ਹੂੰ" ਸੰਤੀ ਨੇ ਹੁੰਗਾਰਾ ਭਰਦਿਆਂ ਆਖਿਆ, "ਉਹਨਾ ਦੋਹਾਂ ਦਾ ਆਪੋ ਵਿੱਚ ਈ ਬੜਾ ਸਹੇਲਪੁਨਾ ਹੈ ।"

"ਬਹੁਤਾ ਕੁਝ ਤਾਂ ਮੈਂ ਵੀ ਉਲਟਾ ਕੇ ਨਹੀਂ ਪੁੱਛਿਆ ।"

"ਜੇ ਸਨੇਹਾ ਨਾ ਵੀ ਆਉਂਦਾ ਤਾਂ ਮੈਂ ਤਾਂ ਵੀ ਜਾਣਾ ਸੀ । ਅੱਜ ਦਿਨ ਕੀ ਹੈ ।"

"ਐਤਵਾਰ ।"

"ਹਾਂ ਸੱਚ ਅੱਜ ਸਾਡੇ ਮੇਦਨ ਨੂੰ ਵੀ ਸਕੂਲੋਂ ਛੁੱਟੀ ਹੈ ।"ਐਸ ਵੀਰਵਾਰ ਨੂੰ ਤਿੰਨ ਦਿਨ ", ਸੰਤੀ ਨੇ ਉਂਗਲਾਂ ਦੇ ਵਾਢੇ ਗਿਣਦਿਆਂ ਕਿਹਾ, ਮੇਲਾ ਅਗਲੇ ਤੋਂ ਅਗਲੇ ਵੀਰਵਾਰ ਦਾ ਏ । ਅਜੇ ਸਤਾਰਾਂ ਠਾਰਾਂ ਦਿਨ ਪਏ ਆ । ਮੈਂ ਆਪਣੇ ਭਰਾ ਨੂੰ ਨਾਲ ਲਿਆ ਕੇ ਜਿਉਣੇ ਔਂਤ ਨਿਪੁੱਤੇ ਦਾ ਬੀ ਕਜੀਆ ਨਬੇੜਨਾ ਹੈ ।

"ਭਲਾ ਚਾਚੀ ਉਹ ਆ ਕੇ ਕੀ ਕਰੂ ।"

"ਆਦਮੀ ਕੱਠੇ ਕਰਕੇ ਫੇਰ ਪੁੱਛਾਂਗੇ, ਨਹੀਂ ਸਰਕਾਰੇ ਅਰਜੀ ਪਾਵਾਂਗੇ ।"

"ਚਾਚੀ ਕਿੰਨਾ ਪੁੱਛ ਲਵੋ, ਉਸ ਤੁਹਾਡੇ ਪੈਰ ਨਹੀਂ ਲੱਗਣ ਦੇਣੇ "ਰੂਪ ਨੇ ਹਮਦਰਦੀ ਜਤਾਉਂਦਿਆਂ ਕਿਹਾ ।

"ਫੇਰ ਰੂਪ ਤੂੰ ਹੀ ਕੋਈ ਉਪਾਅ ਦੱਸ । ਮੇਰੀ ਜਾਨ ਬੜੀ ਔਖੀ ਐ ।"

"ਤੂੰ ਅਗਲੇ ਸਾਲ ਵਾਸਤੇ ਜਮੀਨ ਹੁਣੇ ਮਾਮਲੇ ਤੇ ਲਿਖਾ ਦੇ ।"

"ਮੇਰੇ ਕੋਲੋ ਤਾਂ ਇਉਂ ਕਿਸੇ ਲਿਖਾਉਣੀ ਨਹੀਂ ।"

"ਲਾਲਚ ਨੂੰ ਕੋਈ ਲਖਾ ਲੂਗਾ ਤੂੰ ਥੋੜੀ ਸਸਤੀ ਦੇ ਦੇਵੀਂ ।"

"ਫੇਰ ਰੂਪ ਤੂੰ ਹੀ ਕੋਈ ਗਾਹਕ ਲੱਭ ਇਹੋ ਜਿਹਾ । ਮੇਰੇ ਕੋਲੋਂ ਤਾਂ ਕਿਸੇ ਐਵੇਂ ਵੀ ਨਹੀਂ ਲਿਖਾਉਣੀ ।"

ਰੂਪ ਨੇ ਸੰਤੀ ਵੱਲ ਵੇਖਿਆ । ਉਸ ਨੂੰ ਇਸਤਰੀ ਦਾ ਫੁੱਲ ਚਿਹਰਾ ਮਰਦ ਦੇ ਜੁਲਮ ਸੇਕ ਨਾਲ ਝੁਲਸਿਆ ਜਾਪਿਆ, ਜਿਹੜਾ ਮਰਦ ਕੋਲੋਂ ਹੀ ਮੁੜ ਤਰਸ ਤੇ ਹਮਦਰਦੀ ਮੰਗ ਰਿਹਾ ਸੀ । ਰੂਪ ਦੇ ਦਿਲ ਨੂੰ ਤਕੜਾ ਧੱਕਾ ਵੱਜਾ ਤੇ ਜਜਬਾਤ ਭਰ ਕੇ ਉਸ ਕਿਹਾ :

"ਕੋਈ ਨਹੀਂ ਚਾਚੀ ਤੂੰ ਫਿਕਰ ਨਾਂ ਕਰ । ਜੇ ਹੋਰ ਕਿਸੇ ਨੇ ਜਮੀਨ ਮਾਮਲੇ ਤੇ ਨਹੀਂ ਲਈ ਤਾਂ ਮੈਂ ਤੇ ਜਗੀਰ ਸਲਾਹ ਕਰਕੇ ਰੱਖ ਲਵਾਂਗੇ ।"

ਜਗੀਰ ਤੀਹਾਂ ਵਿੱਚ ਧੜਕਦਾ ਭਰਿਆ ਗੱਭਰੂ ਸੀ, ਜਿਹੜਾ ਰੂਪ ਨਾਲ ਚਾਰ ਮਣ ਪੱਕੇ ਦੀ ਬੋਰੀ ਦਾ ਬਾਲਾ ਕਢਵਾਉਂਦਾ ਹੁੰਦਾ ਸੀ । ਲੰਮੀਆਂ-ਲੰਮੀਆਂ ਬਾਹਾਂ ਅਤੇ ਹਿੱਕ ਨਾਲ ਉਹ ਮੱਲਾਂ ਵਾਂਗ ਤੁਰਦਾ ਸੀ । ਪਰ ਸਾਉਲੇ ਚਿਹਰੇ ਤੇ ਮਾਤਾ ਦੇ ਦਾਗਾਂ ਨੇ ਉਸਦੇ ਚਿਹਰੇ ਦੀ ਆਬ ਖੋਹ ਲਈ ਸੀ । ਵਿਆਹਿਆ ਹੋਣ ਤੇ ਵੀ ਔਰਤਾਂ ਨੂੰ ਨਫ਼ਰਤ ਕਰਨੀ ਦਿਲੋਂ ਨਹੀਂ ਮਾਰ ਸਕਿਆ ਸੀ । ਜਗੀਰ ਰੂਪ ਦਾ ਘਰਾਂ 'ਚੋਂ ਭਰਾ ਲਗਦਾ ਸੀ, ਪਰ ਭਰਾ ਨਾਲੋਂ ਹੁਣ ਯਾਰ ਬਹੁਤਾ ਸੀ ।

ਰੂਪ ਨੇ ਸੰਤੀ ਨੂੰ ਘਰੋਂ ਆਉਂਦਿਆਂ ਸੁਨੇਹਾ ਇਕ ਵਾਰ ਫਿਰ ਦੁਰਾਇਆ । ਉਸ ਨੂੰ ਸੁਨੇਹਾ ਦੇਣ ਵਿੱਚ ਕਾਫੀ ਤਸੱਲੀ ਸੀ ਅਤੇ ਉਹ ਕੁੜੀ ਉਸ ਨੂੰ ਮੁੜ ਮੁੜ ਯਾਦ ਆ ਰਹੀ ਸੀ ਜਾਂ ਉਸਦਾ ਦਿਲ ਉਸਨੂੰ ਯਾਦ ਕਰਨ ਲਈ ਮਜਬੂਰ ਸੀ ।

ਉਰਲੀ ਢਾਬ ਦਾ ਗੰਧਲਿਆ ਪਾਣੀ,

ਪਰਲੀ ਢਾਬ ਦੇ ਰੋੜੇ

ਚੀਨੇ ਕਬੂਤਰ, ਕਦੋਂ ਕਰਨਗੇ ਮੋੜੇ ।

ਭਾਗ : ਚੌਥਾ

ਹੁਲ ਗਈ ਵੇ

ਚੰਨ ਛਿਪ ਗਿਆ, ਚੁਬਾਰਾ ਤੇਰਾ ।

ਭੁਲ ਗਈ ਵੇ ।

ਲੋਹੜੀ ਦਾ ਦਿਨ ਸੀ । ਬਚਨੋ ਦੇ ਘਰ ਵਾਲਾ ਸਾਧੂ ਸਿੰਘ ਆਪਣੇ ਪਾਪ ਲਾਉਣ ਅੰਮਿ।ਤਸਰ ਇਸ਼ਨਾਨ ਕਰਨ ਗਿਆ ਸੀ । ਦਵਾਈਆਂ ਬੂਟੀਆਂ ਨਾਲ ਉਸਨੂੰ ਰੇਸ਼ੇ ਦੀ ਬੀਮਾਰੀ ਤੋਂ 'ਰਾਮ ਨਹੀਂ ਆਇਆ ਸੀ । ਉਸ ਖਿਆਲ ਕੀਤਾ, ਸ਼ਾਇਦ ਬਾਬੇ ਦੀ ਸੁੱਖ ਨਾਲ ਈ ਰਾਜੀ ਹੋ ਜਾਵਾਂ । ਬਚਨੋ ਲਈ ਰੂਪ ਨੂੰ ਮਿਲਣ ਦੀ ਵਿਹਲ ਮਸਾਂ ਹੱਥ ਲੱਗੀ ਸੀ । ਉਸ ਰੂਪ ਦੀ ਗਵਾਢਣ ਰਾਜੀ ਮਰਾਸਣ ਨਾਲ ਚੰਗੀ ਸਾਂਊ ਗੰਢ ਲਈ ਸੀ । ਬਚਨੋ ਨੇ ਰੂਪ ਨਾਲ ਮੁਹੱਬਤ ਪਾਉਣ ਲਈ ਪਹਿਲੋਂ ਰਾਜੀ ਨਾਲ ਗੱਲ ਗਿਣੀ ਮਿੱਥੀ ਸੀ, ਮਰਾਸਣ ਰੂਪ ਨੂੰ ਹਾਲੇ ਕੁਝ ਨਰਮ ਜਾਣ ਕੇ ਡਰਦੀ ਕੁਝ ਆਖ ਨਾ ਸਕੀ ।ਪੱਕੀ ਉਮਰ, ਜਿੰਦਗੀ ਦੇ ਤਜਰਬੇ ਵਿੱਚ ਆ ਕੇ ਕਈ ਹੌਲੀਆਂ-ਭਾਰੀਆਂ ਗੱਲਾਂ ਸਹਾਰ ਜਾਂਦੀ ਹੈ । ਪਰ ਬਚਨੋ ਤੇ ਰੂਪ ਦੀ ਕਿਸੇ ਗੱਲ ਦਾ ਵੀ ਰਾਜੀ ਤੋਂ ਲੁਕਾ ਨਹੀਂ ਰਿਹਾ ਸੀ । ਉਸ ਨੂੰ ਬਚਨੋ ਨੇ ਅੱਜ ਕਿਹਾ ਸੀ ਕਿ ਉਸਦੇ ਘਰ ਵਿੱਚ ਦੀ ਪੌੜੀ ਚੜ੍ਹਕੇ ਰੂਪ ਕੋਲ ਜਾਵੇਗੀ ।

ਦਿਨ ਛਿਪਣ ਤੋਂ ਪਿੱਛੋਂ ਹੀ ਕੁੜੀਆਂ-ਬੁੜੀਆਂ ਨੇ ਰਲ ਕੇ ਖੁੱਲੀ ਥਾਂ ਪਾਥੀਆਂ ਦੀ ਗਹੀਰੀ ਚਿਣ ਦਿੱਤੀ ਅਤੇ ਉਸ ਦੇ ਵਿਚਕਾਰ ਕੇਹ ਤੇ

ਕਮਾਦ ਦੀ ਛਿੱਲ ਰੱਖੀ ਹੋਈ ਸੀ ।ਛੋਟੀਆਂ ਬਾਲੜੀਆਂ ਊਟ-ਪਟਾਂਗ ਗੀਤ ਗਾ ਰਹੀਆਂ ਸਨ । ਹਨੇਰਾ ਵਧ ਰਿਹਾ ਸੀ । ਵੱਡੀਆਂ ਸੁਆਣੀਆਂ ਨੇ ਵੀ ਲੋਹੜੀ ਦੇ ਨਿੱਘੇ ਚਾਨਣ ਵਿੱਚ ਫਿਕਰਾਂ ਨੂੰ ਭੁਲਾ ਦਿੱਤਾ ਸੀ ਮੁਟਿਆਰਾਂ ਤੇ ਵਹੁਟੀਆਂ ਦੀਆਂ ਅਬੋਲ ਖੁਸ਼ੀਆਂ ਗੁੱਝਿਆਂ ਹਾਣੀਆਂ ਦੀਆਂ ਅੱਖਾਂ ਵਿੱਚ ਮੁਸਕਾ-ਮੁਸਕਾ ਜਾਂਦੀ । ਵਲਵਲੇ ਲੋਹੜੀ ਦੀ ਲਾਟ ਵਾਂਗ ਮਚਲ ਰਹੇ ਸਨ ਅਤੇ ਸਾਰਿਆਂ ਦੀਆਂ ਅੱਖਾਂ ਵਿੱਚ ਮੁਸਕਾਂਦੀ ਲਾਟ ਨੱਚ ਰਹੀ ਸੀ । ਨਿੱਘੀ ਰਾਤ ਵਿੱਚ ਪਿਆਰ ਹੁਸਨ ਜਵਾਨ ਲਹੂ ਮੁਸਮਸੀਆਂ ਛੇੜ ਰਿਹਾ ਸੀ । ਲੋਹੜੀ ਸੇਕ ਰਹੀਆਂ ਨਿੱਕੀਆਂ-ਵੱਡੀਆਂ ਦੀ ਕੰਨ 'ਚ ਪਾਈ ਨਹੀਂ ਸੁਣਦੀ ਸੀ । ਐਨੇ ਰੌਲੇ ਵਿੱਚ ਲਾਗੇ ਬੈਠੀਆਂ ਵੀ ਆਪਣੀ ਗੱਲ ਸਮਝ-ਸਮਝਾ ਨਹੀ ਸਕਦੀਆਂ ਸਨ । ਚਿੱਟੇ ਕਾਲੇ ਤਿਲ ਅਤੇ ਸਲਾਰੇ ਦੇ ਗੂਹੜੇ ਨੀਲੇ ਬੀ ਲੋਹੜੀ ਤੇ ਸੁੱਟਣ ਨਾਲ ਤਿੜ ਤਿੜ ਦੀ ਅਵਾਜ ਪੈਦਾ ਹੁੰਦੀ, ਜਿਹੜੀ ਸਾਰਿਆਂ ਦੇ ਚਿਹਰੇ ਖਿੜਾ ਜਾਂਦੀ । ਜਿੰਨਾਂ ਦੇ ਘਰੀਂ ਪਿਆਰ ਦਾ ਫਲ ਬੱਚੇ ਦੇ ਰੂਪ ਵਿੱਚ ਆਇਆ ਸੀ । ਉਹਨਾ ਖੁਸ਼ੀ ਵਿੱਚ ਰਿਵਾਜ ਅਨੁਸਾਰ ਗੁੜ ਵੰਡਣਾ ਸ਼ੁਰੂ ਕਰ ਦਿੱਤਾ ਸੀ । ਗੁੜ ਵੰਡਣ ਵੇਲੇ ਤਾਂ ਲੋਹੜੇ ਦਾ ਰੌਲਾ ਮੱਚ ਉੱਠਿਆ ।

"ਤਾਇਆ ਮੈਨੂੰ ਦੇਈਂ । ਚਾਚਾ ਮੈਨੂੰ । ਚੰਦਰੇ ਹੱਥਾਂ ਵਾਲਿਆਂ, ਖੁੱਲੇ ਜੇਰੇ ਨਾਲ ਵੱਡ । ਨੀ ਇਹ ਤੇ ਝੁਰਿਆ ਪਿਆ ਏ ।" ਇਤਿਆਦੀ ਅਵਾਜਾਂ ਨੇ ਸਾਰਿਆਂ ਦੇ ਸਿਰ ਦੁਖਣ ਲਾ ਦਿੱਤੇ ।

ਇਸ ਅਤਿ ਦੇ ਰੌਲੇ ਅਤੇ ਹੱਥੋਪਾਈ ਵਿੱਚ ਚੰਗਾ ਮੌਕਾ ਤਾੜ ਕੇ ਸਬ ਦੀ ਅੱਖ ਬਚਾ ਕੇ ਖਿਸਕ ਗਈ । ਲੋਹੜੀ ਰੂਪ ਦੇ ਘਰ ਤੋਂ ਬਹੁਤੀ ਦੂਰ ਨਹੀਂ ਸੀ । ਰਾਜੀ ਮਰਾਸਣ ਉਸਦੀ ਉਡੀਕ ਵਿੱਚ ਹਾਲੇ ਤੱਕ ਲੋਹੜੀ ਤੇ ਨਹੀਂ ਗਈ ਸੀ । ਸੱਦਣ ਆਈਆਂ ਨੂੰ 'ਮੀਰ ਥੋੜਾ ਢਿੱਲਾ ਹੈ, ਉਹਨੂੰ ਚਾਹ ਕਰਕੇ ਦੇ ਆਵਾਂ ਆਖ ਟਾਲ ਦਿੱਤਾ । ਜਦ ਮਾਮੂਲੀ ਜਿਹੇ ਸਾਹ ਚੜੇ ਤੇ ਬਚਨੋ, ਰਾਜੀ ਦੇ ਘਰ ਪਹੁੰਚੀ, ਤਦ ਮੀਰ ਸੱਚੀਂ ਆਪਣੀ ਬੁੱਢੀ ਹੁੱਕੀ ਮੂੰਹ ਵਿੱਚ ਪਾਈ ਅਗਲੇ ਅੰਦਰ ਪਿਆ ਊਂਘ ਰਿਹਾ ਸੀ । ਰਾਜੀ ਬਚਨੋ ਨੂੰ ਥੋੜਾ ਸਾਹ ਫੁਲੀ ਵੇਖ ਕੇ ਦੰਦਾ ਹੇਠ ਜੀਭ ਲੈਕੇ ਹੱਸ ਪਈ । ਰਾਜੀ ਨੈਂ ਬਚਨੋ ਨੂੰ ਪੌੜੀ ਵੱਲ ਹੱਥ ਦਾ ਇਸ਼ਾਰਾ ਕੀਤਾ ਅਤੇ ਆਪ ਅੰਦਰਲੇ ਬੂਹੇ ਅੱਗੇ ਹੋ ਕੇ ਦੀਵੇ ਦਾ ਬਾਹਰ ਆਉਂਦਾ ਮਿੰਨਾਂ ਜਿਹਾ ਚਾਨਣ ਰੋਕ ਲਿਆ । ਪੌੜੀ ਚੜਦੀ ਬਚਨੋ ਦਾ ਦਿਲ ਹਰ ਡੰਡੇ ਤੇ ਧੜਕਦਾ ਅਤੇ ਮੁੜ ਨਵੇਂ ਹੰਭਲੇ ਵਿੱਚ ਇਰਾਦਾ ਅੱਗੇ ਵਧ ਜਾਂਦਾ । ਜੀਵਨ, ਆਦਰਸ਼ ਵੱਲ ਕਦੇ ਕਦੇ ਵਧਦਾ ਹੈ, ਪਰ ਕਾਮਨਾ ਉਸਨੂੰ ਖੁਆਰ ਥਾਂ-ਥਾਂ ਕਰਦੀ ਹੈ । ਉਹ ਵੀਂਗੀ ਪੌੜੀ ਦੇ ਕਮਜੋਰ ਡੰਡਿਆਂ ਤੇ ਹੱਥ ਪਾ-ਪਾ ਕੇ ਮਸੀਂ ਕੰਧ ਤੇ ਚੜੀ ਸੀ । ਰੂਪ ਦੇ ਪੱਕੇ ਦਲਾਨ ਨੂੰ ਦੂਜੇ ਪਾਸੇ ਪੱਕੀਆਂ ਪੌੜੀਆਂ ਚੜਦੀਆਂ ਸਨ । ਮਰਾਸੀਆਂ ਵਾਲੇ ਪਾਸੇ ਕੋਈ ਲੱਕੜ ਦੀ ਪੌੜੀ ਵੀ ਨਹੀਂ ਸੀ । ਘੁੰਗਣੀ ਮਾਰ ਕੇ ਕੰਧ ਤੇ ਬੈਠੀ ਬਚਨੋ ਨੇ ਹੇਠਾਂ ਤੱਕਿਆ । ਕੰਧ ਦੇ ਨਾਲ-ਨਾਲ ਖੁਰਲੀ ਬਣੀ ਹੋਈ ਸੀ ।

ਹੇਠਾ ਛਾਲ ਮਾਰ ਕੇ ਸੱਟ ਲੱਗਣ ਦੇ ਖਿਆਲ ਨੇ ਉਸਨੂੰ ਕੰਬਾ ਦਿੱਤਾ । ਉਹ ਬੜੀ ਕਾਹਲੀ ਸੋਚ ਰਹੀ ਸੀ ਕਿ ਹੁਣ ਕੀ ਕਰਾਂ, ਔਰਤ ਦੀ ਫਿਤਰਤ ਵਿੱਚ ਇਹ ਖਾਸ ਸਿਫਤ ਹੈ ਕਿ ਉਹ ਜਜਬਾਤੀ ਰੌਂ ਵਿੱਚ ਪੰਘਰਦੀ ਅਤੇ ਮੁਸ਼ਕਿਲਾਂ ਵਿੱਚ ਫਸੀ ਵੀ ਕੁਝ ਚੰਗਾ ਸੋਚ ਸਕਦੀ ਹੈ ।ਉਸ ਕੰਧ ਤੋਂ ਰੋੜੀ ਪੱਟ ਕੇ ਵਿਹੜੇ ਵਿੱਚ ਵਗਾਹ ਕੇ ਮਾਰੀ, ਪਰ ਉੱਤਰ ਕੋਈ ਨਾ ਾਇਆ । ਫਿਰ ਕੰਧ ਤੇ ਬੈਠਿਆਂ ਉਸਨੂੰ ਕਿਸੇ ਦੇ ਵੇਖ ਲੈਣ ਦੇ ਖਿਆਲ ਨੇ ਚੌਕੰਨਾ ਕਰ ਦਿੱਤਾ । ਉਹ ਇੱਕ ਦਮ ਤ੍ਰਭਕੀ ਤੇ ਦੂਜੇ ਹੀ ਪਲ ਉਸਦੇ ਵਿੱਚ ਲੋਹੜੇ ਦਾ ਬਲ ਆਗਿਆ । ਉਹ ਕੰਧ ਨੂੰ ਹੱਥ ਪਾ ਕੇ ਲਮਕ ਗਿਆ ਅਤੇ ਆਪਣੇ ਆਪ ਨੂੰ ਸੰਭਾਲ ਕੇ ਖੁਰਲੀ ਵਿੱਚ ਛਾਲ ਮਾਰ ਦਿੱਤੀ ।

............

ਰੂਪ ਕੋਲੋਂ ਥੋੜਾ ਹੀ ਸਮਾਂ ਪਹਿਲਾਂ ਉਸਦਾ ਪੱਗ-ਵੱਟ ਭਰਾ ਜਗੀਰ ਉਠ ਕੇ ਗਿਆ ਸੀ । ਬਚਨੇ ਦਾ ਅੱਕ ਰਾਤੀਂ ਰੂਪ ਨੂੰ ਮਿਲਣ ਦਾ ਕਰਾਰ ਸੀ । ਜਗੀਰ ਠੇਕੇ ਤੋਂ ਸ਼ਰਾਬ ਦੀ ਬੋਤਲ ਲੈ ਆਇਆ ਸੀ । ਰੂਪ ਨੇ ਪੀਣੋਂ ਨਾਂਹ-ਨੁੱਕਰ ਕੀਤੀ, ਪਰ ਅੱਗਰੇ ਹਮੇਸ਼ਾ ਪੀ ਲੈਂਦਾ ਸੀ । ਰੂਪ ਨਹੀਂ ਸੀ ਚਾਹੁੰਦਾ, ਕਿ ਜਗੀਰ ਬਹੁਤਾ ਚਿਰ ਉਸ ਕੋਲ ਰਹੇ । ਪਰ ਪਿਆਏ ਬਿਨਾ ਜਗੀਰ ਵੀ ਜਾਣਾ ਵਾਲਾ ਨਹੀਂ ਸੀ । ਅਖੀਰ ਰੂਪ ਨੇ ਛੇਤੀ ਛੇਤੀ ਗਲੋਂ ਗਲਾਵਾਂ ਲਾਹੁਣ ਲਈ ਉਸ ਨਾਲ ਪੀਣੀ ਸ਼ੁਰੂ ਕਰ ਦਿੱਤੀ । ਸ਼ਰਾਬ ਪੀਂਦਿਆਂ ਉਦਰੀਆਂ-ਗੁਦਰੀਆਂ ਮਾਰਨ ਤੋਂ ਬਿਨਾ ਉਨਾਂ ਦੇ ਸੰਨ ਮੱਤੀ ਦੀ ਜਮੀਨ ਵਾਲੀ ਗੱਲ ਵੀ ਛਿੜੀ । ਪਰ ਜਗੀਰ ਨੇ ਸਰਸਰੀ ਗੱਲ ਸਮਝ ਕੇ ਆਖਿਆ :

"ਜਿਵੇਂ ਤੂੰ ਆਖੇਂਗਾ, ਬਾਈ ਕਰ ਲਾਂਗੇ, ਕਿਹੜੀ ਗੱਲ ਹੈ ।"

"ਜੇ ਕੋਈ ਹਭੀ-ਨਭੀ ਪਈ ?"

"ਤੇਰੀ ਖਾਤਰ ਸਬ ਕੁਝ ਕਰਲਾਂਗੇ ।" ਜਗੀਰ ਨੇ ਬੋਤਲ ਤੇ ਕੌਲੀ ਰੂਪ ਵੱਲ ਵਧਾਈ ।

"ਮੈਨੂੰ ਤਾਂ ਯਾਰ ਦੇ ਹਾੜਿਆਂ ਨਾਲ ਈ ਤਾਰ ਆ ਗਈ । ਤੂੰ ਦੋ ਹੋਰ ਪੀ, ਤੇਰੀਆਂ ਅੱਖਾਂ ਅਜੇ ਵੀ ਚਿੱਟੀਆਂ ਪਈਆਂ ਹਨ ।" ਰੂਪ ਨੇ ਲਾਲਟੈਣ ਦੇ ਚਾਨਣ ਵਿੱਚ ਦੇਖ ਮੁਸਕੁਰਾਂਉਦਿਆਂ ਕਿਹਾ ।

ਰੂਪ ਨੇ ਜਗੀਰ ਦੇ ਵਰਜਦਿਆਂ ਵਰਜਦਿਆਂ ਉਸਦੀ ਕੌਲੀ ਭਰ ਦਿੱਤੀ ।

"ਨਸ਼ੇ ਵਾਲਾ ਤਾਂ ਅੱਗੇ ਈ ਅੰਤ ਨਹੀਂ, ਆਹ ਕੌਲੀ ਤਾਂ ਪੱਥ ਚੱਕ ਦੂ ।" ਜਗੀਰ ਨੇ ਕੌਲੀ ਮੂੰਹ ਲਾਉਣ ਲਈ ਮੁੱਛਾਂ ਤੋਂ ਦੀ ਹੱਥ ਫੇਰਿਆ ।

ਰੂਪ ਹਰ ਵਾਰੀ ਜਗੀਰ ਨੂੰ ਬਹੁਤੀ ਪਾ ਰਿਹਾ ਸੀ, ਜਿਸ ਦਾ ਜਗੀਰ ਤੇ ਛੇਤੀ ਅਸਰ ਹੋਣਾ ਕੁਦਰਤੀ ਸੀ । ਜਗੀਰ ਦੀਆਂ ਅੱਖਾਂ ਵਿੱਚ ਲਾਲੀ ਮੁਸਕਾਉਣ ਲੱਗ ਪਈ । ਰੂਪ ਨੇ ਉਸਦੀ ਖਲੋਤੀ ਅੱਖ ਵੇਖਕੇ ਇੱਕ ਹੋਰ ਪੈੱਗ ਵੱਟਵਾਂ ਲਾ-ਲੁਆ ਦਿੱਤਾ ।

ਜਗੀਰ ਨੂੰ ਸ਼ਰਾਬੀ ਵੇਖਕੇ ਉਸ ਕਿਹਾ :

"ਜਗੀਰ ਹੁਣ ਤੂੰ ਘਰ ਜਾਂਦਾ ਰਹਿ ।"

"ਮੈਂ ਤਾਂ ਬਾਈ ਤੇਰੇ ਕੋਲ ਪੈਣਾ, ਤੇਰੇ ਨਾਲ ।" ਜਗੀਰ ਏਨੀ ਆਖ ਕੇ ਝੂਟਾ ਖਾ ਗਿਆ ।

ਏਨੀ ਗੱਲ ਸੁਣਕੇ ਰੂਪ ਦਾ ਨਸ਼ਾ ਗਰਨ ਦੇਕੇ ਲਹਿ ਗਿਆ । ਉਸ ਕੁਝ ਸੋਚ ਕੇ ਆਖਿਆ ।

"ਚਲ ਲੋਹੜੀ ਤਾਂ ਵੇਖ ਆਈਏ ।"

"ਚੱਲ ।"

ਉਹ ਇਕਦਮ ਉੱਠ ਖਲੋਤਾ । ਉਸ ਦੇ ਪੈਰ ਥਿੜਕ ਗਏ, ਪਰ ਸੰਭਲਦਿਆਂ ਨਸ਼ੇ ਦੀ ਲੋਰ ਵਿੱਚ ਗਾਂਦਿਆਂ ਕਿਹਾ :

"ਓ ਹੋ ਕੇ ਸ਼ਰਾਬੀ ਜਾਨਾ, ਘਰ ਭਗਵਾਨੇ ਦੇ ।"

ਰੂਪ ਨੇ ਚੌਥਾ ਹਿੱਸਾ ਰਹਿੰਦੀ ਬੋਤਲ ਉਸ ਨੂੰ ਫੜਾਈ । ਜਗੀਰ ਨੇ ਹੱਥ ਪਿਛਾਂਹ ਕਰਦਿਆਂ ਕਿਹਾ :

"ਪਈ ਰਹਿਣ ਦੇ ਏਥੇ ਹੀ ।"

"ਨਹੀਂ, ਕਿਤੇ ਹੋਰ ਥਾਂ ਮੌਕਾ ਲੱਗ ਜੂ ।"

ਜਗੀਰ ਰੂਪ ਦੀ ਆਖੀ ਗੱਲ ਬਹੁਤ ਘੱਟ ਮੋੜਦਾ ਸੀ । ਉਸ ਦੀ ਮਾਨਸਿਕ ਕਮਜੋਰੀ ਰੂਪ ਨੂੰ ਸੁਹਣਾ ਹੋਣ ਦੇ ਨਾਲ-ਨਾਲ ਸਿਆਣਾ ਵੀ ਮੰਨਦੀ ਸੀ । ਉਸ ਬੋਤਲ ਚਾਦਰੇ ਦੀ ਡੱਬ ਵਿੱਚ ਦੇ ਲਈ । ਰੂਪ ਬਿਲਕੁਲ ਕੈਮ ਹੋ ਕੇ ਤੁਰ ਰਿਹਾ ਸੀ । ਪਰ ਜਗੀਰ ਤੁਰਦਾ ਹੁਲਾਰੇ ਖਾ ਰਿਹਾ ਸੀ । ਜਿਉਂ ਹੀ ਉਸਨੂੰ ਬਾਹਰਲੀ ਹਵਾ ਲੱਗੀ, ਨਸ਼ੇ ਦਾ ਬਲ ਹੋਰ ਤੇਜ ਹੋ ਗਿਆ ਅਤੇ ਉਹ ਗੇੜਾ ਖਾ ਕੇ ਕੰਧ ਨਾਲ ਆ ਵੱਜਾ ਅਤੇ ਡਿੱਗਣੋਂ ਮਸਾਂ ਬਚਿਆ ।

"ਤੂੰ ਬਾਈ ਸਿਹਾਂ ਫਿਕਰ ਨਾ ਕਰ ਓ ।" ਜਗੀਰ ਸਚਮੁਚ ਫਿਕਰ ਭੁਲਾ ਚੁੱਕਾ ਸੀ ।

ਲੋਹੜੀ ਵਿੱਚ ਜਾ ਕੇ ਰੂਪ ਨੇ ਜਗੀਰ ਦੀ ਬਾਂਹ ਇੱਕ ਹੋਰ ਮੁੰਡੇ ਨੂੰ ਫੜਾ ਦਿੱਤੀ ਅਤੇ ਉਸਨੂੰ ਹੱਥ ਘੁੱਟ ਕੇ ਸਮਝਾ ਦਿੱਤਾ, ਇਸਨੂੰ ਘਰ ਪਾ ਦੇਵੀਂ । ਰੂਪ ਜਗੀਰ ਨੂੰ ਘਚਾਣੀ ਦੇਕੇ ਘਰ ਆ ਗਿਆ ਅਤੇ ਅੰਦਰੋਂ ਕੁੰਡਾ ਮਾਰ ਕੇ ਬੇਫਿਕਰ ਹੋ ਗਿਆ ।

ਜਗੀਰ ਨੂੰ ਗਿਆਂ ਹਾਲੇ ਦੋ ਮਿੰਟ ਹੀ ਹੋਏ ਸਨ, ਪਰ ਉਸਨੂੰ ਘੰਟੇ ਹੋ ਗਏ ਜਾਪੇ । ਹੁਣ ਉਸਨੂੰ ਬਚਨੋ ਦੇ ਚਿਰ ਲਾਉਣ ਤੇ ਗੁੱਸਾ ਆ ਰਿਹਾ ਸੀ । ਫਿਰ ਉਸ ਛੱਪੜ ਤੇ ਮਹੀਆਂ ਨੁਹਾਉਣ ਜਾਂਦੀ ਬਚਨੀ ਦੀ ਹੌਲੀ ਜਿਹੀ ਆਖੀ ਗੱਲ ਦਿਮਾਗ ਵਿੱਚ ਦੁਹਰਾਈ, ਅੱਜ ਰਾਤੀਂ.......।"ਅੱਜ ਰਾਤੀਂ ਤਾਂ ਉਸ ਸਾਫ ਸੁਣ ਲਿਆ ਸੀ ਬਾਕੀ ਅਰਥਾਂ ਦਾ ਅਨੁਮਾਨ ਉਸ ਆਪ ਲਾ ਲਿਆ ਸੀ । ਨਸ਼ੇ ਦੇ ਖੁਮਾਰ ਅਤੇ ਬਚਨੀ ਦੀ ਉਡੀਕ ਵਿੱਚ ਉਸਨੇ ਅੰਗੜਾਈ ਲਈ। ਉਹ ਬੇਕਰਾਰ ਸੀ । ਥੋੜੇ ਚਿਰ ਪਿੱਛੋਂ ਉਸ ਨਿਰਾਸ ਹਾਸੇ ਵਿੱਚ ਆਪਣੇ ਆਪ ਨੂੰ ਕਿਹਾ "ਲੈ ਆਉਣਾ ਆ ਜਾਵੇ ਨਹੀਂ ਮਾ ਨੂੰ ਯਾਦ ਕਰੇ ।

ਸਾਨੂੰ ਵੀ ਬਹੁਤੀ ਤਾਂਘ ਨਹੀਂ ।"

ਫਿਰ ਉਹ ਤਕੜਾ ਕਹਿਕਾ ਮਾਰ ਕੇ ਹੱਸ ਪਿਆ । ਪਾਲਾ ਉਸ ਨੂੰ ਆਖਰਾਂ ਦੀ ਠੰਡ ਵਿੱਚ ਵੀ ਪਰਤੀਤ ਨਹੀਂ ਹੋ ਰਿਹਾ ਸੀ । ਅੰਦਰ ਵੜਦਿਆਂ ਹੀ ਉਸਨੇ ਬਮੰਜੇ ਦੀ ਪੁਆਂਦੀ ਗੋਲ ਕੀਤੇ ਬਿਸਤਰੇ ਨੂੰ ਗਾਲ ਕੱਢ ਮਾਰੀ । ਉਸ ਵੇਲੇ ਜੇ ਕੋਈ ਉਸਨੂ ਵੇਖਦਾ, ਤਦ ਸਮਝਦਾ,

ਉਹ ਬਿਸਤਰਾ ਵਿਛਾ ਨਹੀਂ ਸਗੋਂ ਗੁੰਨ ਰਿਹਾ ਹੋਵੇ। ਮੁੜ ਬਾਹਰ ਵਿਹੜੇ ਵਿੱਚ ਆ ਗਿਆ, ਬਚਨੋ ਹਾਲੇ ਵੀ ਨਾ ਆਈ। ਉਸਦਾ ਸਰੀਰ ਤੋੜ ਕਰ ਰਿਹਾ ਸੀ। ਉਹ ਕੁੰਡਾ ਖੋਲ ਕੇ ਬਚਨੀ ਨੂੰ ਲੋਹੜੀ ਤੇ ਵੇਖਣ ਚਲਿਆ ਗਿਆ। ਉਹ ਓਥੇ ਵੀ ਕਿਤੇ ਨਾ ਦਿਸੀ। ਉਸ ਦਾ ਮਨ ਨਫਰਤ ਨਾਲ ਭਰ ਗਿਆ। ਜਦ ਮਨ ਵਿੱਚ ਗਾਲਾਂ ਦੇਂਦਾ ਵਾਪਸ ਪਰਤਿਆ, ਬਚਨੋ ਉਸਦੇ ਬਿਸਤਰੇ ਚੇ ਮੁਟਕੜੀ ਮਾਰੀ ਬੈਠੀ ਸੀ। ਉਸਦੇ ਨਸ਼ੇ ਦੀ ਤੋਟ ਇਕਦਮ ਚੜਾਈ ਵਿੱਚ ਬਦਲ ਗਈ। ਬਚਨੋ ਨੇ ਪੈਂਦੀ ਸੱਟੇ ਕਿਹਾ।

"ਲੈ ਮਰ ਜਾਨਿਆ ਕੰਧ ਤੋਂ ਛਾਲ ਮਾਰਦਿਆਂ ਦੋਵੇਂ ਲੱਤਾਂ ਟੁੱਟ ਗਈਆਂ।"

"ਥੂੰ ਸਰਦਾਰਨੀ, ਪਾਰੋਂ ਬੋਲ ਮਾਰਦੀ : ਮੈਥੋਂ ਕੰਧ ਟੱਪਿਆਂ ਨਾ ਜਾਵੇ, ਖਿੱਚ ਲੈ ਬਾਂਹ ਫੜਕੇ।"

ਫੁੱਲ ਦੀ ਕਿਹੜਾ ਲੱਗਣ ਦੇਂਦਾ ਸੀ, ਰੂਪ ਨੇ ਵਲਵਲਿਆਂ ਦੀ ਮਚਲਾਣ ਵਿੱਚੋਂ ਆਖਿਆ।

"ਕਿਸੇ ਜਾ ਵੱਡੇ ਦਾ ਡਰ ਨਹੀਂ ਸੀ ਨਾ।"

ਮਚਦੀ ਕਾਮਨਾ ਪੋਹ-ਮਾਘ ਦਾ ਕੱਕਰ ਨਹੀਂ ਠਾਰ ਸਕਦਾ। ਜ਼ਿੰਦਗੀ ਦੇ ਅਜੋੜ ਸਾਥ ਵਿੱਚ ਅਵੱਗਿਆ ਜਨਮ ਲੈਂਦੀ ਹੈ, ਜਿਸਨੂੰ ਸਮਾਜ ਦੋਸ਼ ਤੇ ਗੁਨਾਹ ਸਮਝਦਾ ਹੈ। ਪਰ ਸਮਾਜ ਨੇ ਕਦੇ ਇਹ ਨਹੀਂ ਸੋਚਿਆ, ਇਹ ਪੈਦਾ ਕਿਉਂ ਹੁੰਦੇ ਹਨ ? ਬਚਨੋ ਦਾ ਸੌਲਾ ਰੰਗ ਲਾਲਟੈਣ ਦੇ ਚਾਨਣ ਵਿੱਚ ਪੰਘਰ ਕੇ ਤਾਂਬੇ ਵਰਗਾ ਹੋ ਗਿਆ ਸੀ। ਰੂਪ ਦੇ ਮੰਜੇ ਦੇ ਪਿਛਲੇ ਪਾਸੇ ਪਿੱਤਲ ਮੜਿਆ ਸੰਦੂਕ ਖਲੋਤਾ ਸੀ। ਉਸ ਦੇ ਉਤਲੇ ਹਿੱਸੇ ਵਿੱਚ ਸਿਆਣੇ ਕਾਰੀਗਰ ਨੇ ਮੋਰ ਤੇ ਮੋਰਨੀ ਬਣਾਏ ਹੋਏ ਸਨ। ਰੂਪ ਨੇ ਹੱਸਦਿਆਂ ਕੁਝ ਸੋਚ ਕੇ ਪੁੱਛਿਆ :

"ਮੈਨੂੰ ਕੋਈ ਸਾਕ ਨਹੀਂ ਕਰਾਉਣਾ ?"

"ਮੈਨੂੰ ਈ ਰੱਖ ਲੈ।" ਬਚਨੋ ਨੇ ਝੱਟ ਹੀ ਮਸਖਰੀ ਕੀਤੀ।

"ਤੂੰ ਕਦੋਂ ਰਹਿਨੀਂ ਏਂ।"

"ਤੂੰ ਹਿੱਕ ਥਾਪੜ, ਰਹਿਣ ਨੂੰ ਕਿਹੜੀ ਗੱਲ ਏ।"

"ਇੰਨਾਂ ਚਾਲਾਂ ਨਾਲ ਕਿਸੇ ਹੋਰ ਨੂੰ ਚਾਰਿਆ ਕਰ।"

"ਲੈ ਵੇਖ ਲੈ, ਮੈਨੂੰ ਅੜਿਆ ਚਾਲਾਂ ਦੱਸਦਾ ਏਂ। ਸਾਕ ਜੱਟ ਮਚਲਾ ਆਪ ਨਹੀਂ ਲੈਂਦਾ।"

"ਹਾਸੇ ਨਾਲ ਤਾਂ ਹਾਸਾ ਰਿਹਾ।" ਰੂਪ ਨੇ ਥੋੜਾ ਗੰਭੀਰ ਹੋ ਕੇ ਕਿਹਾ, "ਤੂੰ ਚੱਜ ਦਾ ਸਾਕ ਜਰੂਰ ਕਰਾ ਦੇ।" ਇਉਂ ਚੋਰੀਆਂ ਕਿੰਨਾਂ ਕੁ ਚਿਰ ਕਰਾਂਗੇ, ਨਾਲੇ ਬਗਾਨੀ ਤੀਂਵੀ ਦੀ ਕਾਹਦੀ ਮੇਰ ਹੈ।

ਬਚਨੋ ਨੂੰ ਆਖਰੀ ਗੱਲ ਸੂਈ ਵਾਂਗ ਚੁਭ ਗਈ। ਰੂਪ ਉਸਦੇ ਪਹਿਲੀ ਉਮਰ ਵਿੱਚ ਜਿਉਣੇ ਨਾਲ ਸਾਰੇ ਕਾਰੇ ਵੇਖ ਤੇ ਸੁਣ ਚੁੱਕਾ ਸੀ। ਏਸੇ ਲਈ ਹੀ ਉਸ ਦੇ ਮਨ ਨੇ ਬਚਨੀ ਦੀ ਮੁਲਾਹਜੇਦਾਰੀ ਦਾ ਗੂੜਾ ਅਸਰ ਨਾ ਕਬੂਲਿਆ। ਬਚਨੋ ਨੂੰ ਉਸਦੀ ਆਖੀ ਗੱਲ ਕੱਟ ਕੇ ਸੁਟ ਗਈ। ਉਸ ਤਲਖੀ ਦੀ ਅੰਦਰ ਘੁੱਟ ਭਰਦਿਆਂ ਕਿਹਾ :

ਜੇ ਭਲਾ ਕੋਈ ਸਾਕ ਹੋਵੇ ਈ ਨਾ, ਫੇਰ ਭਲਾ ਕਿਵੇਂ ਸਰੇ। ਅਗਲੀ ਵਾਗੂੰ ਜੇ ਕੋਈ ਗਲ ਫਾਹ ਪੈ ਗਿਆ, ਤਾਂ ਰੋਈ ਜਣਦਿਆਂ ਨੂੰ।

"ਮੈਂ ਤੈਨੂੰ ਹੁਣੇ ਜੋ ਰੋਨਾ ਹਾਂ, ਕਿਸੇ ਭਲੇ ਘਰ ਦੀ ਧੀ ਲਿਆ ਦੇ।"

"ਫੇਰ ਆਹ ਮੂੰਹ ਨਹੀਂ ਰਹਿਣੇ।"

"ਬਈ ਹੀਰੀਏ ਮੈਂ ਨਹੀਂ ਮੁੱਖ ਮੋੜਦਾ ਤੇਰੇ ਵੱਲੋਂ, ਜਿੱਥੇ ਤੇਰੀ ਮਰਜੀ ਐ ਲਿਖਾ ਲੈ।"

"ਸਰਦਾਰਾ ਦਿਲ ਫਿਰ ਕੁਝ ਹੋਰ ਹੋ ਜਾਂਦੇ ਨੇ। ਮੈਨੂੰ ਕੀ ਲੋੜ ਏ, ਮੈਂ ਆਪਣੇ ਪੈਰ ਕੁਹਾੜੀ ਮਾਰਾਂ, ਮੈਨੂੰ ਤਾਂ ਮਸਾਂ ਥਿਆਇਆ ਏਂ।" ਬਚਨੋ ਦਾ ਆਪਾ ਰੂਪ ਤੇ ਉਲਰਿਆ ਪਿਆ ਸੀ। ਉਸ ਆਪ ਮੁਹਾਰੇ ਕਿਹਾ :

"ਮੇਰਾ ਯਾਰ ਸਰੂ ਦਾ ਬੂਟਾ, ਰੱਬ ਕੋਲੋਂ ਲਿਆ ਮੰਗ ਕੇ।"

"ਜੱਟੀਏ ਬਗਾਨੀਆਂ ਰੰਨਾਂ ਕਦ ਮਤਲਬ ਸਾਰਦੀਆਂ ਨੇ ।" ਰੂਪ ਬਿਲਕੁਲ ਸ਼ੁੱਧ ਤੇ ਭੋਲੇ ਹਿਰਦੇ ਵਿੱਚੋਂਮ ਬੋਲ ਰਿਹਾ ਸੀ ਅਤੇ ਬਚਨੀ ਖੰਡੀ ਸੀ, ਜਿਸ ਦੇ ਕਟਾਖਯ, ਤਿਰੀਆ ਛੱਲ ਵਿੱਚ ਭਿੱਜੇ ਚੱਲ ਰਹੇ ਸਨ ।

ਓਦੋਂ ਹੀ ਦੋਨਾਂ ਨੇ ਕੰਧ ਦੇ ਪਾਰੋਂ ਰਾਜੀ ਮਰਾਸਣ ਦੀ ਤਿੱਖੀ ਤੇ ਤੱਤੀ ਅਵਾਜ ਸੁਣੀ :

"ਤੈਨੂੰ ਅੱਲਾ ਰੱਖੇ, ਜੇ ਦਿਨੇ ਕਿਸੇ ਪ੍ਰਭ ਦਿਓਂ ਥੱਬੀ ਪੱਠੇ ਲੈ ਆਉਂਦਾ, ਆਹ ਤੇਰੀ ਲਗਦੀ ਟੈਰ ਨੂੰ ਤਾਂ ਪਾ ਦੇਂਦੀ । ਹੁਨ ਏਹਨੂੰ ਆਪਣਾ ਝਾਟਾ ਮੁੰਨ ਕੇ ਪਾਵਾਂ ।" ਰਾਜੀ ਇਵੇਂ ਬੋਲ ਰਹੀ ਸੀ ਜਿਵੇਂ ਆਪਣੇ ਮੀਰ ਤੇ ਇਸਦਾ ਅਸਲੋਂ ਦਬਾਅ ਹੈ ਜਾਂ ਉਹ ਆਪਣੀ ਅਵਾਜ ਬਚਨੀ ਤੱਕ ਪਹੁੰਚਾ ਦੇਣਾ ਚਾਹੁੰਦੀ ਸੀ । ਉੱਚੇ ਕਾਹਲੇ ਬੋਲ ਸੁਣਕੇ ਬਚਨੋ ਦੇ ਦਿਲ ਖੁੜਕੀ ਕਿ ਹੋ ਨਾ ਹੋ, ਇਹ ਮੈਨੂੰ ਵਾਪਸ ਮੁੜ ਆਉਣ ਨੂੰ ਆਖ ਰਹੀ ਹੈ ।

"ਚੱਲ ਹੁਣ ਮੈਨੂੰ ਕੰਧ ਤੇ ਚੜ੍ਹਾ ।"

"ਜਿਵੇਂ ਉਤਰੀ ਸੀ ਚੜ੍ਹ ਜਾ ।" ਰੂਪ ਨੇ ਟਿੱਚਰ ਵੱਲੋਂ ਉੱਤਰ ਦਿੱਤਾ ।

"ਤੂੰ ਨਹੀਂ ਚੜ੍ਹਾਉਣਾ ?"

ਮੈਨੂੰ ਕੀ ਲੋੜ ਏ, ਮੈਂ ਤੈਨੂੰ ਕਦ ਕਿਹਾ 'ਹਾੜ-ਹਾੜ' ਮੇਰੇ ਘਰੇ ਆ ।" ਰੂਪ ਨੇ ਹੋਰ ਜੋਰ ਦੀ ਗੁੱਝਾ ਹੱਸਦਿਆਂ ਕਿਹਾ ।

"ਮਾੜੀ ਤਾਂ ਮੈਂ, ਜਿਹੜੀ ਤੇਰੇ ਕੋਲ ਆ ਗਈ ।" ਬਚਨੋ ਨੇ ਅੰਦਰ ਵਿਹੁ ਘੋਲਦਿਆਂ ਕਿਹਾ, " ਤੇਰਾ ਤਾਂ ਬੇਸਰਮਾ, ਚਿੜੀ ਦੇ ਬੱਚੇ ਜਿੰਨਾ ਵੀ ਦਿਲ ਨਹੀਂ । ਵੀਹ ਵਾਰੀ ਰਾਜੀ ਦੇ ਘਰ ਗੱਲਾਂ ਕਰਨ ਨੂੰ ਸੱਦਿਆ ਏ, ਆ ਹੋਇਆ ਢਿੱਗ ਜਿੱਡੇ ਕੋਲੋ ? ਤੇਰੀ ਤਾਂ ਮੋਨੇ ਦੌਨੇ ਦੀ ਇੱਜਤ ਲਹਿ ਜੂਗੀ ।"

ਰੂਪ ਬਚਨੋ ਨੂੰ ਇਉਂ ਵੇਖ ਰਿਹਾ ਸੀ, ਜਿਵੇਂ ਉਹ ਰੋਹ ਭਰੀ ਬੋਲਣੋ ਚੁੱਪ ਹੀ ਨਹੀਂ ਰਹੇਗੀ ।

ਚਲ ਓ ਚਲ ਰੋ ਨਾ, ਚੜ੍ਹਾ ਦੇਂਦਾ ਹਾਂ ਕੰਧ ਤੇ, ਹਰਖਾਂ ਚ ਸੜੀ ਰਹਿਣੀ ਏਂ ।"

ਰੂਪ ਨੇ ਵੇਹੜੇ ਚ ਆਉਂਦਿਆਂ ਆਖਿਆ ।

ਕੀ ਘੋਲ ਤਵੀਤ ਪਿਆਏ

ਲੱਗੀ ਤੇਰੇ ਮਗਰ ਫਿਰਾਂ ।

ਭਾਗ : ਪੰਜਵਾਂ

ਕਿਹੜੀ ਗੱਲ ਤੋਂ ਪਰਖਦਾ ਏਂ ਚੂੰਡਾ

ਡੋਰੀ ਮੇਰੇ ਮਾਪਿਆਂ ਦੀ ।

ਪਿਆਰ-ਵਲਵਲਿਆਂ ਦੇ ਉਭਾਰ ਤੇ ਜੋਸ਼ ਵਿੱਚ ਕੁਝ ਹੋਸ਼ ਕੁਝ ਇਸ ਤਰਾਂ ਪਾਗਲ ਹੋ ਜਾਂਦੀ ਹੈ ਕਿ ਉਸ ਨੂੰ ਸਮਾਜਿਕ ਡਰ ਮਹਿਸੂਸ ਨਹੀਂ ਹੋਨ ਦੇਂਦੀ । ਵਾਸਤਵ ਵਿੱਚ ਮਨ ਉੱਤੇ ਦਿਮਾਗ ਦੀ ਥਾਂ ਦਿਲ ਹਕੂਮਤ ਕਰਨੀ ਸ਼ੁਰੂ ਕਰ ਦਿੰਦਾ ਹੈ । ਪਰ ਸਹੀ ਜਿੰਦਗੀ ਦੋਹਾਂ ਦੀ ਮਿਲਵਰਤਣ ਬਿਨਾ ਅਧੂਰੀ ਰਹਿ ਜਾਂਦੀ ਹੈ । ਸੱਚ ਤੇ ਕਲਪਨਾ ਦਾ ਮੁਟਿਆਰ ਮੇਲ ਹੀ ਜੀਵਨ-ਖੇੜਾ ਹੈ । ਬਚਨੋ ਦੇ ਦਿਲੋਂ ਤਾਂ ਸੰਗ ਚਿਰ ਹੋਇਆਂ ਲਹਿ ਗਈ ਸੀ ਅਤੇ ਛੋਟੀਆਂ-ਛੋਟੀਆਂ ਬਦਨਾਮੀਆਂ ਕਾਰਨ ਆਪਣੇ ਮਾਲਕ ਤੋਂ ਕਈ ਵਾਰ ਕੁੱਟ ਖਾ-ਖਾ ਕੇ ਉਹ ਨਿਡਰ ਤੇ ਦਲੇਰ ਹੋ ਗਈ ਸੀ । ਬਚਨੋ ਦੀਆਂ ਸ਼ੋਖੀਆਂ ਨੇ ਸਾਧੂ ਸਿੰਘ ਨੂੰ ਚਿੜ-ਚਿੜੇ ਸੁਭਾਅ ਦਾ ਬਣਾ ਦਿੱਤਾ ਸੀ । ਉਹ ਉਸਦਾ ਕਜਲਾ, ਉੱਚਾ ਕੀਤਾ ਸਿਰ ਅਤੇ ਪਹਿਨਣਾ-ਪਚਰਣਾ ਨਹੀਂ ਸਹਾਰ ਸਕਦਾ ਸੀ । ਪਰ ਬਚਨੋ ਸ਼ੁਕੀਨੀ ਲਾ ਕੇ ਉਸਨੂੰ ਦੂਣਾ-ਚੌਣਾ ਸਾੜਦੀ । ਉਹ ਗਾਲਾਂ

ਦੀ ਸੂੜ ਧਰ ਲੈਂਦਾ, ਬਚਨੋ ਇੱਕ ਦੀਆਂ ਦੋ ਸੁਣਾਉਂਦੀ । ਸਾਧੂ ਸਿੰਘ ਗੁੱਸਾ ਵਿੱਚ-ਵਿੱਚ ਪੀ ਕੇ ਰਹਿ ਜਾਂਦਾ ਅਤੇ ਉਹ ਬਚਨੋ ਦੇ ਬਾਗੀ ਸੁਭਾਅ ਨੂੰ ਕਿਸੇ ਤਰੀਕੇ ਨਾਲ ਵੀ ਕਾਬੂ ਨਾ ਰੱਖ ਸਕਿਆ । ਬਚਨੋ ਦੀ ਸਦਾ ਇਹੀ ਖਾਹਿਸ਼ ਰਹਿੰਦੀ, ਜਦ ਵੀ ਰੂਪ ਉਸਨੂੰ ਵੇਖੇ, ਇੱਕ ਨਵਾਂ ਚਾਅ ਅਤੇ ਉਤਸ਼ਾਹ ਅਨੁਭਵ ਕਰੇ ।

ਧਰਮਸ਼ਾਲਾ, ਫਲੇ ਤੇ ਹੱਟੀ-ਭੱਠੀ, ਗੱਲ ਕੀ ਜਿੱਥੇ ਚਾਰ ਮੁੰਡੇ ਜੁੜਦੇ ਇਸ ਜੋੜੀ ਦੀ ਦੰਦ ਕਥਾ ਕਰਦੇ । ਬਚਨੋ ਨੂੰ ਆਪਣੇ ਆਪ ਤੇ ਬੜਾ ਮਾਣ ਸੀ, ਉਸਦਾ ਯਾਰ ਪਿੰਡ ਵਿੱਚੋਂ ਸੋਹਣਾ ਸੀ । ਉਹ ਜਦ ਕਦੇ ਘਰ ਕੋਈ ਚੀਜ ਬਣਾਉਂਦੀ -ਖੀਰ, ਕੜਾਹ, ਸੇਵੀਆਂ ਜਾਂ ਕੋਈ ਸਬਜੀ, ਅਗਾਂਹ-ਪਿਛਾਂਹ ਵੇਖ ਕੇ ਬੁਕਲ ਵਿੱਚ ਲੁਕਾਉਂਦੀ ਅਤੇ ਰਾਜੀ ਦੇ ਘਰ ਵਿੱਚ ਦੀ ਰੂਪ ਨੂੰ ਫੜਾ ਆਉਂਦੀ ।ਆਮ ਕਰਕੇ ਜਿੰਨਾ ਔਰਤ ਮਰਦ ਨੂੰ ਖੁਆ ਕੇ ਤਸੱਲੀ ਅਨੁਭਵ ਕਰਦੀ ਹੈ, ਆਪ ਖਾ ਕੇ ਨਹੀਂ । ਪਰੰਪਰਾ ਤੋਂ ਉਸ ਵਿੱਚੋਂ ਦਾਸੀ ਭਾਵ ਨਹੀਂ ਜਾਂਦਾ । ਵੇਲੇ ਕੁਵੇਲੇ ਬਚਨੋ ਰਾਜੀ ਦੇ ਘਰ ਵਿੱਚ ਦੀ ਰੂਪ ਨੂੰ ਮੈਲੇ ਕੱਪੜੇ ਧੋਣ ਲਈ ਨਿਆਈਂ ਵਾਲੇ ਖੂਹ ਤੇ ਲੈ ਜਾਂਦੀ । ਉਹ ਆਵਦੇ ਵੱਲੋ ਰੂਪ ਨੂੰ ਖੁਸ਼ ਕਰਨ ਦੇ ਵੱਧ ਤੋਂ ਵੱਧ ਯਤਨ ਕਰਦੀ ਰਹਿੰਦੀ । ਉਸ ਦੀ ਖਾਹਿਸ਼ ਸੀ ਕਿ ਰੂਪ ਕਿਸੇ ਤਰਾਂ ਵਿਆਹ ਨਾ ਕਰਵਾਵੇ । ਜਿਉਣੇ ਨੂੰ ਉਸ ਆਪ ਖਾਧਾ ਸੀ, ਪਰ ਉਸ ਤੋਂ ਕਿਤੇ ਬਹੁਤਾ ਉਹ ਰੂਪ ਨੂੰ ਖੁਆ ਚੁੱਕੀ ਸੀ । ਭਾਂਵੇ ਜਿਉਂਦੇ ਦਾ ਸਾਥ ਦੇਣ ਵਿੱਚ ਉਸਦੀ ਬਾਗੀ ਇਸਤਰੀਅਤ ਨੇ ਸਾਰਾ ਟਿਲ ਲਾਇਆ ਸੀ, ਪਰ ਅੱਜ ਉਸਦਾ ਖਿਆਲ ਆ ਜਾਣ ਤੇ ਵੀ ਉਸਨੂੰ ਨਫਰਤ ਵਿੱਚ ਧੁੜਧੁੜੀ ਆ ਜਾਂਦੀ ਸੀ । ਉਹ ਆਪਣੇ ਆਪ ਵਿੱਚੋਂ ਜਿਉਣੇ ਨੂੰ ਭੁੱਲ ਜਾਣਾ ਚਾਹੁੰਦੀ ਸੀ । ਕੋਈ ਅਜਿਹਾ ਮਨੁੱਖ ਨਹੀਂ, ਜੋ ਆਪਣੇ ਬੀਤ ਚੁੱਕੇ ਵਿੱਚੋਂ ਗਲਤੀਆਂ ਨਾ ਮੇਟ ਦੇਣਾ ਚਾਹੁੰਦਾ ਹੋਵੇ । ਪਰ ਅੱਜ ਵੀ ਮਨੁੱਖ ਅਜਿਹੇ ਵਾਤਾਵਰਨ ਵਿੱਚ ਦੀ ਖਿੱਚਿਆ ਜਾ ਰਿਹਾ ਹੈ, ਜਿਸ ਵਿੱਚ ਗਲਤੀਆਂ ਕਰਨ ਲਈ ਮਜਬੂਰ ਹੈ । ਚਾਹੇ ਇਹ ਗੁਨਾਹ ਸੀ ਜਾਂ ਗਲਤੀ, ਬਚਨੋ ਨੇ ਰੂਪ ਦੀ ਬੁੱਕਲ ਵਿੱਚ ਆ ਕੇ ਜਿੰਦਗੀ ਨੂੰ ਜਰੂਰ ਮਾਣਿਆ ਸੀ ।

ਰਾਜੀ ਲਈ ਇਸ ਜੋੜੀ ਦਾ ਮੇਲ-ਮਿਲਾਪ ਰੋਜੀ-ਰੋਟੀ ਦਾ ਸਾਧਨ ਬਣਿਆ ਹੋਇਆ ਸੀ ।ਰੂਪ ਅਤੇ ਬਚਨੋ ਦੇ ਘਰੋਂ ਦੂਏ-ਤੀਏ ਆਪਣੀ ਭੁੱਖੀ ਕੱਟੀ ਤੇ ਟੈਰ ਲਈ ਪੱਠੇ ਲੈ ਆਉਂਦੀ । ਉਹ ਦੋਵੇਂ ਉਸਨੂੰ ਕਿਵੇਂ ਰੋਕ ਸਕਦੇ ਸਨ । ਭੁੱਖੇ ਹੋਣ ਦਾ ਬਹਾਨਾ ਲਾ ਕੇ ਬਚਨੋ ਤੋਂ ਮਣ ਦੌਣ ਦਾਣੇ ਵੀ ਲੈ ਜਾਂਦੀ ਅਤੇ ਰੂਪ ਵੀ ਕਈ ਵਾਰ ਉਸਨੂੰ ਜਵਾਬ ਨਾ ਦੇ ਸਕਦਾ । ਇਸ ਜੋੜੀ ਦੀ ਗੱਲ ਮੀਰ ਨੂੰ ਵੀ ਖੜਕ ਗਈ ਸੀ । ਇੱਕ ਦਿਨ ਉਸ ਮਰਾਸਣ ਨੂੰ ਲੋਹੜੇ ਦੀਆਂ ਗਾਹਲਾਂ ਦਿੱਤੀਆਂ :

"ਤੇਰੀ ਮਾਂ ਦੀ.....ਸਾਹਨਾਂ ਦਾ ਭੇੜ ਕਤੂਰਿਆਂ ਦੀ ਮੌਤ । ਤੂੰ ਆਹ ਟਾਲਾ ਕਰ ਜਾਹ ।"

ਅੱਗੋਂ ਮਰਾਸਣ ਵੀ ਅੱਗ ਦੀ ਨਾਲ ਸੀ । ਇੱਕ ਦੀਆਂ ਅੱਗੋਂ ਦੋ ਸੁਣਾਉਦੀ :

"ਹੁਣ ਤਾਈਂ ਹੱਡ ਕੀਹਦਾ ਖਾਂਦਾ ਰਿਹਾ ਏਂ । ਤੈਨੂੰ ਤਾਂ ਅੱਲਾਂ ਦੀ ਮਾਰ ਏ, ਜੇ ਕਿਤੋਂ ਫੱਕਾ ਦਾਣੇ ਲਿਆਵੇਂ । ਸਾਰੀ ਦਿਹਾੜੀ ਹੁੱਕੀ ਮਾਂ ਲੈ ਕੇ ਤੱਕੀਏ ਗੁੜ-ਗੁੜਾਏਂਗਾ ।"

"ਖੋਤੜੀਏ, ਤੇਰੀ ਜੀਭ ਨੂੰ ਦਾਗ ਦੇਣ ਵਾਲਾ ਏ ਦਾਗ ।"

"ਜਾਹ ਤੱਕੀਏ ਸਾਈਂ ਪਿਉ ਕੋਲ । ਤੇਰਾ ਕੀਹ ਏ ਵਿਹਲੇ ਦਾ, ਬੋਲ ਛੱਡਿਆ ਜਾਂ ਹੁੱਕੀ ਨਾਲ ਊਂਘ ਛੱਡਿਆ । ਜਾਹ ਜਾਹ ਰੱਬ ਤੇਰਾ ਭਲਾ ਕਰੇ । ਕੰਮ ਨਾ ਕਾਰ, ਘੁਲਣ ਨੂੰ ਤਿਆਰ ।" ਮਰਾਸਣ ਨੇ ਚੁੱਲੇ ਵਿੱਚ ਗੋਹੇ ਧਰਦਿਆਂ ਕਿਹਾ । "ਜਿਹੜਾ ਤੂੰ ਕਮਾਂਦਰਾ ਕਰਦੀ ਏਂ, ਉਹਤੋਂ ਤਾਂ ਰੱਬ ਬਚਾਵੇ ", ਜਾਂਦਿਆਂ ਮੀਰ ਨੇ ਇੱਕ ਹੋਰ ਚੋਟ ਮਾਰੀ ।

"ਏਸ ਮੁਸਲੇ ਨੇ ਵੀ ਸਤਾ ਮਾਰਿਆ, ਏਦੂੰ ਤਾਂ ਮੈਂ ਰੰਡੀ ਹੋ ਜਾਂ, ਕਜੀਆ ਮੁੱਕੇ ।"

ਰੰਡੀ ਹੋ ਕੇ ਤੂੰ ਕਿਹੜਾ ਘੱਟ ਕਰਨੀਂ ਏਂ, ਕੰਧਾਂ ਹੀ ਟੱਪਿਆਂ ਕਰੇਂਗੀ । ਅੱਲਾ ਖੈਰ ਕਰੇ ਤੂੰ ਰੰਡੀ ਹੀ ਹੋਜੇਂ ।" ਮੀਰ ਏਨੀ ਆਖ ਕੇ ਘਰੋਂ ਨਿਕਲ ਗਿਆ ।

"ਹੈ ਤੇਰੀ ਮਾਂ ਨਾਲ ਫੇਰੇ ਲਏ ਮੁਸਲਿਆ ।" ਮਰਾਸਣ ਢੇਰ ਚਿਰ ਔਖੀ ਹੋਈ ਬੋਲਦੀ ਰਹੀ ।

...................

ਜਦ ਰੂਪ ਕਿਤੇ ਰਿਸ਼ਤੇਦਾਰੀ ਵਿੱਚ ਜਾਮ ਮੇਲੇ ਮੁਸਾਹਬੇ ਜਾਂਦਾ, ਤਦ ਘਰ ਆਪਣੇ ਤਾਏ ਦੇ ਪੁੱਤ ਨਾਜਰ ਨੂੰ ਸੰਭਾਲ ਜਾਂਦਾ ਸੀ ਅਤੇ ਬਹੁਤੀ ਵਾਰੀ ਜਗੀਰ ਹੀ ਰਾਤ ਨੂੰ ਉਸਦੇ ਘਰ ਪੈ ਛੱਡਦਾ । ਕਪੂਰੀਂ ਸੈਦ ਕਬੀਰ ਦੇ ਮੇਲੇ ਤੇ ਜਾਣ ਲਈ ਜਗੀਰ ਨੂੰ ਵੀ ਤਿਆਰ ਕਰ ਲਿਆ । ਘਰ ਨਾਜਰ ਦੇ ਹਵਾਲੇ ਕਰ ਦਿੱਤਾ । ਰੂਪ ਨੇ ਆਪਣੇ ਸੀਰੀ ਦੇ ਕੰਨ ਖਿੱਚੇ ਕਿ ਵੇਲੇ ਸਿਰ ਬਾਹਰੋਂ ਚਾਰਾ ਲਿਆ ਕੇ ਪਸ਼ੂਆਂ ਨੂੰ ਪਾਇਆ

ਕਰੀਂ । ਰੁਲਦੂ ਸੀਰੀ ਨੇ ਮਨ ਮਾਰ ਕੇ ਮਾਲਕ ਦੀਆਂ ਸਾਰੀਆਂ ਸੁਣ ਲਈਆਂ । ਅਸਲ ਵਿੱਚ ਮੇਲੇ ਜਾਣ ਨੂੰ ਉਸਦਾ ਆਪਣਾ ਜੀਅ ਕਰਦਾ ਸੀ । ਪਰ ਨੀਵੇਂ ਥਾਮ ਹੋਣ ਕਰਕੇ ਕੁਝ ਆਖ ਨਾ ਸਕਿਆ । ਕਿੰਨੇ ਹੀ ਆਦਮੀ ਸਨ, ਜਿਹੜੇ ਖੁਸ਼ੀ ਮਾਰ ਕੇ ਜਿਉਣ ਲਈ ਮਜਬੂਰ ਸਨ ।

ਰੂਪ ਨੇ ਬੀਹੀ ਵਿੱਚ ਬੋਤਾ ਕੱਢਿਆ ਅਤੇ ਇਸਨੂੰ 'ਇੱਛ-ਇੱਛ' ਆਖ ਬਹਾਇਆ । ਪਾਟੇ ਦੋੜੇ ਨਾਲ ਉਸ ਸਾਰੇ ਨੂੰ ਝਾੜਿਆਅਤੇ ਫਿਰ ਪਤਲਾ ਛੀਂਟ ਦਾ ਝੁੱਲ ਸੁੱਟਿਆ । ਛੀਂਟ ਦੇ ਹਰੇ ਨੀਲੇ ਝੁੱਲ ਤੇ ਲਾਲ ਗੱਦੀਆਂ ਫਬ ਗਈਆਂ ।ਸੂੰਡਕੇ ਵਿੱਚ ਫਸੀਆਂ ਗੱਦੀਆਂ ਨੂੰ ਫਰਾਕੀ ਨੇ ਕੱਸ ਦਿੱਤਾ । ਨਵੀਂ ਮੁਹਾਰ ਅਤੇ ਗਲ ਬਰੀਕ ਘੁੰਗਰੂਆਂ ਦੀ ਕੈਂਠੀ ਨੇ ਬੋਤੇ ਦੀ ਜਵਾਨੀ ਨੂੰ ਸ਼ਿੰਗਾਰ ਦਿੱਤਾ । ਰੂਪ ਨੇ ਨੀਵੀਂ ਕਮੀਜ ਨਾਲ ਸੂਫ ਦਾ ਚਾਦਰਾ ਬੰਨਿਆਂ ਹੋਇਆ ਸੀ, ਜਿਹੜਾ ਤੁਰਦਿਆਂ ਜਵਾਨੀ ਦਾ ਸ਼ੋਰ ਪੈਦਾ ਕਰਦਾ ਸੀ । ਉਸਦੀ ਅੰਗੂਰੀ ਰੰਗ ਦੀ ਟੇਢੀ ਬੱਧੀ ਪੱਗ ਬਾਹਰ ਦੇ ਸੱਜਰੇ ਸੁਨੇਹੇ ਵਿੱਚ ਹੱਸ ਰਹੀ ਸੀ । ਜਗੀਰ ਦਾ ਲਾਜਵਾਰੀ ਪੂੰਝਾ ਰੋਕ-ਰੋਕ ਰੱਖਿਆਂ ਵੀ ਡਿੱਗ-ਡਿੱਗ ਪੈਂਦਾ ਸੀ । ਦੋਹਾਂ ਨੇ ਬੋਤੇ ਉੱਤੇ ਚੜਨ ਲੱਗਿਆਂ ਚਾਦਰਿਆਂ ਦੇ ਲਾਂਗੜ ਮਾਰ ਲਏ । ਪੱਟਾ ਕੋਲੋਂ ਉਹਨਾਂ ਦੇ ਚਾਦਰਿਆਂ ਦੀਆਂ ਲਹਿਰਾਂ ਜਿਹੀਆਂ ਬਣ ਗਈਆਂ, ਜਿਵੇਂ ਹਿਰਦੇ ਵਿੱਚ ਮਚਲਦੇ ਅਰਮਾਨ ਇੱਕ ਦੂਜੇ ਦੇ ਗਲ ਬਾਹਾਂ ਪਾਉਂਦੇ ਹਨ । "ਰੂਪ ਨੇ ਬੋਤੇ ਚੜਨ ਤੋਂ ਅੱਗੋ ਜਗੀਰ ਨੂੰ ਪੁੱਛਿਆ :

"ਕਿਉਂ ਬਈ ਨਘੋਚਿਆ, ਗੱਦੀਆਂ ਪਾਉਣ ਚ ਕੋਈ ਨੁਕਸ ਹੈ ਤਾਂ ਦੱਸਦੇ ?" "ਬਸ ਅੰਤ ਨੀ ।" ਜਗੀਰ ਨੇ ਕੋਕਿਆਂ ਵਾਲੀ ਡਾਂਗ ਦਾ ਸੂਆ ਧਰਤੀ ਚ ਖੋਭਦਿਆਂ ਕਿਹਾ । ਜਗੀਰ ਦਾ 'ਅੰਤ ਨੀ' ਸ਼ਬਦ ਆਮ ਬੋਲਚਾਲ ਦਾ ਸੀ, ਜਿਸਦਾ ਭਾਵ ਹੁੰਦਾ, ਬਹੁਤ ਠੀਕ ਹੈ ।

ਇੱਕ ਹੋਰ ਮੁੰਡੇ ਤੋਂ ਬੈਠੇ ਬੋਤੇ ਦਾ ਅਗਲਾ ਗੋਡਾ ਨਿਵਾਇਆ । ਰੂਪ ਤੇ ਜਗੀਰ ਵਾਰੋ ਵਾਰੀ ਪਲਾਕੀ ਮਾਰ ਕੇ ਚੜ ਗਏ । ਗੋਡੇ ਤੋਂ ਪੈਰ ਚੁਕਦਿਆਂ ਹੀ ਬੋਤਾ ਇਕਦਮ ਹੁਬਕਲਿ ਮਾਰ ਕੇ ਉੱਠਿਆ ਅਤੇ ਘਰ ਵੱਲ ਨੂੰ ਹੀ ਮੁੜ ਆਇਆ ।

"ਘਰ ਨੂੰ ਨਹੀਂ ਜਾਣਾ, ਮੇਲੇ ਜਾਣਾ ਏਂ, ਮੇ.ਲੇ ।" ਰੂਪ ਨੇ ਬੋਤੇ ਨੂੰ ਬੈਂਤ ਮਾਰ ਕੇ ਘੂਰਿਆ ।

ਬੋਤਾ ਪਿੰਡ ਦੀ ਫਿਰਨੀ ਪੈ ਗਿਆ । ਨਿਆਈਂ ਵਾਲੇ ਖੂਹ ਤੋਂ ਮੋੜ ਮੁੜਦਿਆਂ ਰੂਪ ਨੇ ਬਚਨੋ ਨੂੰ ਆਪਣੇ ਵਾੜੇ ਵਿੱਚ ਖੜੀ ਤੱਕਿਆ । ਜਗੀਰ ਨੇ ਰੂਪ ਦੀ ਵੱਖੀ ਵਿੱਚ ਚੂੰਢੀ ਭਰੀ । ਓਧਰ ਬਚਨੋ ਸੈਨਤ ਸੈਨਤ ਵਿੱਚ ਹੀ ਆਪਣੇ ਗੁੱਟ ਨੂੰ ਹੱਥ ਲਾ ਗਈ ।

ਜਾਵੀਂ ਮੇਲੇ ਤੇ ਲਿਆ ਦੀਂ ਪਹੁੰਚੀ,

ਲੈ ਜਾ ਮੇਰਾ ਗੁੱਟ ਮਿਣਕੇ ।

( ਭਾਗ-ਛੇਵਾਂ )

.............ਢੇਰੇ,

ਤੇਰੇ ਮੇਰੇ ਪਿਆਰ ਦੀਆਂ,

ਗੱਲਾਂ ਹੋਣ ਸੰਤਾਂ ਦੇ ਡੇਰੇ ।

ਫੁੱਲਾਂ ਦੀ ਸੁਗੰਧੀ ਵਾੜਾਂ ਵਿੱਚ ਡੱਕਿਆਂ ਵੀ ਚੁਫੇਰੇ ਖਿੱਲਰ ਜਾਂਦੀ ਹੈ । ਦਿਆਲੇ ਤੇ ਸ਼ਾਮੋ ਦੇ ਪਿਆਰ ਦੀਆਂ ਗੱਲਾਂ ਵੀ ਮਸਾਲੇ ਲਾ ਲਾ-ਕੀਤੀਆਂ ਜਾਣ ਲੱਗੀਆਂ । ਜਵਾਨੀ ਦੇ ਕੋਮਲ ਹੁਸਨ ਨੂੰ ਬਦਨਾਮੀ ਦਾ ਸੇਕ ਬੁਰੀ ਤਰਾਂ ਝੁਲਸ ਦਿੰਦਾ ਹੈ । ਕਿਸੇ ਦੇ ਪਿਆਰ ਦੀ ਗੱਲ ਕਰਨ ਨੂੰ ਸਾਨੂੰ ਇਸ ਲਈ ਮਸਾਂ ਮਿਲਦੀ ਹੈ ਕਿ ਅਸੀਂ ਆਪ ਲੋਹੜੇ ਦੇ ਪਿਆਰ ਦੇ ਭੁੱਖੇ ਹੁੰਦੇ ਹਾਂ । ਪਿਆਰ ਦੇ ਮੁਆਮਲੇ ਵਿੱਚ ਸਾਡੀਆਂ ਰੁਚੀਆਂ ਸਖਤ-ਤਲਖ਼-ਤੁਰਸ਼ ਹੋ ਗਈਆਂ ਹੁੰਦੀਆਂ ਨੇ । ਪਿਆਰ ਦੇ ਸਾਨੂੰ ਮੌਕੇ ਘੱਟ ਮਿਲੇ ਹੁੰਦੇ ਹਨ ਜਾਂ ਦੂਜੇ ਅਰਥਾਂਝ ਵਿੱਚ ਇਸਨੂੰ ਪਰਵਾਨ ਨਹੀਂ ਚੜਨ ਦਿੱਤਾ ਜਾਂਦਾ ।ਹਰ ਪਿਆਰ ਕਰਨ ਵਾਲੇ ਦੇ ਮੁਆਮਲੇ ਵਿੱਚ ਸਾਡੀਆਂ ਭਾਵਨਾਵਾਂ ਬਦਲਾ-ਲਊ ਹੋ ਜਾਂਦੀਓਆਂ ਹਨ । ਜਵਾਨੀ ਵਿੱਚ ਆ ਕੇ ਕੁਦਰਤੀ ਪਿਆਰ ਭੁੱਖ ਜਾਗਦੀ ਹੇ । ਪਿਆਰ ਵਿੱਚ ਕਾਮਯਾਬ ਜਿੰਦੜੀਆਂ ਕਦੇ ਸਾੜਾ ਨਹੀਂ ਕਰਦੀਆਂ ਸਗੋ ਪਰੇਮੀਆਂ ਨੂੰ ਅਸੀਸਾਂ ਦੇਂਦੀਆਂ ਹਨ । ਪਰ ਸੱਖਣੇ ਤੇ ਅਧੂਰੇ ਹਿਰਦੇ ਨਿੰਦਿਆ ਨਾਲ ਪਰੇਮੀਆਂ ਦੇ ਰਾਹ ਵਿੱਚ ਕੰਡੇ

ਖਿਲਾਰਦੇ ਹਨ ।

ਛੱਪੜ ਦੇ ਵਿਚਕਾਰ ਨਾਗੇ ਸਾਧਾਂ ਦਾ ਡੇਰਾ ਸੀ, ਜਿੱਥੇ ਪਿੰਡ ਦੇ ਮੁੰਡੇ ਖਾਸ ਕਰ ਵਿਹਲੇ, ਗੱਪਾਂ ਮਾਰਨ ਨੂੰ 'ਕੱਠੇ ਹੋ ਜਾਂਦੇ ਸਨ । ਪਾਸਾ, ਸ਼ਤਰੰਜ ਅਤੇ ਤਾਸ਼ ਦਾ ਤਿੰਨ ਪੱਤਾ ਚਲਦਾ ਹੀ ਰਹਿੰਦਾ । ਮੁੰਡੇ ਘਰਾਂ ਤੋਂ ਸੰਤਾਂ ਲਈ ਦੁੱਧ ਲੈਕੇ ਆਉਂਦੇ । ਓਥੇ ਹੀ ਚਾਹ ਪੀਕੇ ਫੇਰ ਬਾਜੀਆਂ ਸ਼ੁਰੂ ਹੋ ਜਾਂਦੀਆਂ । ਇਸ ਸੋਸਾਇਟੀ ਵਿੱਚ ਪਿੰਡ ਦੇ ਮੁੰਡਿਆਂ ਦਾ ਨਵਾਂ ਪੋਚ ਬਹੁਤ ਵਿਗੜ ਰਿਹਾ ਸੀ । ਸੁਆਦ ਅਤੇ ਚਾਅ ਚਾਅ ਵਿੱਚ ਹੀ ਜਿੰਦਗੀ ਦੇ ਨਵੇਂ ਲਹੂ ਨੂੰ, ਅਫੀਮ, ਸੁਲਫ਼ਾ ਸੂਟਾ, ਨਸਵਾਰ ਅਤੇ ਭੰਗ ਦੇ ਨਸ਼ੇ ਦੀਆਂ ਨਸ਼ਤਰਾਂ ਲਾਈਆਂ ਜਾ ਰਹੀਆਂ ਸਨ । ਕਈ ਵਾਰ ਜਿੰਦਗੀ ਦੀ ਹਾਰ ਨਸਾ ਵਰਤਣ ਲਈ ਮਜਬੂਰ ਕਰ ਦੇਂਦੀ ਹੈ । ਪਰ ਏਥੇ ਨਾ ਜਿੰਦਗੀ ਦੀ ਕੀਮਤ ਦਾ ਅਹਿਸਾਸ ਸੀ ਨਾ ਹੀ ਕੋਈ ਆਦਰਸ਼ । ਇਸ ਡੇਰੇ ਤੇ ਹਰੇਕ ਬੰਤੋ ਦੀ ਚਾਲ, ਨਖਰੇ, ਨਕਸ਼ਾਂ ਤੇ ਲੇਸਦਾਰ ਟਿੱਪਣੀ ਹੁੰਦੀ ਸੀ । ਦਿਆਲੇ ਤੇ ਸ਼ਾਮੋ ਦੇ ਪਿਆਰ ਦੀ ਚਰਚਾ ਵਾਰਤਾ ਵੀ ਡੇਰੇ ਦਾ ਸ਼ੁਗਲ ਬਣ ਗਈ ਸੀ । ਦਿਆਲਾ ਡੇਰੇ ਆਉਣ ਵਾਲਿਆਂ 'ਚੋਂ ਮੋਢੀ ਸੀ । ਪਰ ਜਦ ਉਸਤੋਂ ਚੂੰਢੀਆਂ ਨਾਲ ਸਾਰਿਆਂ ਨੇ ਪੁੱਛਣਾ ਸ਼ੁਰੂ ਕੀਤਾ ਤਾਂ, ਉਹ ਡੇਰੇ ਦਾ ਖਹਿੜਾ ਛੱਡ ਗਿਆ, ਉਸ ਦੇ ਥਾਈਆਂ ਦਾ ਸ਼ੱਕ ਹੋਰ ਵੀ ਪੱਕਾ ਹੋ ਗਿਆ ।

ਪਿੰਡ ਦੀਆਂ ਜਨਾਨੀਆਂ ਆਪਣੀਆਂ ਸਾਥਣਾਂ ਕੋਲ ਸੁਭਾਵਕ ਹੀ ਗੱਲ ਕਰ ਦੇਂਦੀਆਂ ਸਨ । ਸ਼ਾਮੋ ਦੀ ਮਾਂ ਕਰਮੋ ਕੋਲ ਇੱਕ ਵਢੇਰੀ ਉਮਰ ਦੀ ਜਨਾਨੀ ਆ ਗਈ । ਕਰਮੋ ਨੇ ਉਸ ਨੂੰ ਵੱਢੀ ਜਾਣ ਕੇ ਆਦਰ ਨਾਲ ਆਖਿਆ :

"ਮੱਥਾ ਟੇਕਦੀਂ ਕੁੜੇ ਅੰਮਾਂ ।"

"ਗੁਰੂ ਭਲਾ ਕਰੇ, ਸਾਂਈ ਜੀਵੇ, ਬੁੱਢ ਸੁਹਾਗਣ ਹੋਵੇਂ, ਬੱਚੇ ਜਿਉਣ, ਨੈਣ ਪਰਾਣ ਨਰੋਏ ।" ਬੁੱਢੀ ਨੇ ਉੱਤਰ ਵਿੱਚ ਅਸੀਸਾਂ ਦੀ ਝੜੀ ਲਾ ਦਿਤੀ ।

ਕਰਮੋ ਨੇ ਉਸਨੂੰ ਪੀਹੜੀ ਦਿੱਤੀ ਤੇ ਆਪ ਵੀ ਪੱਛੀਆਂ ਦੇ ਮੂੜੇ ਤੇ ਬਹਿ ਗਈ ।

"ਅੰਮਾਂ, ਚਾਹ ਪਾਣੀ ਦੱਸ ।"

"ਬਸ, ਗੁਰੂ ਬਹੁਤਾ ਦੇਵੇ ।" ਉਸ ਉੱਤਰ ਦਿੱਤਾ । ਫੇਰ ਬੁੱਢੀ ਨੇ ਏਧਰ ਓਧਰ ਦੀਆਂ ਮਾਰਨ ਪਿੱਛੋ ਅਸਲ ਗੱਲ ਛੇੜੀ, ਜੇਹੜੀ ਉਹ ਘਰੋਂ ਕਰਨੀ ਮਿੱਥ ਕੇ ਆਈ ਸੀ ।

"ਕੁੜੇ ਕਰਮੋ ਕੁੜੀ ਹੁਣ ਸੁੱਖ ਨਾਲ ਜਵਾਨ ਹੋ ਗਈ ਏ । ਤੈਨੂੰ ਕੋਈ ਫਿਕਰ ਈ ਨੀ । ਸਿਆਣੇ ਆਖਦੇ ਨੇ ਲੱਥੀ ਹੱਥ ਨਹੀਂ ਆਉਂਦੀ । ਧੀ ਪੁੱਤ ਆਫਣੇ ਘਰ ਦੀ ਇੱਜਤ ਨਾਲ; ਜਾਂਦਾ ਈ ਸੋਭਾ ਪਾਉਂਦਾ ਏ । ਲੋਕਾਂ ਦਾ ਕੀ ਏ, ਐਂਵੇ ਉਂਗਲ ਈ ਕਰ ਦੇਣੀ ਏ । ਤੂੰ ਪਰਤਾਪ ਦੀ ਧੀ ਦੇ ਚੱਜ ਵੇਖ ਲੈ, ਤੇਰ ਸਾਹਮਣੇ ਕੀ ਹਾਲ ਹੋਇਆ । ਉਹਦਾ ਪਿਓ ਓਦਣ ਆਖਦਾ ਸੀ " ਹੁਣੇ ਫਾਹਾ ਦੇਕੇ ਮਾਰਾਦਾ ਆਂ ।

ਕਰਮੋ ਨੂੰ ਬੁੱਢੀ ਦੀਆਂ ਗੱਲਾਂ ਗੁੜ ਵਿੱਚ ਜਹਿਰ ਜਾਪੀਆਂ ਅਤੇ ਉਸ ਮਨ ਵਿੱਚ ਕਿਹਾ ਕਲ ਮੂੰਹੀਏ ਤੇਰੇ ਬਿਨਾ ਤਾਂ ਹਾਲੇ ਕਿਸੇ ਨਹੀਂ ਆਖਿਆ । ਤੂੰ ਮੈਨੂੰ ਮੱਤਾਂ ਦੇਣ ਆਈਂ ਏ, ਪਿਛਲੀਆਂ ਭੁੱਲ ਗਈ ?" ਗੁੱਸੇ ਨੂੰ ਪੀਂਦੀਆਂ ਉਸ ਉੱਤਰ ਦਿੱਤਾ :"ਅੰਮਾ ਇੱਕ ਦੋ ਸਾਕ ਵੇਖੇ ਐ ਸ਼ਾਮੋ ਦੇ ਬਾਪੂ ਨੂੰ ਪਸੰਦ ਨਹੀਂ ਆਏ । ਪਰਸੋਂ ਘੋਲੀਏ ਇੱਕ ਮੁੰਡਾ ਵੇਖ ਕੇ ਆਇਆ ਏ । ਆਖਦਾ ਸੀ, ਮੁੰਡਾ ਮੋਗੇ ਅੱਠਵੀਂ ਜਮਾਤ ਚ ਪੜਦਾ ਏ । ਰਤਾ ਉਮਤਰ ਛੋਟੀ ਦਾ ਜਰੂਰ ਏ, ਪਰ ਘਰ ਤੇ ਜਮੀਨ ਚੰਗਾ ਆ । ਖੌਰੇ ਓਥੇ ਈ ਕਰ ਦਿਆਂਗੇ । ਜੇ ਸਾਕ ਹੋ ਗਿਆ, ਵਿਆਹ ਵੀ ਚੇਤ ਦਾ ਈ ਕਰ ਦਿਆਂਗੇ ।ਕਰਮੋ ਨੇ ਆਵਦੇ ਵੱਲੋਂ ਬੁੱਢੀ ਦੀ ਤਸੱਲੀ ਕਰਵਾ ਦਿੱਤੀ । ਜਦ ਬੁੱਢੀ ਚਲੀ ਗਈ ਤਾਂ ਉਸ ਸੋਚਿਆ ਕਿ ਬੁੱਢੀ ਆਖਦੀ ਤਾਂ ਠੀਕ ਸੀ । ਪਰ ਜੁਆਨ ਧੀਆਂ ਦਾ ਮਾਪਿਆਂ ਨੂੰ ਕਿਹੜਾ ਫਿਕਰ ਨਹੀਂ ਹੁੰਦਾ । ਉਸ ਰਾਤ ਕਰਮੋ ਨੇ ਆਪਣੇ ਘਰਵਾਲੇ ਨਾਲ ਕਬੀਲਦਾਰੀ ਦੀਆਂ ਗੱਲਾਂ ਸਾਝੀਆਂ ਕੀਤੀਆਂ "ਲੋਕੀਂ ਗੱਲਾਂ ਬਣਾਉਂਦੇ ਨੇ, ਕੁੜੀ ਦਾ ਕਿਤੇ ਸਾਕ ਕਰਕੇ ਭੁਆਲੀਆਂ ਦੇ ।"

ਸ਼ਾਮੋ ਦੇ ਸਾਕ ਦੀਆਂ ਗੱਲਾਂ ਆਥਣ ਸਵੇਰ ਉਸਦੇ ਸਾਹਮਣੇ ਹੀ ਹੁੰਦੀਆਂ ਸਨ । ਪਹਿਲੀ ਵਾਰ ਆਪਣਾ ਕਿਤੇ ਸਾਕ ਸੁਣਕੇ ਚੀਸ ਜਿਹੀ ਅਨੁਭਵ ਕੀਤੀ । ਉਸਦਾ ਖਿਆਲ ਸੀ, ਉਹ ਦਿਆਲੇ ਦੀ ਹੈ । ਸੱਚੀ ਮੁੱਚੀ ਉਸਨੂੰ ਦਿਆਲੇ ਨਾਲ ਮੁਹੱਬਤ ਵੀ ਅਮੋੜ ਜਿਹੀ ਹੋ ਗਈ । ਫਿਰ ਉਸ ਹੌਂਕਾ ਲਿਆ । ਹੌਂਕੇ ਵਿੱਚ ਉਸਦਾ ਤੇ ਦਿਆਲੇ ਦਾ ਸਦਾ ਮੇਲ ਡੁੱਬ ਕੇ ਇਕ ਦਰਦ ਦੀ ਸ਼ਕਲ ਫੜ ਗਿਆ । ਇੱਕ ਕੁਆਰੀ ਕੁੜੀ ਪਿੰਡ ਦੇ ਹੀ ਮੁੰਡੇ ਨਾਲ ਕਦੋਂ ਵਿਆਹੀ ਜਾ ਸਕਦੀ ਸੀ, ਜਿਹੜਾ ਉਹਨਾ ਦੇ ਹੀ ਗੋਤ ਦਾ ਵੀ ਸੀ । ਕਿਸੇ ਕੁੜੀ-ਮੁੰਡੇ ਦੇ ਦਿਲ ਮਿਲ ਜਾਣ ਤੇ ਭਾਈਚਾਰਾ ਪੁਸ਼ਤੋ-ਪੁਸ਼ਤੀ ਰਿਵਾਜ ਕਦੋਂ ਬਦਲਦਾ ਸੀ ?"ਪਰ ਇਹ ਕੋਈ ਨਹੀਂ ਜਾਣਦਾ . ਜਿੰਦਗੀ ਦੇ ਆਦਿ ਸ਼ੁਰੂ ਵਿੱਚ ਇਸਤਰੀ-ਮਰਦ ਦਾ ਮੇਲ ਭੈਣ ਭਰਾ ਦੇ ਰਿਸ਼ਤੇ ਵਰਗਾ ਜੋੜ ਸੀ ਅਤੇ ਅੱਜ ਵੀ ਸੰਸਾਰ ਦੇ ਬਹੁਤਿਆਂ ਭਾਈਚਾਰਿਆਂ ਵਿੱਚ ਇਹ ਰਿਸ਼ਤਾ

ਅਸੰਭਵ ਨਹੀਂ । ਸ਼ਾਮੋ ਨੂੰ ਉਧਲ ਜਾਣ ਦਾ ਖਿਆਲ ਆਇਆ ਪਰ ਮਾਪਿਆਂ ਦੀ ਇੱਜਤ ਅੱਗੇ ਨਫਰਤ ਵਿੱਚ ਬੁਰੀ ਤਰਾਂ ਮਿੱਧਿਆ ਗਿਆ । ਸਮਾਜ ਵਿੱਚ ਉਹ ਸਾਰੀ ਉਮਰ ਨੱਕ ਵੱਢੀ ਕਿਸ ਤਰਾਂ ਅਖਵਾ ਸਕਦੀ ਸੀ । ਸਦੀਆਂ ਦੀ ਗੁਲਾਮੀ ਨੇ ਔਰਤ ਵਿੱਚੋਂ ਜੁਅਰਤ ਤੇ ਦਲੇਰੀ ਅਸਲੋਂ ਮਾਰ ਮੁਕਾਈ ਸੀ । ਸ਼ਾਮੋ ਚੰਚਲ ਤੇ ਸ਼ੋਖ ਜਰੂਰ ਸੀ ਪਰ ਦਿਲ ਦੀ ਭੜੀ ਡਰਾਕਲ ਸੀ । ਖਾਮੋਸ਼ ਤੇ ਬੇਜਬਾਨ ਹੋਣ ਕਰਕੇ ਇੱਕ ਕੁੜੀ ਅੰਤਰੀਵ ਸੂਝਵਾਨ ਹੁੰਦੀ ਹੈ । ਇੱਕ ਸੋਚ ਢਾਹ ਕੇ ਦੂਜੀ ਕਲਪਦੀ ਹੈ । ਉਸਨੂੰ ਆਪਣਾ ਭਵਿੱਖ ਸਦਾ ਚਿੰਤਾਤੁਰ ਰੱਖਦਾ ਹੈ । ਇਹ ਰਾਜ ਕਿਸੇ ਗੁੱਝ ਸਹੇਲੀ ਬਿਨਾ ਕਿਸੇ ਅੱਗੇ ਖੁੱਲਕੇ ਪਰਗਟ ਵੀ ਨਹੀਂ ਕੀਤਾ ਜਾ ਸਕਦਾ ਸੀ । ਇਕ ਪਲ ਉਹ ਆਪਣੇ ਮੰਗੇਤਰ ਨੂੰ ਹਾਣੀ, ਸੁਹਣਾ ਤੇ ਭਰਿਆ ਗੱਭਰੂ ਚਿਤਰਦੀ ਹੈ ਪਰ ਫਿਰ ਚੁੰਨੀ ਦੇ ਪੱਲੇ ਵਿੱਚ ਦੀ ਖੱਬਾ ਹੱਥ ਹਿਲਾ ਕੇ ਆਖਦੀ ਹੈ "ਖੌਰੇ ਕਿਸਮਤ ਵਿੱਚ ਕੀ ਐ "ਕਿਸਮਤ ਦੀ ਲਾਹਨਤ ਵੀ ਕਿਸੇ ਕੁੜੀ ਦੇ ਦਿਲ-ਦਿਮਾਗ ਵਿੱਚੋਂ ਥੋੜੇ ਕੀਤਿਆਂ ਨਹੀਂ ਕੱਢੀ ਜਾ ਸਕਦੀ ਹੋਰ ਕਿਝ ਹੋਵੇ ਨਾ ਹੋਵੇ ਪਰ ਇਹ ਜਬਰਦਸਤ ਖਾਹਿਸ਼ ਮੁਟਿਆਰ ਦੇ ਦਿਨ ਚੋਂ ਕੋਈ ਨਹੀਂ ਕੱਢ ਸਕਦਾ ਕਿ ਉਸਦਾ ਮਾਲਕ ਬਣਦਾ ਫੱਬਦਾ ਗੱਭਰੂ ਹੋਵੇ । ਉਹ ਅਜਿਹੇ ਭਰਤੇ ਵੀ ਖਾਹਿਸ਼ ਵਿੱਚ ਅੰਦਰੋਂ ਘੁਲੀ ਰਹਿੰਦੀ ਹੈ, ਜਿਸਨੂੰ ਉਹ ਦਿਲੋਂ ਚਾਹ ਸਕੇ, ਪਿਆਰ ਕਰ ਸਕੇ ਤੇ ਉਸਤੇ ਕੁਰਬਾਨ ਹੋ ਸਕੇ ।

..................

ਧਰਮਸਾਲਾ ਦੀ ਬਾਹਰਲੀ ਕੰਧ ਤੇ ਬੈਠੇ ਧੁੱਪ ਸੇਕਦੇ ਦਿਆਲੇ ਨੇ ਬਾਹਰ ਨੂੰ ਜਾਂਦੀ ਸਾਮੋ ਨੂੰ ਨੱਕ ਦਾ ਸੁੜਾਕਾ ਮਾਰਿਆ । ਉਹ ਸਮਝ ਗਈ ਅੱਜ ਕਿਤੇ ਮਿਲਣਾ ਚਾਹੁੰਦਾ ਏ । ਸ਼ਾਮੋ ਨੇ ਵੀ ਬਾਂਹ ਦੇ ਹੁਲਾਰੇ ਵਿੱਚ ਹਾਮੀ ਭਰ ਦਿੱਤੀ । ਉਹ ਆਪਣੇ ਪਰੇਮੀ ਤੋਂ ਵੀ ਦੋ ਰੱਤੀਆਂ ਉੱਤੇ ਸੀ । ਬਾਹਰ ਨੂੰ ਜਾਣ ਵੇਲੇ ਉਸਦੀ ਸਹੇਲੀ ਚੰਨੋ ਉਸਦੇ ਨਾਲ ਸੀ । ਪਿੰਡ ਦਾ ਮੋੜ ਮੁੜਕੇ ਛੱਪੜ ਵੱਲ ਜਾਂਦਿਆਂ ਸ਼ਾਮੋ ਨੇ ਆਖਿਆ :

"ਮਰ ਜਾਣਾ ਏਥੇ ਕੰਧ ਤੇ ਬੈਠਾ ਰਹਿੰਦਾ ਏ । ਬੀਹ ਆਰੀ ਆਖਿਆ ਏ ਉਰੇ ਪਰੇ ਬਹਿ ਜਿਆ ਕਰ । ਹੁਣ ਤੇ ਗੱਲਾ ਵੀ ਬਥੇਰੀਆਂ ਹੋਣ ਲੱਗ ਪਈਆਂ ਨੇ ।"

"ਬੱਲੇ ਫੇਰ ਤੈਨੂੰ ਸਰਦਾ ਵੀ ਨਹੀਂ ਹੁੰਦਾ ਧਗੜੇ ਬਿਨਾ ।" ਚੰਨੋ ਦੇ ਖਿਆਲ ਵਿੱਚ ਇਹ ਦੋਨੋ ਆਪਣੀ ਥਾਂ ਝੱਲੇ ਸਨ ।

"ਮੋਹ ਪਾ ਕੇ ਸਰ ਵੀ ਜਾਂਦਾ ਹੁੰਦਾ ਏ ? ਕਦੇ ਸੁਣਿਆਂ ਨਹੀਂ ਯਾਰੀ ਲਾਈਏ ਤਾਂ ਓੜ ਨਿਭਾਈਏ, ਹੱਸ ਕੇ ਨਾ ਬਾਂਹ ਫੜੀਏ । ਪਰ ਕੋਈ ਨੀ ਤੈਨੂੰ ਵੇਖੂੰ ਰਕਾਨ ਨੂੰ ।" ਸ਼ਾਮੋਂ ਹੱਸਦਿਆਂ ਚੰਨੋ ਦੀਆਂ ਅੱਖਾਂ ਚੋ ਉਸਦਾ ਭਵਿੱਖ ਤਾੜ ਰਹੀ ਸੀ । "ਲੈ ਮੇਨੂੰ ਕੀ ਵੇਖੇਂਗੀ । ਜਿਹੀ ਜੱਗ ਨਾਲ ਬੀਤਦੀ ਏ ਓਹੋਜੀ ਮੇਰੇ ਨਾਲ ਬੀਤ ਜੂਗੀ ।

"ਨਹੀਂ ਤੇਰੇ ਨਹੁਤੀ ਸਿਆਣੀ ਨਾਲ ਜੱਗੋਂ ਚੌਧਵੀਂ ਹੋਣੀ ਏਂ ।"

"ਤੈਨੂੰ ਖਸਮਾਂ ਪਿੱਟੀਏ ਹੋਇਆ ਕੀ ਏ ਅੱਜ ?" ਚੰਨੋ ਆਪਣਾ ਹੇਠਲਾ ਬੁੱਲ ਦੱਬ ਕੇ ਖੁਸ਼ ਹੋ ਰਹੀ ਸੀ, ਪਰ ਖੁੱਲ ਕੇ ਵੀ ਨਹੀਂ ਹੱਸਦੀ ਸੀ । ਪਿਆਰਤ ਦੀ ਉਡੀਕ ਦਾ ਖੇੜਾ ਕਈ ਕਲੀਆਂ ਦੇ ਮੂੰਹ ਸੂਹੇ ਕਰੀ ਰੱਖਦਾ ਏ ।

"ਹੋਣਾ ਕੀ ਸੀ ਅੱਜ ਮਿਲਣਾ ਏ ਪੱਟੂ ਨੂੰ ।" ਸ਼ਾਮੋ ਸ਼ਾਇਦ ਇਸ ਵੇਲੇ ਆਪਣੇ ਅੰਦਰ ਦੀ ਖੁਸ਼ੀ ਦੱਸਿਆਂ ਵੀ ਨਾ ਦੱਸ ਸਕਦੀ ਸੀ ।

"ਜਿੰਨਾ ਚਿਰ ਕੋਈ ਖੱਟੀ ਨਹੀਂ ਖੱਟ ਲੈਂਦੀ ਓਨਾ ਚਿਰ ਤੈਨੂੰ ਸਬਰ ਨਹੀਂ ਆਉਂਦਾ । ਉਹਦਾ ਛੜੇ-ਛਾਂਟ ਦਾ ਕੁਝ ਜਾਣਾ ਨਹੀ ਤੇ ਤੂੰ ਕਿਤੇ ਮੂੰਹ ਦੇਣ ਜੋਗੀ ਨਹੀਂ ਰਹਿਣਾ । ਚੰਨੋ ਦੇ ਚਿਹਰੇ ਤੇ ਬਦਨਾਮੀ ਦਾ ਭੈਅ ਤੇ ਗੁੱਸਾ ਰਲੇ ਮਿਲੇ ਸਨ । ਸ਼ਾਮੋ ਇਕ ਪਲ ਲਈ ਪੀਲੀ ਹੋ ਗਈ । ਚੰਨੋ ਨੇ ਮੁੜ ਹਮਦਰਦੀ ਨਾਲ ਸਾਰੀ ਗੱਲ ਸੁਣਨ ਲਈ ਕਿਹਾ :

"ਅੱਜ ਤੈਨੂੰ ਕਿੱਥੇ ਮਿਲਿਆ ਸੀ ?"

"ਆਹ ਵੇਖ ਤਾਂ, ਹੁਣੇ ਈ ਉਹਨੇ ਨੱਕ ਦੇ ਸੜਾਕੇ ਨਾਲ ਕਿਹਾ ਸੀ ।"

"ਬਈ ਤੁਸੀਂ ਬੜੇ ਚਲਾਕ ਓ ।" ਚੰਨੋ ਨੇ ਹਰਾਨੀ ਨਾਲ ਕਿਹਾ । ਫੇਰ ਤੂੰ ਵੀ ਕੁਝ ਕਿਹਗਾ ।"

"ਮੈਂ ਵੀ ਚੁੰਨੀ ਦੇ ਪੱਲੇ ਵਿੱਚ ਬਾਂਹ ਹਿਲਾ ਦਿੱਤੀ ।" ਸ਼ਾਮੋ ਨੇ ਝੇਪਰਵੀਂ ਖੁਸ਼ੀ ਚ ਕਿਹਾ ।

"ਹੇ ਤੇਰਾ ਐਹੋ ਜਿਹੀ ਦਾ । ਹਰਾਂਬਜ਼ੇ ਜੇ ਕੋਈ ਵੇਖ ਲੈਂਦਾ । ਨੀ ਤੈਨੂੰ ਭੋਰਾ ਸੰਗ ਨਾ ਆਈ ।"

ਜਦ ਪਰੇਮੀ ਮਿਲਦੇ ਹਨ ਜਾਂ ਇਸ਼ਾਰੇ ਕਰਦੇ ਹਨ ਤਾਂ ਉਹਨਾਂ ਦੇ ਭਾਣੇ ਸਾਰੀ ਦੁਨੀਆਂ ਅੰਨੀ ਹੋਈ ਹੁੰਦੀ ਹੈ । ਸ਼ਾਮੋ ਨੇ ਚੰਨੋ ਨੂੰ ਪਿਆਰ

ਨਾਲ ਇੱਕ ਪਾਸਿਓਂ ਘੁਟਦਿਆਂ ਕਿਹਾ, :

ਨੀ ਤੂੰ ਹੀ ਦੱਸ ਮਿਲੀਏ ਨਾਂ ਤਾਂ ਹੋਰ ਮਰ ਜਾਈਏ ?"

ਫਿੱਟ ਬਸ਼ਰਮ ਨਾ ਹੋਵੇ ਤਾਂ ।" ਚੰਨੋ ਹੁਣ ਓਨੀ ਗੁੱਸੇ ਨਹੀਂ ਸੀ, ਜਿੰਨੀ ਪਹਿਲਾਂ ਸਮਝੌਤੀਆਂ ਦੇਣ ਵੇਲੇ ਸੀ । ਸਾਥੀ ਦੇ ਕੁਰਾਹੇ ਪੈਣ ਤੇ ਗੁੱਸਾ ਆ ਹੀ ਜਾਂਦਾ ਏ । ਦੋਹਾਂ ਸਹੇਲੀਆਂ ਦਾ ਪਿਆਰ ਚਾਵਾਂ ਦੀ ਥਾਂ, ਦਰਦ ਚੀਸਾਂ ਵਿੱਚ ਵੀ ਸਮਾਨ ਸੀ । ਉਹ ਦੋਵੇਂ ਛੱਪੜ ਦੇ ਉਤਲੇ ਪਾਸੇ ਕਰੀਰਾਂ ਤੇ ਮਲਿਆਂ ਵੱਲ ਨੂੰ ਨਿੱਖੜ ਗਈਆਂ । ਸ਼ਾਮੋ ਦੀ ਬਦਨਾਮੀ ਚੰਨੋ ਦਾ ਦਿਲ ਚੀਰ ਗਈ । ਉਸਨੂੰ ਏਨਾਂ ਦਾ ਫਿਕਰ ਕਈ ਵਾਰ ਬੜੀ ਔਖੀ ਕਰ ਜਾਂਦਾ । ਫੇਰ ਉਹ ਸੋਚਦੀ ਜੇ ਏਹੀ ਕੁਝ ਮੇਰੇ ਨਾਲ ਵਾਪਰਦੀ ਤਾਂ ਮੇਰੀ ਕੀ ਹਾਲਤ ਹੋਣੀ ਸੀ । ਛੰਨੋ ਦੇ ਅੱਧ ਗਿਲੇ ਵਿੱਚ ਸ਼ਾਮੋ ਨੂੰ ਆਖੇ ਸ਼ਬਦਾ ਦਾ ਇਹ ਭਾਵ ਨਹੀਂ ਸੀ ਉਸਨੂੰ ਸਤਾਇਆ ਜਾਵੇ ਜਾਂ ਪਿਆਰ ਰਾਹ ਤੋਂ ਮੋੜਿਆ ਜਾਵੇ । ਸਗੋਂ ਅਜਿਹੀ ਅਵਸਥਾ ਵਿੱਚ ਇੱਕ ਮੂਰਖ ਵੀ ਮੱਤਾਂ ਦੇਣ ਲਈ ਮਜਬੂਰ ਹੁੰਦਾ ਹੈ ।

ਚੰਨੋ ਆਮ ਕੁੜੀਆਂ ਨਾਲੋਂ ਵਧੇਰੇ ਸਿਆਣੀ ਸੀ । ਜਿਸਦਾ ਕਾਰਨ ਉਸਦੀ ਮਾਂ ਦੀ ਪਹਿਲੀ ਉਮਰ ਵਿੱਚ ਮੌਤ ਸੀ । ਉਸਨੂੰ ਛੇਤੀ ਹੀ ਘਰ ਦੇ ਸਾਰੇ ਕੰਮਾ ਨੂੰ ਸਮੇਟਣ ਲਈ ਜਿੰਮੇਵਾਰੀ ਦਾ ਭਾਰ ਚੁੱਕਣਾ ਪੈ ਗਿਆ ਸੀ ।

"ਚਲ ਸ਼ਾਮੋ ਵਗੀ ਚੱਲ ਭੈਣੇ, ਮੇਰਾ ਤਾਂ ਅੱਜ ਬਜ਼ਾ ਈ ਕੰਮ ਪਿਆ ਏ । ਤੈਨੂੰ ਤਾਂ ਤੇਰੀ ਭੂਆ ਦੇ ਆ ਜਾਨ ਨਾਲ ਹੋਰ ਵੀ ਸੁਖਾਲ ਹੋ ਗਈ ਏ ।"

ਚੰਨੋ ਨੂੰ ਸ਼ਾਮੋ ਦੀ ਭੂਆ ਤੋਂ ਉਸ ਦਿਨ ਵਾਲਾ ਗੱਭਰੂ ਯਾਦ ਆ ਗਿਆ, ਜਿਸ ਹੱਥ ਸੁਨੇਹਾ ਘੱਲਿਆ ਸੀ । ਉਹ ਰੂਪ ਨੂੰ ਭੁੱਲੀ ਨਹੀਂ ਸੀ ਤੇ ਕਈ ਵਾਰ ਯਾਦ ਆ ਜਾਣ ਤੇ ਕੰਮ ਕਰਨੋ ਰੁਕ ਜਾਂਦੀ ਸੀ । ਉਸਨੇ ਖਿਆਲ ਕੀਤਾ ਖਬਰੇ ਕਲ ਨੂੰ ਸੈਦ ਕਬੀਰ ਦੇ ਮੇਲੇ ਤੇ ਆ ਈ ਜਾਵੇ । ਉਸਦੇ ਮੂੰਹ ਤੇ ਲਾਲੀ ਫਿਰ ਗਈ, ਪਰ ਉਸਨੇ ਸ਼ਾਮੋ ਤੋਂ ਚਿਹਰਾ ਭੁਆ ਕੇ ਆਪਣੇ ਅੰਦਰਲੇ ਭਾਵਾਂ ਨੂੰ ਲੁਕਾ ਲਿਆ । ਭਾਵ ਆਵੇਸ਼ ਵਿੱਚ ਆ ਕੇ ਉਸਦੀ ਤੋਰ ਮੱਠੀ ਪੈ ਗਈ ਸੀ ।

ਕਾਲਾ ਭੂੰਡ ਨਾ ਸਹੇੜੀ, ਮੇਰਿਆ ਬਾਬਲਾ ।

ਘਰ ਦਾ ਮਾਲ ਡਰੂ ।

## ਭਾਗ-ਸੱਤਵਾਂ

ਪੁੱਛਦੀ ਕੁੜੀਆਂ ਨੂੰ

ਗੋਰੇ ਰੰਗ ਤੇ ਦੁਪੱਟਾ ਕਿਹੜਾ ਸੱਜਦਾ ।

ਸੈਦ ਕਬੀਰ ਦਾ ਮੇਲਾ ਦੋ ਦਿਨ ਦਾ ਹੁੰਦਾ ਸੀ । ਪਹਿਲੇ ਦਿਨ ਔਰਤਾਂ ਪਹਿਨ-ਪਚਰ ਕੇ ਪਿੰਡੋਂ ਅੱਧ ਕੁ ਮੀਲ ਦੀ ਵਿੱਥ ਤੇ ਵਣਾਂ, ਕਰੀਰਾਂ ਅਤੇ ਮਲਿਆਂ ਦੀ ਝੰਗੀ ਵਿੱਚ ਪੀਰ ਦੀ ਕਬਰ ਤੇ ਆਉਂਦੀਆਂ । ਕਈਆਂ ਸੁੱਖਣਾ ਲਾਹੁਣੀ ਹੁੰਦੀ ਤੇ ਕਈਆਂ ਸੁੱਖਣੀ ਹੁੰਦੀ । ਅਵਿੱਦਤ ਜਿੰਦਗੀ ਨੂੰ ਇਹ ਸੁੱਖਣਾ ਵੀ ਕਈ ਵਾਰ ਆਸਰਾ ਦੇ ਜਾਂਦੀਆਂ ਹਨ । ਕਈ ਗੱਭਰੂ ਮੁੰਡਿਆਂ ਲਈ ਇਹ ਮੇਲਾ ਆਪਣੀਆਂ ਸੱਜਣੀਆਂ ਨੂੰ ਰੱਜ ਕੇ ਤੱਕਣ ਦਾ ਸੁਭਾਗ ਹੁੰਦਾ ਸੀ । ਖਾਸ ਕਰ ਪਹਿਲੇ ਦਿਨ ਦਾ ਮੇਲਾ ਔਰਤਾਂ ਦਾ ਹੀ ਹੁੰਦਾ ਸੀ, ਪਰ ਹੁਣ ਥੋੜੇ ਸਮੇ ਤੋਂ ਮਰਦ ਵੀ ਸੁੱਖਣਾ ਦੇ ਲਈ ਪੁੱਜ ਜਾਂਦੇ ।

ਚੰਨੋ, ਸ਼ਾਮੋ ਤੇ ਹੋਰ ਉਹਨਾਂ ਦੀਆਂ ਸਹੇਲੀਆਂ ਵੀ ਮੇਲੇ ਜਾਣ ਨੂੰ ਉਤਾਵਲੀਆਂ ਸਨ । ਸਾਲ ਪਿੱਛੋਂ ਅਜਿਹਾ ਇੱਕ-ਅੱਧ ਮੇਕਾ ਔਰਤਾਂ ਦੀ ਜਿੰਦਗੀ ਵਿੱਚ ਇਨਕਲਾਬ ਬਣਕੇ ਉੱਭਰਦਾ ਹੈ । ਉਸਦੇ ਦੱਬੇ ਜਜਬਾਤ ਨੂੰ ਖੁੱਲੀ ਹਵਾ ਲਗਦੀ ਹੈ । ਸ਼ਾਮੋ ਚਿਰੋਕਣੀ ਤਿਆਰ ਹੋ ਚੁੱਕੀ ਸੀ ਅਤੇ ਚੰਨੋ ਨੂੰ ਸੱਦਣ ਆਈ ਸੀ । ਚੰਨੋ ਨੇ ਵੀ ਕਾਹਲੀ-ਕਾਹਲੀ ਵਿੱਚ ਹੁਣੇ ਹੀ ਕੰਮ ਸਮੇਟਿਆ ਅਤੇ ਸ਼ਾਮੋ ਦੇ ਸੁਰਮਾ ਪਾਇਆ ਦੇਖ ਹੱਸ ਪਈ ।

"ਦੰਦ ਫੇਰ ਕੱਢ ਲੀਂ, ਪਹਿਲੋਂ ਲੀੜੇ ਪਾ ।" ਸ਼ਾਮੋ ਨੇ ਇੱਕ ਮੰਜੇ ਵੱਲ ਚੰਨੋ ਨੂੰ ਧੱਕਦਿਆਂ ਕਿਹਾ ।

"ਅੰਨੀ ਹੋ ਜੇਂਗੀ ਕਿਸੇ ਦੀ ਨਜਰ ਲੱਗ ਕੇ, ਫੇਰ ਰੋਈਂ ਜਣਦਿਆਂ ਨੂੰ ।"

"ਮੈਨੂੰ ਨੀ ਕੋਈ ਨਜਰ-ਫਜਰ ਲਗਦੀ । ਇਹ ਜਿਹੜੀ ਤੂੰ ਹਿਰਨੀ ਵਾਂਗੂੰ ਤਿਬਕਦੀ ਏਂ, ਇਹ ਬਿੱਜ ਤੇਰੇ ਤੇ ਈ ਪੈਣੀ ਏ ।"

"ਚੰਗਾ ਤਾਂ ਮੈਂ ਨੀ ਜਾਂਦੀ, ਖਸਮਾਂ ਨੂੰ ਖਾਵੇ ਮੇਲਾ " ' ਚੰਨੋ ਕੁੜਤੀ ਸੰਦੂਕ ਵਿੱਚ ਰੱਖਦਿਆਂ ਬੋਲੀ ।

"ਐ ਹਾ ਹਾ, ਤੂੰ ਨੀ ਜਾਂਦੀ, ਜਿਹੜਾ ਉਸ ਧਗੜੇ ਨਾਲ ਕਰਾਰ ਕੀਤਾ ਏ, ਉਹ ?"

"ਕੀਹਦੇ ਨਾਲ ?" ਚੰਨੋ ਨੇ ਸਭ ਜਾਣਦਿਆਂ ਧੜਕਦੇ ਦਿ ਨਾਲ ਪੁੱਛਿਆ ।

"ਤੂੰ ਕੁਝ ਨਾ ਆਖ ਫੱਫੇ ਕੁੱਟਣੇ ਇਹਨਾਂ ਚਾਲਾਂ ਨੂੰ । ਇਹ ਤੇਰੀਆਂ ਸਾਰੀਆਂ ਮੇਰੇ ਨਹੁੰਆਂ ਚ ਐ ।ਮੇਲੇ ਜਾਣ ਤੇ ਸੋਹਣੇ ਨੂੰ ਮਿਲਣ ਦਾ ਚਾਅ ਕੀਹਨੂੰ ਨਹੀਂ ਹੁੰਦਾ । ਚਲ ਪਾ ਲੀੜੇ ਨਹੀਂ ਮੈਥੋਂ ਕੁਛ ਹੋ ਸੁਣੇਂਗੀ ।" ਸ਼ਾਮੋ ਨੇ ਪਿਆਰ-ਰੋਹਬ ਵਿੱਚ ਚੰਨੋ ਨੂੰ ਘੂਰਿਆ ।

"ਮੈਂ ਕਿਸੇ ਜੈ ਵੱਢੇ ਨੂੰ ਨਹੀਂ ਮਿਲਣਾ । ਤੈਨੂੰ ਅੱਗ ਲੱਗੀ ਏ ਉਜੜਨ ਦੀ । ਔਹ ਜਾਂਦਾ ਏ ਸਿੱਧਾ ਰਾਹ ।" ਚੰਨੋ ਨੇ ਖੱਬੇ ਹੱਥ ਦਾ ਇਸ਼ਾਰਾ ਕੀਤਾ । ਗਾਲ ਉਹ ਉੱਕਾ ਨੀ ਕੱਢਣਾ ਚਾਹੁੰਦੀ ਸੀ ।

"ਗਾਲਾ ਦੇ ਤਾਂ ਮੈਂ ਵੀ ਦਿਆਲੇ ਨੂੰ ਪੁਲ ਬੰਨ ਦਿੰਦੀ ਹੁੰਦੀ ਆਂ, ਪਰ ਉੱਤੋਂ-ਉੱਤੋਂ ।ਲੋਕਾਂ ਭਾਣੇ ਗਾਲਾਂ ਕੱਢੀਆਂ, ਅੱਗ ਯਾਰ ਦੇ ਅੰਦਰ ਦੀ ਸੇਕਾਂ ।

"ਹਾਇ ਮੈਂ ਮਰਜਾਂ, " ਚੰਨੋ ਨੇ ਮਖੌਲ 'ਚ ਆਖਿਆ ।

ਚੱਲ ਅੜੀਏ ਕੀ ਕਰਦੀ ਹੁੰਦੀ ਏਂ, ਹੁਣ ਤਾਂ ਮੇਲਾ ਏ । ਫੇਰ ਓਥੇ ਜਾ ਕੇ ਸਵਾਹ ਵੇਖਣੀ ਏ ਦੁਪਹਿਰੇ ।"

"ਹਲ ਫੇਰ ਪਾਲਾਂ ਲੀੜੇ ?" ਚੰਨੋ ਨੇ ਵਿਅੰਗ ਭਾਵ ਵਿੱਚ ਹੱਸਦਿਆਂ ਪੁੱਛਿਆ । "ਵੇਖ ਨੀ ਕਿਵੇਂ ਭਕੌਣ ਬਐ ਏ ।" ਸ਼ਾਮੋ ਨੇ ਚੰਨੋ ਨੂੰ ਡੌਲਿਓਂ ਫੜਕੇ ਝੰਜੋੜਿਆ ।

ਮਾਖੋ ਚੌੜ ਕਰਦੀ ਚੰਨੋ ਕੱਪੜੇ ਬਦਲਣ ਲੱਗ ਈ । ਕੁੜਤੀ ਪਾਉਣ ਵੇਲੇ ਉਸ ਸ਼ਾਮੋ ਵੱਲ ਪਿੱਠ ਕਰ ਲਈ । ਸ਼ਾਮੋ ਤੋਂ ਆਖਣੋਂ ਰਿਹਾ ਨਾ ਗਿਆ :

"ਤੂੰ ਥੋੜੀ ਜਰੈਂਦ ਕਰ, ਤੇਰੀ ਸੰਗ ਦਾ ਹਾਲ ਵੇਖਾਂਗੀ ।"

"ਭੌਂਕ ਨਾ ਐਵੇਂ, ਨਹੀਂ ਮੈਂ ਮੇਲੇ ਨਹੀਂ ਜਾਣਾ ।"

"ਇਉਂ ਧੌਂਸ ਦੇਂਦੀ ਏ, ਜਿਵੇਂ ਇਹਦੇ ਬਿਨਾ ਮੇਲਾ ਨਹੀਂ ਭਰਨਾ ਹੁੰਦਾ ।"

"ਫੇਰ ਤੂੰ ਚਲੀ ਕਾਹਤੋਂ ਨਹੀਂ ਜਾਂਦੀ ।"

"ਵਖਾਉਣ ਤਾਂ ਓਥੇ ਤਾਂ ਤੈਨੂੰ ਲੈਕੇ ਜਾਣਾ, ਮੇਰੀ ਕੀ ਵਖਾਉਣ ਵੇਖੀ ਵੀ ਦਾ ।"

"ਹੈ ਤੇਰਾ ਹਰਾਂਬੜੇਂ ।" ਚੰਨੋ ਨੇ ਦੰਦ ਪੀਂਹਦਿਆਂ ਸ਼ਾਮੋ ਦੀ ਵੱਖੀ ਵਿੱਚ ਚੂੰਢੀ ਵੱਢ ਦਿੱਤੀ । ਪਰ ਖੁਸ਼ੀ ਉਸਦੇ ਅੰਦਰ ਸਾਂਭਦਿਆਂ ਵੀ ਬਾਹਰ ਆ ਰਹੀ ਸੀ । ਜਦ ਮਨੁੱਖ ਦੇ ਅੰਦਰਲੇ ਭਾਵਾਂ ਨਾਲ ਬਾਹਰਲੇ ਹਾਣੀ-ਭਾਵ ਟਕਰਾਉਂਦੇ ਹਨ, ਤਦ ਖੇੜਾ ਪੈਦਾ ਹੁੰਦਾ ਹੈ ਅਤੇ ਜਿੰਦਗੀ ਆਪ-ਮੁਹਾਰੇ ਨਸ਼ੇ ਦਾ ਹੁਲਾਰਾ ਖਾ ਜਾਂਦੀ ਹੈ ।

"ਹੈਂ ਨੀ ਮਾਂ, ਮੱਚ ਗਈ । ਅੜੀਏ ਕੀ ਕਰਦੀ ਹੈਂ, ਥਾਂ ਵਲੂੰ-ਵਲੂੰ ਕਰੀ ਜਾਂਦਾ ਏ । ਰਸੀਸ ਵੱਟਦਿਆਂ ਸ਼ਾਮੋ ਦੇ ਮੱਥੇ ਵਿਚਕਾਰ ਨਿੱਕੇ ਮੋਟੇ ਵੱਟ ਪੈ ਗਏ ।

"ਹੱਛਾ ਦੱਸ ਕਿਹੜੀ ਚੁੰਨੀ ਲਵਾਂ ?"

"ਜਿਹੜੀ ਤੇਰੇ ਰੰਗ ਨੂੰ ਸੱਜਦੀ ਏ ।"

"ਫੇਰ ਤੂੰ ਹਟਦੀ ਨੀ ਛੇੜਨੋਂਖ ।" ਹਾਸੇ ਨਾਲ ਹਾਸਾ ਰਿਹਾ, ਦੱਸ ਕਿਹੜੀ ਲਵਾਂ । "ਮੈਂ ਦੱਸਦੀ ਆਂ ਬੀਬੀ ।" ਬਾਹਰੋਂ ਚੰਨੋਂ ਦੀ ਭਾਬੀ ਭਜਨੋ ਨੇ ਕਿਹਾ । ਉਹ ਚੁੰਨੀ ਦੇ ਪੱਲੇ ਨਾਲ ਹੱਥ ਪੂੰਝਦੀ ਅੰਦਰ ਆਈ । ਉਸ ਅੰਦਰ ਆਉਂਦਿਆਂ ਸ਼ਾਮੋ ਦਾ ਸੁਰਮਾ ਅਤੇ ਚੰਨੋ ਦੀ ਹਲਕੇ ਗੁਲਾਬੀ ਰੰਗ ਦੀ ਕੁੜਤੀ ਨੂੰ ਤਾੜਿਆ । ਫੇਰ ਉਹਨਾਂ ਦੀ ਉਮਰ ਅਤੇ ਇਸ ਉਮਰ ਵਿੱਚ ਉਠਦੀਆਂ ਰੀਝਾਂ ਨੂੰ ਅਨੁਭਵ ਕਰਕੇ ਮੁਸਕਾ ਪਈ । ਵਾਸਤਵ ਵਿੱਚ ਉਹਨਾ ਦਾ ਖੇੜਾ ਭਜਨੋ ਨੂੰ ਜਿੰਦਗੀ ਦੇ ਰਿਹਾ ਸੀ ।

"ਮੇਰੀ ਮੰਨੋ ਤਾਂ ਆਹ ਮੇਰੇ ਵਾਲੀ ਹਰੀ ਚੁੰਨੀ ਲੈ ।" ਭਜਨੋ ਨੇ ਅੰਗੂਰੀ ਚੁੰਨੀ ਸੰਦੂਕ 'ਚੋਂ ਕੱਢ ਕੇ ਦਿੰਦਿਆਂ ਕਿਹਾ । ਇਹ ਫਿੱਕੇ ਗੁਲਾਬੀ ਤੇ ਲੋਹੜੇ ਦਾ ਉਠਾਅ ਦੇਉ।

ਚੰਨੋ ਨੇ ਮਾਇਆ ਲੱਗੀ ਚੁੰਨੀ ਦੀ ਤਹਿ ਖੋਲੀ ਤੇ ਮੁੜ ਰਕਾਨਾਂ ਵਾਂਗ ਬੁੱਕਲ ਮਾਰ ਲਈ । ਚਿੱਟੇ ਲੱਠੇ ਦੀ ਭਾਰੀ ਸਲਵਾਰ ਨਾਲ ਤੁਰਦਿਆਂ ਜਵਾਨੀ ਦੀਆਂ ਤਹਿਆਂ ਖੁਲ-ਖੁਲ ਜਾਂਦੀਆਂ ਸਨ । ਚੰਨੋ ਨੂੰ ਰੂਪ ਚੜਿਆ ਵੇਖ ਕੇ ਸਾਮੋ ਦਾ ਮੱਲੋ-ਮੱਲੀ ਜੱਫੀ ਪਾਉਣ ਨੂੰ ਦਿਲ ਕਰ ਆਇਆ । ਉਸ ਗਲਵਕੜੀ ਵਿੱਚ ਘੁਟਦਿਆਂ ਕਿਹਾ :

ਬੱਸ ਹੁਣ ਸ਼ੁਕੀਨੀ ਦੀ ਹੱਦ ਮੁੱਕ ਗੀ । ਰੂਪ ਤੈਨੂੰ£ ਰੱਬ ਨੇ ਦਿੱਤਾ, ਲੁਟ ਲੈ ਪਟੋਲਾ ਬਣਕੇ ।"

"ਸੁਰਮਾ ਪਾ ਲੈ ਆਂਡਲੇ । ਜਿਵੇਂ ਜਹਿਰ ਦੀ ਪਾਣ ਚੜੇ ਭੱਲੇ ਦਾ ਚੰਡ ਨਹੀਂ ਰਾਜੀ ਹੁੰਦਾ, ਏਸੇ ਤਰਾਂ ਸੁਰਮੇ ਮਾਰੀ ਅੱਖ ਦਾ ਪੱਟਿਆ ਵੀ ਤਾਬ ਨਹੀਂ ਆਉਂਦਾ ।

"ਇਹੋ ਜਿਹਾ ਖੇਹ ਸਵਾਹ, ਇਹਦੇ ਕੋਲੋਂ ਜਿੰਨਾ ਮਰਜੀ ਸੁਣ ਲਵੋ ।"

ਚੰਨੋ ਦਾ ਚਿਹਰਾ ਗੁੱਸੇ ਵਿੱਚ ਰੋਹ ਨਾਲ ਭਰਿਆ ਜਾ ਰਿਹਾ ਸੀ । ਸ਼ਾਮੋ ਨੇ ਵਿਸਰ ਭੋਲ ਹੱਥ ਤੇ ਸਿਰ ਹਿਲਾਉਂਦਿਆਂ ਕਿਹਾ : " ਲੈ ਨਾ ਸਹੀ, ਮੱਤ ਦੇਐਦੀ ਐ, ਅੱਗੋਂ ਖਾਣ ਨੂੰ ਆਉਂਦੀ ਏ ।" ਹੁਣ ਤਾਂ ਤੁਰ ਪੈ ਵੈਰਨੇ, ਕਿਉਂ ਬਦਲੇ ਲੈਨੀ ਏਂ ।"

"ਖੀਰ ਧਰੀ ਵੀ ਐ ਬੀਬੀ, ਥੋੜੀ-ਥੋੜੀ ਖਾ ਜਾਵੋ ਦੋਵੇਂ ਭੈਣਾਂ ।" ਭਜਨੋ ਨੇ ਦੋਹਾਂ ਸਹੇਲੀਆਂ ਨੂੰ ਤਿਆਰ ਵੇਖ ਕੇ ਆਖਿਆ ।

"ਭਾਬੀ ਆ ਕੇ ਤੇਰੀ ਖੀਰ ਖਾਵਾਂਗੀਆਂ । ਭੂਆ ਨੇ ਸੈਦ ਕਬੀਰੋਂ ਮਿੱਠੀਆਂ ਰੋਟੀਆਂ ਵੰਡਣੀਆਂ ਨੇ । ਓਥੇ ਬੁਰਕੀ-ਬੁਰਕੀ ਖਾ ਲਵਾਂਗੀਆਂ । ਸ਼ਾਮੋ ਨੇ ਚੰਨੋ ਦੀ ਬਾਂਹ ਪੜਕੇ ਤੋਰਦਿਆਂ ਕਿਹਾ, ਸ਼ੁਕਰ ਐ ਤੇਰੀ ਤਿਆਰੀ ਹੋਈ । ਹੁਣ ਹਿੰਮਤ ਨਾਲ ਪੈਰ ਚੱਕ, ਮਕਲਾਈਆਂ ਵਾਂਗ ਨਾ ਤੁਰ ।

"ਤੇਰੇ ਨਾਲ ਤੁਰਿਆਂ ਨੱਥਿਆਂ ਦਾ ਘਾਟਾ ਏ । ਸ਼ਾਮੋ ਜੇ ਹੁਣ ਭੌਂਕੀ ਤਾਂ ਮੇਰੇ ਵਰਗਾ ਕੋਈ ਨਹੀਂ ਸੁਣਿਆਂ ?"

"ਲੈ ਤੇਰੇ ਅੱਜ ਵਰਗਾ ਤਾਂ ਸਾਰੇ ਮੇਲੇ ਚ ਈ ਕੋਈ ਨਹੀਂ।" ਸ਼ਾਮੋ ਨੇ ਬਲਦੀ ਤੇ ਤੇਲ ਪਾਉਂਦਿਆਂ ਕਿਹਾ ।

ਚੰਨੋ ਉਸਨੂੰ ਮਾਰਨ ਵਧੀ ਪਰ ਸ਼ਾਮੋ ਨੱਠ ਕੇ ਆਪਣੇ ਘਰ ਚਲੀ ਗਈ । ਉਸਦੀ ਭੂਆ ਸੰਤੀ ਉਹਨਾ ਨੂੰ ਹੀ ਉਡੀਕ ਰਹੀ ਸੀ । ਨੇੜ-ਤੇੜ ਦੇ ਗਵਾਂਢ ਵਿੱਚੋਂ ਤਿੰਨ-ਵਾਰ ਕੁੜੀਆਂ ਹੋਰ ਰਲ ਗਈਆਂ । ਅਤੇ ਉਹਨਾਂ ਦੀ ਖਾਸੀ ਟੋਲੀ ਬਣ ਗਈ । ਹਾਲੇ ਦੁਪਹਿਰਾ ਨਹੀਂ ਹੋਇਆ ਸੀ । ਸਰਵਾਂ ਦੇ ਖਿੜੇ ਫੁੱਲ ਬਸੰਤੀ-ਬਸੰਤੀ ਹੀ ਦਿਸਦੇ ਸਨ । ਛੁਫੇਰੇ ਭਿੰਨੀ-ਭਿੰਨੀ ਸੁਗੰਧੀ ਪਸਰੀ ਹੋਈ ਸੀ । ਮੁਟਿਆਰਾਂ ਦੇ ਜੋਬਨ, ਮੇਲੇ ਦੇ ਚਾਅ ਵਿੱਚ ਨਸ਼ਿਆਏ ਪਏ ਸਨ ।

ਮੁਟਿਆਰ ਕੁੜੀਆਂ ਦੇ ਹਾਸੇ ਵਿੱਚ ਚਿੰਤਾ ਤੇ ਫਿਕਰ ਖਾਧੀ ਸੰਤੀ ਵੀ ਜਿੰਦਗੀ ਦੇ ਨੇੜੇ ਹੋ ਗਈ । ਜਦ ਜਿੰਦਗੀ ਕੁਦਰਤ ਦੀ ਬੁੱਕਲ ਵਿੱਚ ਆਉਂਦੀ ਹੈ, ਉਦੋਂ ਉਹ ਨਿਰੋਲ ਰਸ ਤੇ ਖੇੜੇ ਬਿਨਾ ਕੁਝ ਨਹੀਂ ਰਹਿ ਜਾਂਦੀ । ਕੁਵਾਰ-ਜਵਾਨੀ ਤੇ ਫਿਕਰ ਦਾ ਸਿਰ ਕੱਢਵਾਂ ਵੈਰ ਹੈ । ਮੁਟਿਆਰਾਂ ਦੀਆਂ ਰੇਤਲੇ ਰਾਹਾਂ ਵਿੱਚ ਕੀਤੀਆਂ ਪੈੜਾਂ ਕੁਦਰਤ ਦੀ ਕੂਲੀ ਹਿੱਕ ਤੇ ਪਾਜੇਬਾਂ ਦੇ ਨਿਸ਼ਾਨ ਜਾਪਦੀਆਂ ਸਨ, ਜਿੰਨਾਂ ਵਿੱਚੋਂ ਗੱਭਰੂ ਮੁੰਡਿਆਂ ਦੀਆਂ ਅੱਖਾਂ ਸੰਗੀਤ ਦੀ ਖਾਮੋਸ਼ ਛਣਕਾਰ ਸੁਣ ਰਹੀਆਂ ਸਨ । ਕੁੜੀਆਂ ਦੀਆਂ ਹਰੀਆਂ, ਬਸੰਤੀ ਤੇ ਲਸੂੜੀ ਚੁੰਨੀਆਂ ਦੇ ਉੱਡਦੇ ਪੱਲੇ ਜਿੰਦਗੀ ਦੇ ਪਰ ਜਾਪਦੇ । ਜਿਵੇਂ ਉਹ ਮਦਹੋਸ਼ ਫਿਜਾ ਵਿੱਚ ਤਾਰੀਆਂ ਲਾ ਰਹੀ ਹੋਵੇ । ਕੌਣ ਮੂਰਖ ਆਖਦਾ ਹੈ, ਜਿੰਦਗੀ ਇੱਕ ਸੁਪਨਾ ਹੈ, ਇਹ ਇੱਕ ਪਰਤੱਖ ਸੱਚਾਈ ਹੈ । ਜਿਹੜੀ ਸਟੇਜ ਤੇ ਦੁੱਖ-ਸੁੱਖ ਦਾ ਡਰਾਮਾ ਬਣ ਗਈ ਹੈ ।

.........................

ਮੇਲਾ ਹਰੇਕ ਲਈ ਮੱਠਾ ਜਜਬਾਤੀ ਹੁਲਾਸ ਹੈ, ਪਰ ਰੂਪ ਵਰਗੇ ਗੱਭਰੂਆਂ ਬਿਨਾ ਉਹ ਇੱਕ ਅਜਿਹਾ ਜਿਸਮ ਹੈ, ਜਿਸਦੀ ਰੂਹ ਭਟਕ ਗਈ

ਹੋਵੇ । ਗੁਲਾਬੀ ਬੁੱਲਾਮ ਉੱਤੇ ਕਾਲੀਆਂ ਮੁੱਛਾ ਦੇ ਕੁੰਢ ਅਤੇ ਭਰਵੱਟਿਆਂ ਦੀਆਂ ਸੌਲੀਆਂ ਮੁਸਕਾਨਾਂ, ਮੇਲੇ ਦੀ ਰੌਣਕ ਬਣੀਆਂ ਹੋਈਆਂ ਸਨ । ਕੁਦਰਤ ਅਣੀਚੌਭਾਂ ਵਿੱਚ ਹੱਸ ਰਹੀ ਸੀ । ਹੁਸਨ ਵਿੰਨਿਆਂ ਜਾ ਰਿਹਾ ਸੀ, ਜਵਾਨੀ ਨੱਚ ਰਹੀ ਸੀ । ਅਜਾਦੀ ਦੀ ਬੁੱਕਲ ਵਿੱਚ ਸਾਰੇ ਹਿਰਦੇ ਪਿਆਰ-ਪਿਆਰ ਹੋ ਉਛਲਦੇ ਸਨ ।

ਪੋਨੇ ਗੰਨੇ ਵਾਲਿਆਂ ਦੇ " ਲੈ ਲੈ ਸਵੱਲਾ ਪੋਨਾ, ਡਾਂਗ ਵਰਗਾ " ਹੋਕਰੇ ਅਤੇ ਤੇਲ ਵਿੱਚ ਤਲਦੇ ਪਕੌੜਿਆਂ ਵਾਲਿਆਂ ਦੇ ਭਾਰੇ ਬੋਲ ਬੇਸੁਰੀਆਂ ਚੀਕਾਂ ਜਾਪਦੇ ਸਨ । ਤਰਖਾਣ ਮੁੰਡੇ ਦੇ ਹੱਥੀਂ ਬਣਾਏ ਬਿੰਡੇ ਘੁਮਾਇਆਂ, ਝਿਰੜ-ਚਿਰੜ ਦੀ ਖੁਰਦਰੀ ਅਵਾਜ ਪੈਦਾ ਕਰਦੇ । ਰਿਉੜੀਆਂ ਕੜਾਕੇਦਾਰ ਆਖਣ ਵਾਲਾ ਸੁੱਕੀਆਂ ਜਾਬਾਂ ਵਾਲਾ ਕਰਾੜ ਹਰੇਕ ਦੇ ਚਿਹਰੇ ਨੂੰ ਭੁੱਖਿਆਂ ਵਾਂਗ ਵੇਖਦਾ ਸੀ । ਉਸਦੀਆਂ ਅੱਖਾਂ ਵਿੱਚ ਇਉਂ ਪਰਤੀਤ ਹੁੰਦਾ ਸੀ ਜਿਵੇਂ ਜੱਟਾਂ ਦੀਆਂ ਜੇਬਾਂ ਵਿੱਚੋਂ ਪੈਸੇ ਕੱਢ ਲੈਣਾ ਚਾਹੁੰਦਾ ਹੋਵੇ । ਗਾਂਧੀ ਟੋਪੀ ਵਾਲਾ ਬਾਣੀਆ, ਤੇਲ ਦੀ ਮਠਿਆਈ, ਉਹ ਵੀ ਸ਼ਹਿਰ ਦੀ ਭੂਰ-ਚੂਰ, ਰੇਹੜੀ ਤੇ ਪਾਈ ਪੇਂਡੂਆਂ ਨੂੰ ਬੇਵਕੂਫ ਬਣਾਉਣ ਆਇਆ ਸੀ । ਬੁਲਬਲੇ ਵੇਚਣ ਵਾਲਾ ਫੁਲਾ-ਫੁਲਾ ਕੇ ਬੁਲਬਲੇ ਮੁੰਡੇ ਕੁੜੀਆਂ ਨੂੰ ਖਰੀਦਣ ਲਈ ਉਕਸਾ ਰਿਹਾ ਸੀ । ਬੇਰਾਂ ਵਾਲੇ ਨੇ ਪਿੰਡਾ ਦਾ ਮੇਵਾ ਆਖ ਕੇ ਸ਼ਹਿਰ ਨੂੰ ਜਾਂਦੇ ਖਿਆਲ ਮੁੜ ਆਪਣੇ ਘਰ ਵਲ ਮੋੜ ਲਏ ।ਸ਼ਹਿਰ ਦਾ ਲਲਾਰੀ ਚਿੱਟੇ ਸ਼ਾਫਿਆਂ ਵਿੱਚ ਰੰਗ ਕੇ ਮੜਕ ਜਗਾ ਰਿਹਾ ਸੀ । ਰੂਪ ਨੇ ਲਲਾਰੀ ਦਾ ਕਾਲਾ ਰੰਗ ਵੇਖਕੇ ਜਗੀਰ ਨੂੰ ਆਖਿਆ :

"ਐਸ ਜਾਮਨੂੰ ਤੋਂ ਥੋੜਾ ਮਾਵਾ ਲੁਆ ਲੈ, ਤੇਰੇ ਸਾਫੇ ਚੋਂ ਤਾਂ ਮੜਕ ਮੁੱਕੀ ਪਈ ਈ, ਵੇਖੇ ਤੇਰੇ ਵੱਲ ਕੋਈ ਸਵਾਹ ?"

"ਗੱਲ ਤਾਂ ਤੇਰੀ ਸਹੀ ਐ ਬਾਈ, ਪਰ ਤੇਰੇ ਨਾਲ ਫਿਰਦਿਆਂ ਮੇਰੇ ਵੱਲ ਵੇਖਣਾ ਕਿਸੇ ਨਹੀਂ ਵੇਖਣਾ, ਭਾਂਵੇ ਮਿੱਠਾ ਮਾਲਟਾ ਰੰਗਾ ਲਾਂ ।" ਜਗੀਰ ਨੇ ਨੱਕ ਦਾ ਸੜਾਕਾ ਮਾਰਿਆ । ਫਿਰ ਮੁੱਛਾਂ ਤੋਂ ਵੀ ਹੱਥ ਫੇਰਿਆ, ਜਿਵੇਂ ਉਹ ਰੂਪ ਨੂੰ ਆਪਣਾ ਸ਼ਰੀਕ ਸਮਝਦਾ ਸੀ । ਜਗੀਰ ਨੇ ਪੱਗ ਲਾਹ ਕੇ ਲਲਾਰੀ ਨੂੰ ਦੇ ਦਿੱਤੀ ।

"ਓਏ ਮੇਰੇ ਵੱਲ ਕਿਤੇ ਬਹੁਤੀਆਂ ਵੇਖਦੀਆਂ ਨੇ । ਤੂੰ ਤੀਵੀਂ ਵਾਲਾ ਮੈਂ ਛੜਾ ।" ਰੂਪ ਜਗੀਰ ਵੱਲ ਟੇਢਿਆਂ ਵੇਖ ਕੇ ਹੱਸਿਆ । "ਏਸ ਗੱਲ ਦਾ ਵੀ ਧਿਆਨ ਐ ਰੂਪ ਨਾਲ ਹੁੰਦਿਆਂ ਸਭ ਤੈਨੂੰ ਈ ਤੱਕਦੀਆਂ ਨੇ, ਸਾਡੇ ਵੱਲ ਵੇਖ ਕੇ ਤਾਂ ਕੋਈ ਮੱਥੇ ਵੱਟ ਵੀ ਨਹੀਂ ਪਾਉਂਦੀ । ਹੱਛਾ ਇਵੇਂ ਹੋਣਾ ਸੀ, ਕੀ ਦੋਸ਼ ਨਣਦ ਨੂੰ ਦੇਣਾ । ਕਿਤੇ ਹੱਥ ਕੱਲਾ ਮਿਲ ਪਵੇਂ, ਫੇਰ ਸਾਲੇ ਨੂੰ ਬੱਚੂ ਨਾ ਬਣਾ ਲਈਏ । ਰੰਗ ਤਾਂ ਕਾਲਾ ਦਿੱਤਾ ਸੀ, ਉੱਤੋਂ ਮਾਤਾ ਕੱਢ ਮਾਰੀ, ਸਾਡੇ ਵੱਲ ਵੀ ਕੋਈ ਵੇਖੇ ਵੀ ਕਿਹੜੇ ਹੌਂਸਲੇ । ਜਗੀਰ ਆਪਣੇ ਕੁਹਜ ਦਾ ਰੱਬ ਨੂੰ ਜ਼ਿੰਮੇਵਾਰ ਦੱਸ ਕੇ ਉਸਨੂੰ ਗਾਲਾਂ ਕੱਢ ਰਿਹਾ ਸੀ । ਹਾਣੀ ਗੱਭਰੂਆਂ ਵਿੱਚ ਜਦ ਮੁਟਿਆਰ ਕੁੜੀਆਂ ਮੁਕਾਬਲੇ ਦੀ ਨਜਰ ਨਾਲ ਤਾੜਦੀਆਂ ਤਾਂ ਉਹ ਆਪਣੇ ਆਪ ਨੂੰ ਨੀਵਾਂ ਜਾਣ ਕੇ ਨਫਰਤ ਕਰਨ ਲੱਗ ਪੈਂਦਾ । ਜ਼ਿੰਦਗੀ ਦਾ ਅਸਲੋਂ ਹੀ ਦਮ ਘੁੱਟਿਆ ਜਾਂਦਾ ਹੈ, ਜਦ ਰੀਝਾਂ ਆਪਣੀ ਜਾਤ ਬਾਰੇ ਹੀ ਨਫਰਤ ਵਿੱਚ ਬਦਲ ਜਾਂਦੀਆਂ ਹਨ । ਰੂਪ ਜਗੀਰ ਦੀਆਂ ਗੱਲਾਂ ਸੁਣਕੇ ਹੱਸ-ਹੱਸ ਦੂਹਰਾ ਹੋ ਰਿਹਾ ਸੀ ।

"ਮੈਂ ਕੀ ਕਿਸੇ ਨੂੰ ਮੂੰਹ ਵਿੱਚ ਪਾ ਲੈਂਦਾ ਹਾਂ, ਜਿਹੜਾ ਮੈਨੂੰ ਨਹੀਂ ਥਿਉਂਦਾ ।" ਮੇਰਾ ਤਾਂ ਕਿਸੇ ਨੂੰ ਵੇਖਣ ਨੂੰ ਜੀਅ ਨਹੀਂ ਕਰਦਾ ।

"ਰੱਬ ਵੀ ਸਾਲਾ ਲੰਡੇ ਦਾ ਭਰਿਆਂ ਨੂੰ ਭਰਦਾ ਏ । ਤੈਨੂੰ ਵੇਖਣ ਦੀ ਕੀ ਲੋੜ ਏ, ਤੈਨੂੰ ਵੇਖਣ ਵਾਲੇ ਬਥੇਰੇ ਨੇ । ਅਸੰਤੁਸ਼ਟ ਫਿਤਰਤ ਆਪਣੀ ਸੁਭਾਵਿਕਤਾ ਵਿੱਚ ਫੁੱਟ-ਫੁੱਟ ਜਾਹਿਰ ਹੋ ਰਹੀ ਸੀ ।

"ਫੇਰ ਕੀ ਲੋਹੜਾ ਆ ਗਿਆ, ਜੇ ਕੋਈ ਵੇਖ ਲੈਂਦਾ ਏ ਤਾਂ ।"

"ਓਏ ਸਾਡੀ ਹਿੱਕ ਤੋਂ ਦੀ ਸੱਪ ਲੰਘ ਜਾਂਦਾ ਏ, ਇਹ ਆਖਦਾ ਏ ਕੀ ਲੋਹੜਾ ਆ ਗਿਆ । ਉਦੋਂ ਸਾਡਾ ਚਿੱਤ ਪੁੱਛਿਆਂ ਈ ਜਾਣਦਾ ਏ । ਫੇਰ ਮਨ ਨੂੰ ਗਾਹਲਾਂ ਦੇਈਦੀਆਂ ਨੇ ਬੀ ਏਹਦੇ ਨਾਲ ਕਾਹਤੋਂ ਤੁਰ ਪਏ । ਕੱਲੇ ਹੁੰਦੇ ਤਾਂ ਤਾਂ ਖਬਰੇ ਸਾਨੂ ਕੋਈ ਨਜਾਰਾ ਆ ਜਾਂਦਾ । ਲੀਲਾਂ ਵੇਖ ਕੇ ਕੋਈ ਕੱਚੇ-ਟੁੱਕੇ ਕਦੋਂ ਖਾਂਦਾ ਐ । ਜਗੀਰ ਆਪਣੀਆਂ ਗੱਲਾਂ ਵਿੱਚੋਂ ਉਹ ਸਵਾਦ ਲੈਣ ਦਾ ਯਤਨ ਕਰ ਰਿਹਾ ਸੀ । ਜਿਹੜਾ ਰੂਪ ਕਿਸੇ ਮੁਟਿਆਰ ਕੁੜੀ ਨੂੰ ਵੇਖ ਕੇ ਮਾਣਦਾ ਸੀ । ਜਗੀਰ ਨੇ ਮੁੜ ਜਾਣਕੇ ਲੰਮਾ ਹਉਂਕਾ ਲੈਂਦਿਆਂ ਕਿਹਾ :

"ਰੱਬ ਦੇ ਰੰਗ ਨਿਆਰੇ ਐ, ਖਬਰੇ ਉਹ ਕਿਹੜੇ ਰੰਗਾਂ ਚ ਰਾਜੀ ਐ ।"

"ਜੇ ਐਸ ਤਰਾਂ ਸਿੱਧੀ ਰੱਖੇਂ, ਤਾਂ ਬੇੜੇ ਪਾਰ ਨਾ ਹੋ ਜਾਣ ।"

"ਤੂੰ ਕਿਉਂ ਸੱਚੀਆਂ ਪੁੱਛਦਾ ਏ ਸਿੱਧੀਆਂ ਨੀਤਾਂ ਵਾਲਿਆਂ ਦੇ ਬੇੜੇ ਵਿਚਾਲੇ ਡੁੱਬਦੇ ਆ । ਤੂੰ, ਤੇ ਰੱਬ ਵੀ, ਹਿੱਕ 'ਚ ਰੜਕਦੈ । ਹੱਛਾ ਕਦੇ ਵਾਰੀ ਆਜੂ ਹਮਾਤੜਾਂ ਦੀ ਵੀ ।" ਜਗੀਰ ਦੀਆਂ ਉਭਾਰੂ ਰੁਚੀਆਂ ਅਜਿਹੇ ਇਨਕਲਾਬ ਨੂੰ ਵੰਗਾਰ ਰਹੀਆਂ ਸਨ । ਜਿਸ ਨਾਲ ਕਾਲੇ ਤੇ ਸੁਹਣੇ ਦਾ ਭੇਦ ਮਿਟ ਜਾਵੇ, ਔਰਤ ਤੇ ਉਸਦਾ ਪਿਆਰ ਮਲਕੀਅਤ ਨਾ ਬਣ ਜਾਣ ਅਤੇ ਹਰ ਕੋਈ ਜ਼ਿੰਦਗੀ ਨੂੰ ਮਾਨਸਿਕ ਰੁਚੀਆਂ

ਅਨੁਸਾਰ ਜੀਅ ਸਕੇ । ਜਗੀਰ ਸਿਰ ਖੁਰਕ ਰਿਹਾ ਸੀ ਤੇ ਰੂਪ ਦੀਆਂ ਸਦਾ ਹਸਾਉਣੀਆਂ ਗੱਲਾਂ ਤੇ ਲੋਟ-ਪੋਟ ਹੋ ਰਿਹਾ ਸੀ । ਮੇਲੇ ਦੇ ਨੇੜੇ ਸੀ ਦੋ ਚਾਰ ਮੁੰਡੇ ਵੀ ਹੱਸ ਰਹੇ ਸਨ । ਰੂਪ ਨੂੰ ਜਗੀਰ ਦੀਆਂ ਗੱਲਾਂ ਵਿੱਚੋਂ ਬੜਾ ਸਵਾਦ ਆਉਂਦਾ ਅਤੇ ਅਤੇ ਉਹ ਉਸਦੇ ਭੁੱਖੇ ਜੇਰੇ ਨੂੰ ਧਰਵਾਸ ਦੇਣ ਲਈ ਆਖਦਾ :

"ਭੈੜਿਆ, ਕਾਹਦੇ ਪਿੱਛੇ ਝੋਰਾ ਕਰਦਾ ਏਂ, ਖਬਰੇ ਕੈ ਦਿਨ ਦੀ ਜਿੰਦਗੀ ਐ ।"

"ਬਾਈ ਤੈਨੂੰ ਤਾਂ ਵਣਾਂ ਦੇ ਪੰਖੇਰੂ ਵੀ ਰੋਣਗੇ, ਸਾਡੇ ਪਿੱਛੇ ਤਾਂ ਕਿਸੇ ਨੇ ਕੂਕ ਵੀ ਨਹੀਂ ਮਾਰਨੀ ।

"ਸਾਲਿਆ ਤੇਰੀ ਵਹੁਟੀ, ਦੋ ਭਰਾ ਅਤੇ ਮਾਂ-ਪਿਓ, ਗੱਲ ਕਰ ਤੂੰ ਮੇਰੇ ਕੱਲੇ-ਕਾਰੇ ਦੀ ।"

"ਸਭ ਮਤਲਬਾਂ ਦੇ ਐ । ਭਰਾ ਸੁੱਖਾਂ ਸੁੱਖਦੇ ਆ ਕਦੋਂ ਮਰੇ, ਘਰ, ਜਮੀਨ ਤੇ ਤੀਂਵੀ ਸਾਂਭੀਏ ।

ਲਲਾਰੀ ਨੇ ਜਗੀਰ ਨੂੰ ਅਵਾਜ ਮਾਰੀ :

"ਸਰਦਾਰਾ ਤੇਰੀ ਪੱਗ ਸੁੱਕ ਗੀ, ਲੈ ਜਾ ਆ ਕੇ ।"

ਜਗੀਰ ਨੇ ਆਪਣੀ ਪੱਗ ਲਈ ਤੇ ਇੱਕ ਆਨਾ ਉਸਨੂੰ ਦੇ ਦਿੱਤਾ ।

"ਨਹੀਂ ਸਰਦਾਰ ਜੀ ਡੂਢ ਆਨਾ ।"

"ਓਏ ਡੂਢ ਆਨਾ ।"

ਪੁੱਛ ਲੋ ਤੁਸੀਂ ਸਾਰਿਆਂ ਤੋਂ ਡੂਢ ਆਨਾ ਈ ਲੈਂਦਾ ਹਾਂ । ਤੁਹਾਥੋਂ ਕੋਈ ਵੱਧ ਥੋੜੀ ਲੈਣੇ ਆ ।

"ਭਾਂਵੇ ਬਈ ਪੌਲੀ ਲੈ ਜਾ, ਤੇਰੇ ਨਾਲ ਪਹਿਲਾਂ ਗੱਲ ਜੋ ਨਹੀਂ ਕੀਤੀ ।" ਜਗੀਰ ਜਗੀਰ ਨੇ ਗੁੱਸੇ ਵਿੱਚ ਔਖੇ ਸੌਖੇ ਹੁੰਦਿਆਂ ਦੋ ਪੈਸੇ ਹੋਰ ਦੇ ਦਿੱਤੇ ਅਤੇ ਪੱਗ ਦੇ ਲੜਾਂ ਨੂੰ ਚਿਣਦਾ ਰੂਪ ਕੋਲ ਆ ਗਿਆ । " ਸਾਲੇ ਨੇ ਡੂਢ ਆਨਾ ਲਿਆ ।

"ਹੋਰ ਤੈਨੂੰ ਐਵੇਂ ਰੰਗ ਦਿੰਦਾ ।"

"ਮੇਰੀ ਕੋਈ ਵਜਾ ਐਵੇਂ ਰੰਗਾਉਣ ਵਾਲੀ ਐ । ਤੂੰ ਜਾਂਦਾ ਤਾਂ ਓਨੇਂ ਕਹਿਣਾ ਸੀ, ਬਸ ਸਰਦਾਰ ਜੀ ਦਰਸ਼ਨ ਨਾਲ ਈ ਰੱਜ ਗਏ, ਜਗੀਰ ਨੇ ਮੂੰਹ ਫੇਰ ਪੱਗ ਬੰਨਦਿਆਂ ਕਿਹਾ ।

"ਓਦੇ ਨਾਲੋਂ ਤਾਂ ਤੂੰ ਸੁਹਣਾ ਏਂ, ਰੂਪ ਨੇ ਦੂਰੋਂ ਲਲਾਰੀ ਵੱਲ ਵੇਖ ਕੇ ਕਿਹਾ ।"

"ਉਹਦੇ ਨਾਲੋਂ ਕਿਉਂ, ਤੂੰ ਸਾਨੂੰ ਚੂਹੜਿਆਂ ਦੇ ਬਰਾਬਰ ਮਿੱਕ, ਚੂਹੜਿਆਂ ਦੇ, ਹੈਂ ਬਈ । ਜਗੀਰ ਦੇ ਚਿਹਰੇ ਤੇ ਮਿੱਠਾ ਗੁੱਸਾ ਸੀ, ਪਰ ਅੰਦਰ ਛਲਕਦਾ ਹਾਸਾ। " ਪੱਗ ਨੂੰ ਮਾਇਆ ਦੇਣ ਦਾ ਤਾਂ ਅੰਤ ਨੀ ।"

ਹੁਣ ਜਗੀਰ ਦਾ ਪੂੰਜਾ ਡਾਂਗ ਮਾਰਿਆਂ ਨਹੀਂ ਹਿੱਲਦਾ ਸੀ । ਰੂਪ ਨੇ ਉਸਦੇ ਸਾਫਾ ਬੰਨ ਲੈਣ ਪਿੱਛੋਂ ਕਿਹਾ :

ਚੱਲ ਉੱਠ ਤੁਰ ਫਿਰ ਕੇ ਮੇਲਾ ਵੇਖੀਏ, ਏਥੇ ਨਰੜੇ ਆਂ ।"

ਦੋਵੇਂ ਦੁਪੱਟੇ ਝਾੜ ਕੇ ਤੁਰ ਪਏ । ਉਹਨਾ ਦਾ ਬੋਤਾ ਪਿੱਛੇ ਮੂੰਹ ਵਿੱਚੋਂ ਝੱਗ ਦੇ ਬੂੰਬੇ ਸੁੱਟਦਾ ਆ ਰਿਹਾ ਸੀ । ਹੋਰ ਬੋਤਿਆਂ ਨੂੰ ਵੇਖਕੇ ਉਹ ਥੋੜੀ ਮਸਤੀ ਵਿੱਚ ਬੁੱਕਣ ਲੱਗ ਪਿਆ । ਕਈ ਮੇਲਾ ਵੇਖਣ ਵਾਲੇ ਘਰੋਂ ਗੱਡੀਆਂ-ਗੱਡੇ ਜੋੜ ਕੇ ਆਏ ਸਨ । ਸਿਰ ਹਿਲਾਉਣ ਤੇ ਬਲਦਾਂ ਦੀਆਂ ਘੁੰਗਰਾਲਾਂ ਖੜਕਦੀਆਂ, ਕੋਈ ਮੁਟਿਆਰ ਆਪਣੇ ਸੁਪਨੇ ਤੋ ਜਾਗ ਪੈਂਦੀ । ਹੁਣ ਮੇਲੇ ਵਿੱਚ ਹਿੱਕ ਨਾਲ ਹਿੱਕ ਭਿੜਦੀ ਸੀ । ਮੇਲੇ ਦੇ ਇੱਕ ਪਾਸੇ ਚੰਡੋਲ ਗੱਡੀ ਸੀ, ਜਿਸ ਉੱਤੇ ਛੋਟੇ ਮੁੰਡੇ ਪੈਸਾ ਦੇ ਦੇ ਚੜਦੇ ਸਨ । ਭਾਂਤ ਭਾਂਤ ਦੀਆਂ ਅਵਾਜਾਂ ਨਾਲ ਮੇਲਾ ਸਾਗਰ ਦੀਆਂ ਲਹਿਰਾਂ ਵਰਗਾ ਸ਼ੋਰ ਬਣ ਗਿਆ ਸੀ ।

ਰੂਪ ਜਗੀਰ ਤੋਂ, ਗੁੱਝਾ ਤੇ ਨਿੱਗਰ ਯਾਰ ਹੋਣ ਕਰਕੇ ਕੋਈ ਗੱਲ ਲੁਕਾ ਕੇ ਨਹੀਂ ਰੱਖਦਾ ਸੀ । ਉਸ ਚੰਨੋ ਤੇ ਸ਼ਾਮੋ ਦੇ ਮੇਲ ਦੀ ਗੱਲ ਵੀ ਦੱਸ ਤੀ । ਹੁਣ ਰੂਪ ਦੀਆਂ ਕਾਹਲੀਆਂ ਨਜਰਾਂ ਨੇ ਸਰਾ ਮੇਲਾ ਛਾਣ ਸੁੱਟਿਆ, ਪਰ ਚੰਨੋ ਤੇ ਸ਼ਾਮੋ ਦਾ ਕਿਤੇ ਝਉਲਾ ਵੀ ਨਹੀਂ ਪਿਆ । ਉਹ

ਜਗੀਰ ਨੂੰ ਲੈ ਕੇ ਕਪੂਰਿਆਂ ਤੋਂ ਸੈਦ ਕਬੀਰ ਆਉਣ ਵਾਲੇ ਰਾਹ ਚ ਖਲੋਤੇ ਸਨ । ਉਸਦਾ ਵਿਸ਼ਵਾਸ ਸੀ, ਉਹ ਜਰੂਰ ਆਉਣਗੀਆਂ । ਲੋਕ ਦੋ-ਦੋ ਚਾਰ-ਚਾਰ ਕੋਹ ਤੋਂ, ਉਹ ਐਥੋਂ ਅੱਧ ਕੋਹ ਤੋਂ ਨਹੀਂ ਆਉਣਗੀਆਂ ? ਇਸ ਮੇਲੇ ਤੇ ਕਈ ਜੋੜੀਆਂ ਦੇ ਮੇਲ ਹੁੰਦੇ ਸਨ । ਸੜਦੀਆਂ ਅੱਖਾਂ ਆਪਣੇ ਪਰੇਮੀ ਤੱਕ ਕੇ ਠਰਦੀਆਂ, ਪਰ ਮੁੜ ਭਟਕਣਾ ਵਿੱਚ ਦੂਣ ਸਵਾਈਆਂ ਬਲ ਉਠਦੀਆਂ । ਪਿਆਰ ਸਾੜੇ ਵਿੱਚ ਜਿਉਂਦਾ ਹੈ, ਬੇਸਬਰੀ ਦੀ ਕੈਦ ਵਿੱਚ ਤੜਫਦਾ ਹੈ । ਜਿੰਦਗੀ ਬੰਧਨਾ ਵਿੱਚ ਬਲ ਖਾਂਦੀ ਵੀ ਸਿਸਕਰਹੀ ਹੈ । ਜੀਉਣ ਦੀ ਖਾਹਿਸ਼ ਪ੍ਰਬਲ ਹੈ, ਕੁਦਰਤੀ ਰੁਚੀਆਂ ਨੂੰ ਕੌਣ ਮਾਰ ਸਕਦਾ ਹੈ ।

ਰੂਪ ਖੇਤ ਦੀ ਵੱਟ ਤੇ ਖਲੋਤਾ ਸੀ ਅਤੇ ਉਸਦਾ ਬੋਤਾ ਨੇੜੇ ਹੀ ਇੱਕ ਝਾੜੀ ਵਿੱਚ ਮੂੰਹ ਮਾਰ ਰਿਹਾ ਸੀ । ਸਾਰਾ ਰਾਹ ਠਾਠੀਂ ਵਗ ਰਿਹਾ ਸੀ । ਉਸ ਦੀ ਨਜਰ ਕੁੜੀਆਂ ਦੀਆਂ ਆਉਂਦੀਆਂ ਜਾਂਦੀਆਂ ਟੋਲੀਆਂ ਵਿੱਚ ਖੁੱਭ ਜਾਂਦੀ । ਆਖਰ ਤੀਰ ਨਿਸ਼ਾਨੇ ਤੇ ਜਾ ਹੀ ਵੱਜਾ । ਕਪੂਰਿਆਂ ਵੱਲੋਂ ਇੱਕ ਟੋਲੀ ਆ ਰਹੀ ਸੀ, ਤੇ ਰੂਪ ਦੀਆਂ ਬੇਸਬਰ ਅੱਖਾਂ ਨੇ ਚੰਨੋ ਤੇ ਸ਼ਾਮੋ ਨੂੰ ਝੱਟ ਪਛਾਣ ਲਿਆ । ਉਹਦੇ ਚਿਹਰੇ ਤੇ ਸਾਰੇ ਮੇਲੇ ਦੀ ਰੂਹ-ਖੁਸ਼ੀ ਆ ਚਮਕੀ । ਚੰਨੋ ਨੂੰ ਤੱਕ ਕੇ ਉਸਨੂੰ ਇੱਕ ਪਰਕਾਰ ਦਾ ਨਸ਼ਾ ਜਿਹਾ ਚੜ੍ਹ ਗਿਆ । ਉਸਦੀਆਂ ਆਪ ਮਦਰਾ ਵੰਡਦੀਆਂ ਅੱਖਾਂ ਨੇ ਇੱਕ ਵਾਰ ਫੇਰ ਕਿਸੇ ਦੇ ਰੂਪ ਦੀ ਘੁੱਟ ਭਰੀ, ਅੰਦਰਲੀ ਥਰਾਂਦ ਵਿੱਚ ਉਹ ਡੂਟ ਖਾ ਗਿਆ । ਚੰਨੋ ਦੇ ਮੋਟੇ ਮੋਟੇ ਮਿਰਗ ਨੈਣ ਉਸਨੂੰ ਆਪਣੀਆਂ ਪਲਕਾਂ ਵਿੱਚ ਲੁਕਾ ਰਹੇ ਸਨ । ਉਸ ਦੀ ਹੋਸ਼ ਕਿਸੇ ਦੇ ਰੂਪ ਵਿੱਚ ਗੋਤੇ ਖਾ ਰਹੇ ਸਨ । ਚੰਨੋ ਰੂਪ ਨੂੰ ਵੇਖਕੇ ਅਸਲੋਂ ਹਰੀ ਹੋ ਗਈ । ਚੁੰਨੀ ਤੇ ਪੱਗ ਦੇ ਇੱਕੋ ਰੰਗ ਨੇ ਉਸ ਨੂੰ ਪਿਆਰ ਦੇ ਗੂਹੜੇ ਰੰਗ ਵਿੱਚ ਸੂਹੀ ਕਰ ਦਿੱਤਾ । ਉਸ ਦਾ ਚਿਹਰਾ ਹਰੀ ਬੁੱਕਲ ਦੇ ਵਿੱਚਕਾਰ ਸੂਹੇ ਗੁਲਾਬ ਵਾਂਗ ਖਿੜਿਆ ਜਾਪ ਰਿਹਾ ਸੀ । ਉਸਨੂੰ ਇਉਂ ਪਰਤੀਤ ਹੋ ਰਿਹਾ ਸੀ ਜਿਵੇਂ ਉਸਦੇ ਅੰਦਰ ਮਿਠਾਸ ਪੰਘਰਦੀ ਜਾਰਹੀ ਹੋਵੇ । ਉਹ ਸੋਚ ਰਹੀ ਸੀ, ਪੱਗ ਤੇ ਚੁੰਨੀ ਦਾ ਇੱਕੋ ਰੰਗ, , ਦਿਲਾਂ ਦੀ ਇੱਕੋ ਪਿਆਰ ਸੰਗ, ਕੀ ਚੰਗਾ ਹੋਵੇ, ਸੱਚ, ਸੱਚ ਹੋ ਜਾਵੇ । ਉਹ ਪਲਕ ਮਾਤਰ ਵਿੱਚ ਬਹੁਤ ਕੁਝ ਸੋਚ ਗਈ ਅਤੇ ਅੰਦਰਲੇ ਭਾਵਾਂ ਵਿੱਚ ਉਲਝ ਕੇ ਸਾਰਿਆਂ ਤੋਂ ਪਿੱਛੇ ਹੋ ਗਈ । ਉਸਨੂੰ ਆਪਣਾ ਆਪ ਕਿਰਦਾ ਜਾਪਿਆ ਜਿਵੇਂ ਉਹ ਰੂਪ ਤੱਕ ਆਉਂਦੀ ਆਉਂਦੀ ਹੋਸ਼ ਗਵਾ ਲਵੇਗੀ । ਖਿਆਲਾਂ ਅਤੇ ਵਲਵਲਿਆਂ ਦੀ ਬਹੁਤਾ ਲਹੂ ਵਿੱਚ ਇਨਕਲਾਬ ਬਨ ਗਈ ਗਈ, ਜਿਸਦਾ ਅਸਰ ਬਾਹਰਲੀ ਜਿਲਦ ਦਾ ਕੁਦਰਤੀ ਰੰਗ ਬਦਲਾ ਰਿਹਾ ਸੀ । ਝੇਪਰਦੇ ਹੁਸਨ ਵਿੱਚ ਸੰਗ ਦੇ ਚਿੰਨ ਫੂਕਾਂ ਮਾਰ-ਮਾਰ ਉਸਨੂੰ ਹੋਰ ਭਖਾ ਰਹੇ ਸਨ । ਜਿਸ ਵੇਲੇ ਔਰਤ ਸ਼ਰਮ ਵਿੱਚ ਪਨਾਹ ਮੰਗਦੀ ਹੈ, ਉਸ ਵੇਲੇ ਉਸ ਦੀ ਹੀ ਕੋਮਲਤਾ ਹੀ ਮਾਰੂ ਹੋ ਜਾਂਦੀ ਹੇ । ਸ਼ਾਮੋ ਦੀਆਂ ਖਚਰੀਆਂ ਨਜਰਾਂ ਚੰਨੋਂ ਦੇ ਚਿਹਰੇ ਤੋਂ ਉਸਦੇ ਅੰਦਰਲੇ ਭੇਤ ਵੀ ਚੁਰਾ ਗਈਆਂ ।

ਸੰਤੀ ਨੇ ਵੀ ਨੇੜੇ ਆ ਕੇ ਰੂਪ ਤੇ ਜਗੀਰ ਨੂੰ ਪਛਾਣ ਲਿਆ, ਉਹਨਾਂ ਨੂੰ ਵੇਖ ਕੇ ਉਸਨੂੰ ਆਪਣਾ ਪਿੰਡ ਤੇ ਜਮੀਨ ਵਾਲ ਬਖੇੜਾ ਯਾਦ ਆ ਗਿਆ, ਪਰ ਉਹ ਰਲੀ ਜੁੜੀ ਖੁਸ਼ੀ ਵਿੱਚ ਸਬ ਭੁੱਲ ਗਈ । ਉਸ ਦੋਹਾਂ ਨੂੰ ਆਖਿਆ :

"ਤੁਸੀਂ ਘਰ ਨਾ ਆਏ ਰੂਪ ।"

"ਰੋਟੀ ਟੁੱਕ ਖਾਦਾ ਸੀ, ਮੈਂ ਕਿਹਾ ਕੀ ਜਾਣਾ ਏ ।"

"ਰੋਟੀ ਨਾ ਸਹੀ, ਤੁਸੀਂ ਚਾਹ ਦੀ ਘੁੱਟ ਪੀਂਦੇ, ਨਾਲੇ ਘਰੇ ਬੋਤਾ ਬੰਨ ਆਉਂਦੇ ।

ਸ਼ਾਮੋ ਨੇ ਰੂਪ ਨੂੰ ਨੀਵੀਂ ਪਾਈ ਖਲੋਤਾ ਵੇਖ ਕੇ ਮਨ ਵਿੱਚ ਕਿਹਾ, " ਤੂੰ ਖੁਸ਼ੀ ਵਿੱਚ ਭਲਾ ਮਾਣਸ ਬਣਕੇ ਵਿਖਾ, ਮੈਂ ਤਾਂ ਤੇਰੇ ਢਿੱਡ ਦੀਆਂ ਵੀ ਜਾਣਦੀ ਆਂ ।"

ਜਦ ਰੂਪ ਨੇ ਥੋੜਾ ਉਤਾਂਹ ਤੱਕਿਆ, ਸ਼ਾਮੋ ਉਸਨੂੰ ਵੇਖਕੇ ਗੁੱਝਾ ਮੁਸਕਾ ਪਈ । ਮੁੜ ਸ਼ਾਮੋ ਚੰਨੋ ਨੂੰ ਤਾੜਨ ਲੱਗ ਪਐ । ਐਤਕੀਂ ਚੰਨੋ ਆਪਣੇ ਇਮਤਿਹਾਨ ਲਈ ਪੂਰੀ ਤਰਾਂ ਤਿਆਰ ਸੀ । ਉਸਨੇ ਆਪੇ ਤੇ ਹਰ ਸੰਭਵ ਕਾਬੂ ਪਾਇਆ ਹੋਇਆ ਸੀ । ਮਾਹੌਲ ਤੱਕ ਕੇ ਕੁਵਾਰੀ ਆਪਣੇ ਵਲਵਲਿਆਂ ਨੂੰ ਮਜਬੂਰੀ ਦਬਾ ਕੇ ਰੱਖਦੀ ਹੈ ।

"ਚੰਗਾ ਆਥਣ ਨੂੰ ਕਿਤੇ ਦਾਤੇ ਨੂੰ ਨਾ ਚਲੇ ਜਾਇਓ, ਸਿੱਧੇ ਘਰ ਨੂੰ ਆਇਓ, ਆਹੋ ।" ਸੰਤੀ ਨੇ ਚਿਤਾਵਨੀ ਵਜੋਂ ਕਿਹਾ ।

"ਅਸੀਂ ਚਾਚੀ ਦਾ ਘਰ ਛੱਡਕੇ ਦੋ ਕੋਹ ਵਾਟ ਜਰੂਰ ਕਰਨੀ ਐ, " ਜਗੀਰ ਨੇ ਸੰਤੀ ਨੂੰ ਉੱਤਰ ਦਿੱਤਾ ।

ਪਰ ਰੂਪ ਨੇ ਨਾਂਹ ਵਿੱਚ ਸਿਰ ਹਿਲਾਉਂਦਿਆਂ ਕਿਹਾ, " ਨਹੀਂ ਚਾਚੀ ਦਾਤੇ ਜਰੂਰ ਜਾਣਾ ਏ, ਮਾਮੇ ਨੂੰ ਮਿਲਣਾ ਏ, ਇਕ ਕੰਮ ਐ ।"

ਚੰਨੋ ਦੇ ਦਿਲ ਵਿੱਚ ਕਿਸੇ ਨੇ ਸੂਈ ਮਾਰ ਦਿੱਤੀ । ਉਹ ਪੀੜ ਨਾਲ ਇਉਂ ਬੇਮਲੂਮ ਧੁੜ-ਧੁੜਾਈ, ਜਿਵੇਂ ਕੰਨ ਵਿੰਨਾਉਣ ਵੇਲੇ ਕੁੜੀ ਦਾ ਕੋਮਲ ਹਿਰਦਾ ਲਰਜ਼ਦਾ ਹੈ ।

"ਨਾ ਭਾਈ, ਤੁਸਾਂ ਘਰ ਚੁੱਕ ਤਾਂ ਨਹੀਂ ਲਿਜਾਣਾ । ਭਲਕੇ ਦਾਤੇ ਚਲੇ ਜਾਇਓ ।

"ਨਹੀਂ ਚਾਚੀ, ਆਵਾਂਗੇ ਜਰੂਰ, " ਜਗੀਰ ਉੱਤਰ ਦੇ ਕੇ ਸ਼ਾਮੋ ਹੋਰਾਂ ਵੱਲ ਵੇਖਣ ਲੱਗ ਪਿਆ ।

ਸਾਰੀ ਟੋਲੀ ਪੀਰ ਦੀ ਕਬਰ ਵੱਲ ਨੂੰ ਹੋ ਤੁਰੀ । । ਸ਼ਾਮੋ ਤੋਂ ਰੁਕਦਿਆਂ ਵੀ ਆਖਣੋਂ ਨਾ ਰਿਹਾ ਗਿਆ :

"ਨੀ ਉਹ ਨਾਲ ਦਾ ਮਖਿਆਲਾ ਜਿਹਾ ਕਿਵੇਂ ਆਨੇ ਕੱਢ ਕੱਢ ਝਾਕਦਾ ਸੀ ।"

ਰੂਪ ਤੇ ਜਗੀਰ ਨੇ ਸ਼ਾਮੋ ਦੇ ਹੌਲੀ ਆਖਿਆਂ ਵੀ ਸੁਣ ਲਿਆ ਤੇ ਜਗੀਰ ਦੰਦ ਪੀਂਹਦਾ ਹੀ ਰਹਿ ਗਿਆ । " ਲੈ ਇਹਦੀ ਮਾਂ ਦੀ -- । ਮੇਰੇ ਤਾਂ ਪੱਟ ਭੰਨ ਗੀ ।"

"ਤੂੰ ਵੀ ਹਰੇਕ ਵੱਲ ਆਨੇ ਪਾੜ-ਪਾੜ ਝਾਕਣੋਂ ਨਹੀਂ ਹਟਦਾ ।"

"ਕਾਈ ਵਾਹ ਨਹੀਂ ਜਾਂਦੀ ਓਏ ਜੱਟਾ । ਗਾਂਹ ਨੂੰ ਤੇਰੇ ਨਾਲ ਨਹੀਂ ਆਉਣਾ, ਊਂ ਈ ।"

ਜਗੀਰ ਨੂੰ ਇਉਂ ਪਰਤੀਤ ਹੋ ਰਿਹਾ ਸੀ, ਜਿਵੇਂ ਉਸਦੇ ਉਬਲਦੇ ਲਹੂ ਵਿੱਚ ਕਿਸੇ ਨੇ ਠੰਡੇ ਜਹਿਰ ਦੀਆਂ ਛਿੱਟਾਂ ਮਾਰ ਦਿੱਤੀਆਂ ਹੋਣ ।

"ਨਹੀਂ ਤੂੰ ਇਉਂ ਦੱਸ, ਪੱਠੀਆਂ ਚੰਗੀਆਂ ਸੀ ?" ਰੂਪ ਨੇ ਉਸਨੂੰ ਹੋਰ ਚਮਕਾਉਣ ਲਈ ਪੁੱਛਿਆ ।

"ਕੀ ਸਾਥ ਐ ਕਬੂਤਰੀਆਂ ਦਾ, ਪਰ ਤੇਰੀ ਚੰਨੋ ਕਿਹੜੀ ਸੀ ?"

"ਉਹ ਜਿਹੜੀ ਸਾਰਿਆਂ ਤੋਂ ਪਿੱਛੇ ਖਲੋਤੀ ਸੀ, ਹਰੀ ਚੁੰਨੀ ਵਾਲੀ ।"

"ਓਏ ਉਹਦਾ ਕੀ ਅੰਤ ਸੀ ਮੂਨ ਦੀ ਬੱਚੀ ਦਾ । ਮਰ ਜਾਣ ਉਹਦੀਆਂ ਅੱਖਾਂ, ਆਹਾ ਨਸ਼ਾ ਆ ਗਿਆ, ਸੌਂਹ ਪਿਓ ਦੀ । ਕਾਲੇ ਮਿਰਗ ਦੇ ਆਨੇ ਸੀ । ਪਰ ਆਹ ਜਿਹੜੀ ਪਾਸੇ ਖਲੋਤੀ ਸੀ, ਬੱਗੀ ਜੀ, ਭਾਰੀ ਜੀ, ਇਹ ਤਾਂ ਪੱਕੀ ਟੀਟਣੇ ਖੋਰ ਸੀ ।"ਜਗੀਰ ਨੇ ਚੰਗੇ ਭਲੇ ਚਿਹਰੇ ਤੇ ਮੁੜ ਨਫਰਤ ਦੇ ਭਾਵ ਪੈਦਾ ਕਰ ਲਏ । "ਸੰਤੀ ਦੀ ਸਕੀ ਭਤੀਜੀ ਐ ।"

"ਪਈ ਹੋਵੇ, ਸੰਤੀ ਲਾਟ ਐ ਨਾਲੇ ਇਹਦਾ ਭਾਅ ਹੋਊ, ਥੋੜਾ ਬਹੁਤ ਤੈਨੂੰ ਹੋਊ । ਮੈਨੂੰ ਤਾਂ ਪਤਾ ਏ ਕਿ ਬੀਕਾਨੇਰ ਦੇ ਟਿੱਬਿਆਂ ਤੇ ਸਈਂ ਸਬੱਬੀ ਮੀਂਹ ਪੈਂਦਾ ਏ ।"

ਦੋਵੇਂ ਹੱਸਦੇ ਹੱਸਦੇ ਮੇਲੇ ਵਿੱਚ ਆ ਵੜੇ । ਰੂਪ ਦੇ ਦਿਲ ਦੀ ਹੋ ਗਈ ਅਤੇ ਜਗੀਰ ਉਸ ਤੋਂ ਉਧਾਰੀ ਲੈ ਲੈ ਖੁਸ਼ੀ ਮੇਲ ਰਿਹਾ ਸੀ । ਏਸੇ ਕਰਕੇ ਆਖਦੇ ਨੇ ਮੇਲਾ ਮੇਲੀ ਦਾ । ਜਿਸ ਨਾਲ ਕੋਈ ਦਿਲ ਦੀ ਗੱਲ ਸਾਂਝੀ ਕਰਨ ਵਾਲਾ ਨਾ ਹੋਵੇ, ਉਸ ਲਈ ਤਾਂ ਭਰਿਆ ਮੇਲਾ ਵੀ ਉਜਾੜ ਹੈ । ਰੂਪ ਨੇ ਦਿਲ ਦੀਆਂ ਕਈ ਇੱਕ ਸਮਝੌਤੀਆਂ ਦੇ ਉਲਟ ਇੱਕ ਵਾਰ ਛੱਪੜ ਕੰਡੇ ਖਲੋਤੀ ਚੰਨੋ ਨੂੰ ਜੀਅ ਭਰਕੇ ਤੱਕਿਆ । ਚੰਨੋ ਤੋਂ ਵੀ ਉਸਨੂੰ ਵੇਖਕੇ ਆਪਣਾ ਆਪ ਸਾਂਭਣਾ ਔਖਾ ਹੋ ਗਿਆ । ਰੂਪ ਦੇ ਅੰਦਰੋਂ ਮਿੱਠੀ ਪਿਆਰ-ਪੀੜ ਬੁੱਲ ਘੁੱਟਿਆਂ ਵੀ ਮੁਸਕਾਣ ਦੀ ਸ਼ਕਲ ਵਿੱਚ ਬਾਹਰ ਆ ਰਹੀ ਸੀ । ਉਹ ਵਣ ਦੀ ਓਟ ਵਿੱਚ ਦੀ ਵੇਖ ਰਿਹਾ ਸੀ ।ਰੂਪ ਦੀ ਮੁਸਕਾਨ ਵਾਂਗ ਚੰਨੋ ਦੇ ਦਿਲ ਦੀਆਂ ਆਖਰੀ ਤਹਿਆਂ ਵਿੱਚ ਖੁੱਭ ਗਈ । ਇੱਕ ਝਰਨਾਟ ਸਾਰੇ ਸਰੀਰ ਨੂੰ ਹਲੂਣਾ ਦੇ ਗਈ । ਉਸ ਦੀਆਂ ਅੱਖਾਂ ਤੇ ਬੁੱਲ ਓਸੇ ਮੁਸਕਾਣ ਵਿੱਚ ਚਮਕ ਰਹੇ ਸਨ । ਦੋ ਭੁੱਖਾਂ ਦਾ ਮੇਲ ਜਿੰਦਗੀ ਭਰਪੁਰ ਕਰਦਾ ਹੈ । ਚੰਨੋ ਨੇ ਸਹਿਜ ਨਾਲ ਜਾਣ ਕੇ ਰੂਪ ਵੱਲ ਪਾਸਾ ਕਰ ਲਿਆ, ਮਤਾਂ ਕੁੜੀਆਂ ਦੀਆਂ ਪਾਟ-ਪਾਟ ਪੈਂਦੀਆਂ ਤੱਕਾਂ ਉਸਦੇ ਹੁਸਨ-ਪਿਆਰ ਲਈ ਲਾਂਬੂ ਬਣ ਜਾਣ । ਰੂਪ ਸਬ ਕੁਝ ਅਨੁਭਵ ਕਰ ਆਪ ਹੀ ਓਥੋਂ ਟਲ ਗਿਆ । ਔਰਤ ਅਤੇ ਵਿਰਲੇ-ਵਿਰਲੇ ਮਰਦ ਛੱਪੜ ਚੋਂ ਮਿੱਟੀ ਕੱਢ-ਕੱਢ ਪਿਰ ਦੀ ਕਬਰ ਮਾਗੇ ਸੁੱਟੀ ਜਾ ਰਹੇਸਨ । ਏਸੇ ਮਿੱਟੀ ਨੂੰ ਸਾਉਣ ਦੇ ਮੀਂਹ ਮੁੜ ਖਾਰ ਕੇ ਛੱਪੜ ਵੱਲ ਲੈ ਜਾਂਦੇ ਸਨ । ਪੀਰ ਕਬਰ ਤੇ ਅੱਧੀ ਕੁ ਉਮਰ ਦਾ ਸਾਂਈ, ਗਲ ਲਾਲ ਮਣਕਿਆਂ ਦੀ ਮਾਲਾ ਪਾਈ ਢੋਲ ਕੁੱਟ ਰਿਹਾ ਸੀ । ਕਈ ਵਾਰ ਉਹ ਜਵਾਨ ਕੁੜੀਆਂ ਨੂੰ ਜਨਮਾਂਤਰ ਭੁੱਖ ਨਾਲ ਵੇਖਦਾ, ਮੁੜ ਅੱਖਾਂ ਮੀਟ ਅਤੇ ਬੁੱਲ ਦਬਾ ਕੇ ਹੋਰ ਜੋਰ ਦੀ ਢੋਲ ਕੁੱਟਣ ਲੱਗ ਜਾਂਦਾ । ਪੀਰ ਦੀ ਕਬਰ ਉੱਤੇ ਡੁੱਲਦੇ ਦਾਣੇ ਉਸਨੂੰ ਸਹੀ ਅਰਥਾਂ ਵਿੱਚ ਖੁਸ਼ ਕਰ ਰਹੇ ਸਨ ।

ਰੂਪ ਹੋਰਾਂ ਨੇ ਮੇਲੇ ਵਿੱਚ ਆ ਕੇ ਫਿਰ ਸਾਮ ਕਰ ਦਿੱਤੀ । ਕੁੜੀਆਂ ਮੁਟਿਆਰਾਂ ਅਤੇ ਤੀਵੀਆਂ ਆਥਣ ਹੋਣ ਤੋਂ ਅੱਗੋਂ ਹੀ ਘਰਾਂ ਨੂੰ ਮੁੜ ਜਾਂਦੀਆਂ ਸਨ । ਆਥਣ ਦੇ ਚੁੱਲੇ ਚੌਂਕੇ ਦਾ ਫਿਕਰ ਉਹਨਾ ਨੂੰ ਛੇਤੀ ਘਰ ਮੋੜ ਲਿਜਾਂਦਾ ਸੀ । ਨੇੜ-ਤੇੜ ਦੇ ਪਿੰਡਾ ਵਿੱਚ ਕੋਈ ਘਰ ਹੀ ਅਜਿਹਾ ਹੁੰਦਾ ਸੀ, ਜਿਸ ਵਿੱਚ ਦੋ-ਚਾਰ ਪਰਾਹੁਣੇ ਨਾ ਜਾਂਦੇ ਹੋਣ । ਪਰਾਹੁਣਿਆਂ ਦੇ ਰੋਟੀ ਟੁੱਕ ਦੀ ਚਿੰਤਾ ਵੀ ਬਹੁਤੀ ਔਰਤਾਂ ਨੂੰ ਹੀ ਹੁੰਦੀ ਹੈ । ਮੇਲਾ ਸੱਖਣਾ ਹੁੰਦਾ ਵੇਖ ਰੂਪ ਤੇ ਜਗੀਰ ਵੀ ਖਿਸਕ ਤੁਰੇ । ਘਰਾਂ ਨੂੰ ਮੁੜਦੇ ਲੋਕ ਕੋਈ ਨਾ ਕੋਈ ਚੀਜ ਖਰੀਦ ਰਹੇ ਸਨ । ਉਹਨਾਂ ਵੀ

ਪਤਾਸੇ ਰਿਉੜੀਆਂ ਰਲੇ-ਮਿਲੇ ਲੇ ਲਏ । ਜਗੀਰ ਕਪੂਰੀਂ ਜਾਣਾ ਚਾਹੁੰਦਾ ਸੀ, ਪਰ ਰੂਪ ਨੇ ਉਸਨੂੰ ਸਹਿਜ ਨਾਲ ਆਖਿਆ :

"ਜਿੱਥੇ ਕਿਤੇ ਜਾਣਾ ਹੋਵੇ, ਉਕਰ ਨਾਲ ਜਾਨਾ ਚਾਹੀਦਾ ਏ ।"

"ਸਾਡੇ ਵਾਲਾ ਤਾਂ ਸਰਿਆ ਏ ਫੇਰ । ਨਾ ਸਾਡਾ ਉਕਰ ਹੋਵੇ ਨਾ ਕੋਈ ਲਿਜਾਵੇ ।"

"ਜੇ ਉਹਨਾ ਲਿਜਾਣਾ ਹੁੰਦਾ, ਜਾਂਦੀਆਂ ਹੋਈਆਂ ਨਾ ਕਹਿ ਕੇ ਜਾਂਦੀਆਂ ।"

ਭਾਂਵੇ ਰੂਪ ਦਾ ਜਗੀਰ ਨਾਲੋਂ ਵੀ ਜਾਣ ਨੂੰ ਬਹੁਤਾ ਦਿਲ ਕਰਦਾ ਸੀ, ਪਰ ਥੋੜੀ ਝਿਜਕ ਅਤੇ ਬਹੁਤੀ ਸਿਆਣਪ ਨੇ ਉਸ ਨੂੰ ਦਾਤੇ ਦੇ ਰਾਹ ਪਾ ਦਿੱਤਾ ।

ਨਾਂ ਲਿਖ ਲਿਆ ਚੰਦ ਕੁਰੇ ਤੇਰਾ,

ਕੋਕੇ ਵਾਲੀ ਡਾਂਗ ਦੇ ਉੱਤੇ ।

## ਭਾਗ : ਅੱਠਵਾਂ

ਬੱਗੇ ਬੋਤੇ ਵਾਲਿਆ ਮੈਂ ਬੱਗੀ ਹੋ ਹੋ ਜਾਨੀ ਆਂ

ਤੇਰੀ ਮਾਰੀ ਵੇ ਮੁੰਡਿਆ ਇੱਲ ਵਾਗੂੰ ਭਾਉਨੀ ਆਂ

ਅੱਖ ਮੱਚ ਜਾਵੇ ਰਾਤੀਂ, ਰਾਤ ਭਰ ਸਾਉਨੀ ਆਂ ।

ਦੂਜੇ ਦਿਨ ਸ਼ਾਮੋ ਤੇ ਚੰਨੋ ਦੇ ਬਾਰੇ ਅੱਗੋਂ ਦੀ ਮੇਲੇ ਵਾਲਿਆਂ ਦੀਆਂ ਢਾਣੀਆਂ ਲੰਘ ਰਹੀਆਂ ਸਨ । ਕਈਆਂਹ ਦੇ ਮੋਢਿਆਂ ਤੇ ਡੱਬੀਆਂ ਵਾਲੇ ਦੁਪੱਟੇ ਰੱਖੇ ਹੋਏ ਸਨ ਅਤੇ ਕਈਆਂ ਦੇ ਚਾਦਰਿਆਂ ਨਾਲ ਕੱਛ ਹੇਠ ਦੀ ਵਲ ਮਾਰੇ ਹੋਏ ਸਨ । ਮੁੱਛਾਂ ਮਰੋੜਦੇ ਗੱਭਰੂ 'ਖਰੜ-ਖਰੜ' ਕਰਦੇ ਚਾਦਰਿਆਂ ਨਾਲ ਕਦਮ ਪੁੱਟ ਰਹੇ ਸਨ । ਹਰ ਦੂਜੀ ਪਲਾਂਘ ਤੇ ਡਾਂਗ ਜਾਂ ਖੂੰਡੇ ਦੇ ਹੇਠਲੇ ਪਾਸੇ ਚੜੇ ਸੰਮ ਸੂਏ ਨੂੰ ਜੋਰ ਦੀ ਧਰਤੀ ਵਿੱਚ ਗੱਡਦੇ । ਜਵਾਨੀ ਦੀ ਮੜਕ ਹਰ ਹਰਕਤ ਤੇ ਭਾਰੂ ਸੀ ।

ਚੰਨੋ ਨੇ ਅੰਦਰਖਾਤੇ ਰੂਪ ਦੇ ਨਾ ਆਉਣ ਦਾ ਦੁੱਖ ਬਹੁਤ ਮਹਿਸੂਸ ਕੀਤਾ । ਪਰ ਕਦੇ ਨਿਰੀ ਸ਼ਰਮ ਵੀ ਬੋਲ ਕੇ ਦੱਸ ਸਕਦੀ ਹੈ, ਜਦਕਿ ਉਹ ਕੁਵਾਰੀ ਵੀ ਹੋਵੇ । ਇੱਕ ਕੁੜੀ ਦੇ ਗੂੰਗੇ ਜਜਬਾਤ ਉਹ ਆਪ ਵੀ ਨਹੀਂ ਜਾਣ ਸਕਦੀ । ਬਿਗਾਨੀ ਅਕਲ ਦਾ ਖਬਤ ਕੀ ਅਨੁਮਾਨ ਲਾ ਸਕਦਾ ਹੈ ? ਉਸਦੇ ਮਚਲ-ਮਚਲ ਪੈਂਦੇ ਚਾਵਾਂ ਨੇ ਆਪਣੇ ਪਰੇਮੀ ਨੂੰ ਉਡੀਕਿਆ ਸੀ । ਥੋੜਾ ਹੁੰਦਾ ਦਿਲ ਅੰਤਰੀਵ ਆਸਾਂ ਦੇ ਪਸਲੇਟੇ ਲੈਂਦਾ ਰਿਹਾ । ਬੇਸਬਰ ਅੱਖਾਂ ਨੇ ਬਾਹਰ ਨਿਕਲ ਨਿਕਲ ਪੈਹੇ ਵਿੱਚ ਉੱਡਦੀ ਗਰਦ ਨੂੰ ਵਾਰ-ਵਾਰ ਘੂਰਿਆ ਸੀ । ਹਨੇਰਾ ਹੋ ਗਿਆ ਤੇ ਅਖੀਰ ਉਸਦੀਆਂ ਉਡੀਕਾਂ ਤੇ ਵੀ ਰਾਤ ਪੈ ਗਈ । ਉਹਨਾ ਦੇ ਘਰ ਕਈ ਪਰਾਹੁਣੇ ਆਏ ਹੋਏ ਸਨ, ਪਰ ਉਸਨੂੰ ਖੁਸਦੇ ਮਨ ਨਾਲ ਸਾਰਾ ਘਰ ਭਾਂ-ਭਾਂ ਕਰਦਾ ਦਿਖਾਈ ਦੇ ਰਿਹਾ ਸੀ । ਸਾਰੀ ਦਿਹਾੜੀ ਉਸਦਾ ਮਨ ਭਟਕਦਾ ਰਿਹਾ । ਵਲਵਲਿਆਂ ਦੀ ਮਧੋਨ ਵਿੱਚੋਂ ਉੱਠੇ ਖਿਆਲਾਂ ਦਾ ਧੂੰਆਂ ਦਿਮਾਗ ਨੂੰ ਚੜ੍ਹਦਾ ਰਿਹਾ । ਉਸ ਤੋਂ ਰਾਤ ਨੂੰ ਨਾਂ ਤਾਂ ਰੋਟੀ ਖਾਧੀ ਗਈ ਤੇ ਨਾ ਹੀ ਉਹ ਸੌਂ ਸਕੀ । ਅਜਿਹੀ ਵਿਆਕੁਲ ਹਾਲਤ ਵਿੱਚ ਉਸਦਾ ਸਿਰ ਦੁਖਣ ਲੱਗ ਪਿਆ । ਦਿਮਾਗ ਦਿਲ ਦੀ ਤਰਜਮਾਨੀ ਕਰਨ ਤੋਂ ਤੰਗ ਆ ਗਿਆ ਸੀ ।ਅਖੀਰ ਉਹ ਪਿਛਲੀ ਰਾਤ ਆਪਣੇ ਦੋਹੇ ਹੱਥਾਂ ਦੀ ਕੰਘੀ ਹਿੱਕ ਤੇ ਘੁੱਟ ਤੇ ਰੋ ਹੀ ਪਈ । ਪਿਆਰ ਦੀ ਮਜਬੂਰੀ ਅਤੇ ਹਾਰ ਨੂੰ ਅੱਥਰੂਆਂ ਬਿਨਾ ਕੌਣ ਸਹਾਰਾ ਦੇਂਦਾ ਹੈ ।

ਦਸ ਕੁ ਵਜੇ ਉਹ ਸ਼ਾਮੋ ਨਾਲ ਬਾਹਰ ਨੂੰ ਗਈ । ਜਿਹੜੇ ਰਾਹ ਉਹ ਜਾ ਰਹੀਆਂ ਸਨ, ਉਹ ਦਾਤੇ ਨੂੰ ਜਾਣ ਵਾਲਾ ਪੈਹਾ ਸੀ । ਮੇਲਾ ਵੇਖਣ ਵਾਲੇ ਦਾਤੇ ਵੱਲੋਂ ਵੀ ਬਹੁਤ ਲੋਕ ਆ ਰਹੇ ਸਨ । ਉਹਨਾ ਦੇ ਆਪਣੇ ਪਿੰਡ ਦੇ ਕਈ ਆਦਮੀ ਦਾਤਰੀ ਰੱਸਾ ਫੜੀ ਪੱਠੇ ਲੈਣ ਲਈ ਵਗੇ ਜਾ ਰਹੇ ਸਨ, ਜਿਵੇਂ ਉਹਨਾ ਨੂੰ ਅਵੇਰ ਹੋ ਗਈ ਸੀ । ਚੰਨੋ ਨੇ ਜਾਣ ਕੇ ਅੱਜ ਇਹ ਰਾਹ ਚੁਣਿਆ ਸੀ, ਜਿਸਨੂੰ ਸ਼ਾਮੋ ਨੇ ਸਿਰ ਹਿਲਾ ਕੇ ਅਤੇ ਗੁੱਝਾ ਮੁਸਕਾ ਕੇ ਸਮਜ ਲਿਆ ਸੀ । ਚੰਨੋ ਕਈ ਖੇਤਾਂ ਦੀ ਵਿੱਥ ਤੱਕ ਆਉਂਦੇ ਰਾਹੀਆਂ ਨੂੰ ਵੇਖਦੀ ਅਤੇ ਮੁੜ ਨੀਵੀਂ ਪਾ ਲੈਂਦੀ । ਵਾਸਤਵ ਵਿੱਚ ਪਿਆਰ ਭੋਲੇ ਹੁਸਨ ਨਾਲ ਬੁਰੀ ਕਰਦਾ ਹੈ । ਉਸ ਦੀਆਮ ਰੁਚੀਆਂ ਹੜ ਦੇ ਪਾਣੀ ਵਾਗ ਵੱਟਾਂ ਬੰਨੇ ਤੋੜ ਕੇ ਅਮੋੜ ਹੋ ਜਾਂਦੀਆਂ

ਹਨ । ਚੰਨੋ ਕਈ ਵਾਰ ਸੋਚਦੀ, ਉਹ ਛੋਟੀ ਹੋ ਕੇ ਵੀ ਕਈ ਵਾਰ ਸ਼ਾਮੋ ਨੂੰ ਮੱਤਾਂ ਦੇਂਦੀ ਰਹੀ । ਪਰ ਆਹ ਅੱਜ ਚੰਨੋ ਦੀ ਹਰ ਇੱਕ ਤੱਕਣੀ ਸ਼ਾਮੋ ਤੋਂ ਸਹਾਰੇ ਦੀ ਮੰਗ ਸੀ ਕਿ ਉਹ ਉਸਨੂੰ ਬੋਚ ਲਵੇ ਪਤਾ ਨਹੀਂ ਉਹ ਕਦ ਤੇ ਕਿੱਥੇ ਗੁੰਮ-ਸੁੰਮ ਹੋ ਕੇ ਡਿੱਗ ਪਵੇਗੀ । ਉਸਦੇ ਦਿਨ ਨੂੰ ਕੁਝ ਹੋ ਗਿਆ ਅਤੇ ਅੰਦਰੋਂ ਖਾਈ ਜਾ ਰਿਹਾ ਸੀ ।

ਉਹ ਪਿੰਡੋਂ ਕਾਫੀ ਦੂਰ ਆ ਗਈਆਂ ਪਰ ਰੂਪ ਦਾ ਬੋਤਾ ਆਉਂਦਾ ਨਾ ਹੀ ਦਿਸਿਆ । ਚੰਨੋ ਨੇ ਇੱਕ ਪਲ ਸੋਚਿਆ ਕਿ ਕਦੇ ਮੇਰੇ ਵਾਂਗ ਸੱਸੀ ਵੀ ਤੜਪੀ ਹੋਵੇਗੀ, ਜਦ ਉਸਦਾ ਰੂਪ ਡਾਚੀ ਤੇ ਚੜਕੇ ਗਵਾਚ ਗਿਆ ਸੀ । ਪਰ ਸੱਸੀ ਤਾਂ ਆਪਣੇ ਪਿਆਰੇ ਨੂੰ ਮਿੱਲ ਚੁੱਕੀ ਸੀ ਤੇ ਰੱਜ ਕੇ ਗੱਲਾਂ ਕਰ ਚੁੱਕੀ ਸੀ ਅਤੇ ਗੱਲਾਂ ਕਰਕੇ ਉਸ ਦਿਲ ਦੀਆਂ ਡੰਝਾਂ ਲਾਹ ਲਈਆਂ ਸਨ । ਪਰ ਮੈਂ ਨਿਮਾਣੀ ਤਾਂ ਜੀਅ ਭਰਕੇ ਤੱਕ ਵੀ ਨਾ ਸਕੀ । ਮੰਜਲ ਛੋਹ ਕੇ ਮਰ ਜਾਣ ਦਾ ਜਿੰਦਗੀ ਨੂੰ ਕੀ ਅਫਸੋਸ ? ਉਸਦੀ ਜਵਾਨੀ ਪਿਆਰ ਵਿੱਚ ਖੰਡ ਖੀਰ ਹੋਈ ਪਈ ਸੀ । ਕੁਆਰੇ ਪਨ ਦੀਆਂ ਅਲਬੇਲੀਆਂ ਲਹਿਰਾਂ ਉਸਨੂੰ ਛੇੜ-ਛੇੜ ਤਮਕਾ ਰਹੀਆਂ ਸਨ । ਦੋਵੇਂ ਸਹੇਲੀਆਂ ਪੈਲੀਆਂ ਵੱਲ ਨੂੰ ਜਾਂਦੇ ਇੱਕ ਖਾਲੇ ਖਾਲ ਮੁੜ ਗਈਆਂ, ਉਹ ਡੰਡੀ ਤੋਂ ਕਈਆਂ ਟਾਕੀਆਂ ਦੀ ਵਿੱਥ ਤੇ ਸਨ । ਹੁਣ ਚੰਨੋ ਦਾ ਹਿਰਦਾ ਛੇਤੀ ਸੱਦਕੇ ਰੂਪ ਨੂੰ ਪਸੀਜਦਾ ਆਖ ਰਿਹਾ ਸੀ, " ਬਹੁੜੀ ਰੱਬਾ ਕਿਤੇ ਏਧਰ ਫਿਰਦੀਆਂ ਤੋਂ ਕਿਤੇ ਰੂਪ ਦਾ ਬੋਤਾ ਲੰਘ ਹੀ ਨਾ ਜਾਵੇ ।"ਮਨੁੱਖ ਦੀ ਹਰ ਕਲਪਨਾ ਆਪਣੇ ਜਨਮ ਵਿੱਚ ਹੀ ਗਲਤ ਹੋ ਸਕਦੀ ਹੇ ਅਤੇ ਗਲਤੀ ਠੋਸ ਹਕੀਕਤ ਵਿੱਚ ਬਦਲ ਜਾਂਦੀ ਹੈ । ਸਮੇਂ ਦੇ ਆਸਾਰਾਂ ਤੋ ਮਨੁੱਖ ਦੀ ਅਕਲ ਉੱਚੀ ਨਹੀਂ ਹੋ ਸਕਦੀ, ਸਗੋਂ ਬਦਲਦੇ ਹਾਲਾਤ ਹੀ ਅਕਲ ਨੂੰ ਜਨਮ ਦਿੰਦੇ ਹਨ । ਜਵਾਨੀ ਨੂੰ ਬਹੁਤੀ ਦੂਰ ਤੱਕ ਸੋਚਣ ਦੀ ਆਦਤ ਨਹੀਂ, ਅਰਮਾਨਾਂ ਦੀ ਖਿੱਚੋਤਾਣ ਉਸਨੂੰ ਗਲਤ ਸਹੀ ਬਣਾਈ ਰੱਖਦੀ ਹੈ ।

ਚੰਨੋ ਤੇ ਸ਼ਾਮੋ ਮੁੜ ਰਾਹੇ ਆ ਗਈਆਂ । ਪੈਲੀਆਂ ਵਿੱਚ ਫਿਰਦੀਆਂ ਉਹ ਪਰਸੰਨ ਫਿਜਾ ਦੀਆਂ ਰਾਣੀਆਂ ਜਾਪਦੀਆਂ ਸਨ : ਪਰ ਉਹ ਆਪਣੇ ਖੇਤੀਆਂ ਦੀਆਂ ਨਿਰੋਲ ਜੱਟ ਕੁੜੀਆਂ ਸਨ । ਬੋਤਿਆਂ ਦੇ ਗਲ ਦੇ ਘੁੰਗਰੂ ਅਤੇ ਗੋਡਿਆਂ ਨਾਲ ਬੱਧੀਆਂ ਝਾਂਜਰਾਂ, ਘੋੜੀਆਂ ਦੇ ਗਲਾਂ ਦੀਆਂ ਹਮੇਲਾਂ, ਗੱਡੀ ਜੁੜੇ ਬਲਦਾਂ ਦੀਆਂ ਘੁੰਗਰਾਲਾਂ ਤੇ ਸੰਗੋਟੀਆਂ ਮੇਲੇ ਦੀ ਸ਼ਾਨ ਵਧਾ ਰਹੀਆਂ ਸਨ । ਇਉਂ ਜਾਪਦਾ ਸੀ, ਚੰਨੋ ਦਾ ਹਿਰਦਾ ਪਹੇ ਵਿੱਚ ਵਿਛ ਗਿਆ ਹੈ, ਜਿਸ ਹਰ ਪਾਂਧੀ ਅਤੇ ਉਸਦੀ ਸਵਾਰੀ ਪੈਰ ਧਰ-ਧਰ ਅੱਗੇ ਵਧ ਰਹੇ ਸਨ । ਉਹ ਮਸਾਂ ਮਲਕ-ਮਲਕ ਤੁਰ ਰਹੀ ਸੀ ; ਫਿਰ ਵੀ ਉਸਦਾ ਜੀਅ ਪਿੱਛੇ ਹੀ ਪਿੱਛੇ ਰਹਿੰਦਾ ਜਾ ਰਿਹਾ ਸੀ । ਕਈ ਵਾਰ ਡੁੱਬਦੀ ਤਾਂਘ ਨੂੰ ਕਿਸੇ ਦਾ ਧੱਕਾ ਕਿਨਾਰੇ ਲਿਆ ਸੁੱਟਦਾ ਹੈ । ਅਚਾਨਕ ਕਿਸੇ ਨੇ ਪਿੱਛੋਂ ਪੁਕਾਰਿਆ :

"ਪਾਸੇ ਬਈ ਪਾਸੇ ਓ ", ਰੂਪ ਨੇ ਟਾਕੀ ਦੀ ਵਿੱਥ ਤੋਂ ਚੰਨੋ ਹੋਰਾਂ ਨੂੰ ਸੁਨਾਉਣ ਲਈ ਕਿਹਾ ।

ਦੋਵੇਂ ਸਹੇਲੀਆਂ ਕਾਰਜ ਸੁਧ ਵੇਖ ਕੇ ਗੁੱਝਾ ਹੱਸੀਆਂ । ਉਹਨਾ ਦੀ ਪਰਸੰਨਤਾ ਭਾਂਵੇ ਕਿਸੇ ਹੋਰ ਨੇ ਨਾ ਤਾੜੀ ਹੋਵੇ ਪਰ ਰੂਪ ਜਾਣ ਗਿਆ ਸੀ । ਜਗੀਰ ਵੀ ਰੂਪ ਦੇ ਮੋਢੇ ਤੋਂ ਦੀ ਗਲ ਕੱਢ ਕੇ ਉਹਨਾ ਨੂੰ ਵੇਖ ਰਿਹਾ ਸੀ । ਰੂਪ ਨੇ ਜਾਣ ਕੇ ਬੋਤੇ ਦੀਆਂ ਮੁਹਾਰਾਂ ਖਿੱਚ ਕੇ ਉਸਨੂੰ ਹੌਲੀ ਕਰ ਲਿਆ । ਸ਼ਾਮੋ ਨੇ ਹੌਲੀ ਦੇਣੇ ਰੂਪ ਨੂੰ ਆਖਿਆ :

"ਕੱਲ ਆਏ ਨਾ ਫਿਰ ਰੂਪ"

"ਤੂੰ ਕਿਹੜਾ ਆਖ ਕੇ ਗਈ ਸੀ "

"ਥੋਨੂੰ ਆਖਿਆ ਤਾਂ ਸੀ, ਹੋਰ ਤੇਰੇ ਪੈਰੀਂ ਹੱਥ ਲਾਉਂਦੀ"

"ਸੱਚੀ ਹੋਣ ਨੂੰ ਪੋਚੇ ਮਾਰਦੀ ਏਂ"

ਚੰਨੋ ਦਾ ਧੜਕਦਾ ਤੇ ਖਾਮੋਸ਼ ਦਿਲ ਇਸ ਵੇਲੇ ਵਿਰਦ ਕਰ ਰਿਹਾ ਸੀ ਕਿ ਚੱਲ ਮਿੱਤਰਾ ਮੇਰੇ ਘਰ ਕਰਦੀ ਬੇਨਤੀਆਂ ।

ਰੂਪ ਤੇ ਚੰਨੋ ਦੀਆਂ ਅੱਖਾਂ ਇੱਕ ਪਲ ਚਾਰ ਹੋਈਆਂ । ਉਹ ਇੱਕ ਦੂਜੇ ਨੂੰ ਹੱਕ ਕੇ ਜਖਮੀ ਹੋ ਗਏ । ਇੱਕ ਚੋਭ ਚੀਸ ਉਨਾ ਨੂੰ ਆਪਣੇ ਪਿਆਰ ਭਾਵਾਂ ਵਿੱਚ ਉਲਝਾ ਲਿਆ । ਪਿੰਡ ਦੇ ਇੱਕ ਆਦਮੀ ਨੂੰ ਸੇਂਜੀ ਦੀ ਭਰੀ ਚੁੱਕੀ ਆਉਂਦਾ ਵੇਖ ਰੂਪ ਨੇ ਬੋਤੇ ਨੂੰ ਅੱਡੀ ਲਾਈ । ਬੋਤਾ ਫੇਰ ਦਮਖੜੇ ਪੈ ਗਿਆ । ਚੰਨੋ ਕੁਝ ਵੀ ਨਾ ਆਖ ਸਕੀ ਤੇ ਚੱਜ ਨਾਲ ਵੇਖ ਵੀ ਨਾ ਸਕੀ । ਉਸਦੇ ਅੰਦਰ ਹਸਰਤਾਂ ਤੇ ਸਧਰਾਂ ਆਪਸ ਵਿੱਚ ਗੁੱਥਮ-ਗੁੱਥ ਸਨ । ਕੋਮਲ ਦਿਲ ਤੜਪਦਾ ਹੈ ਅਤੇ ਜਿੰਦਗੀ ਦਾ ਪਲ ਘੁਟੀਂਦਾ ਪਰਤੀਤ ਹੁੰਦਾ ਹੈ, ਜਦੋਂ ਉਹ ਉਸਨ ਤੋਂ ਪਿਆਰ ਬਣਕੇ ਆਪਾ ਨਾ ਵੱਟ ਸਕੇ । ਰੂਪ ਤੇ ਜਗੀਰ ਦੇ ਉੱਚੇ ਨੀਵੇਂ ਹੁੰਦੇ ਸਿਰ ਫਰਮਾਹਾਂ ਦੀਆਂ ਪਾਲਾਂ ਤੇ ਪਿੰਡ ਦੇ ਕੋਠਿਆਂ ਓਹਲੇ ਲੁਕ ਗਏ ।

ਜਦ ਉਹਨਾ ਘਰ ਆ ਕੇ ਵੇਖਿਆ ਤਾਂ ਰੂਪ ਦਾ ਬੋਤਾ ਸਾਮੋ ਦੇ ਵੇਹੜੇ ਵਿੱਚ ਬੰਨਿਆ ਹੋਇਆ ਸੀ ਅਤੇ ਉਸਦੀਆਂ ਗੱਦੀਆਂ ਫਰਾਕੀ ਆਦਿ ਸਮਾਨ ਸਵਾਤ ਵਿੱਚ ਇੱਕ ਪੁਰਾਣੀ ਪੇਟੀ ਤੇ ਪਿਆ ਸੀ । ਸੰਤੀ ਨੇ ਉਹਨਾ ਨੂੰ ਦੱਸਿਆ ਕਿ ਰੂਪ ਹੋਣਾ ਨੇ ਚਾਹ ਵੀ ਨਹੀਂ ਪੀਤੀ,

ਰੋਟੀ ਵੀ ਉਹ ਖਾ ਕੇ ਆਏ ਆ ਕਾਸੇ ਚੀਜ ਦੀ ਲੋੜ ਨਹੀਂ । ਚੰਨੋ ਨੇ ਮਹਿਸੂਸ ਕੀਤਾ ਕਿ, ਉਸ ਓਨਾ ਬਾਹਰ ਨਹੀਂ ਗਵਾਚਿਆ ਜਿੰਨਾ ਘਰ ਆ ਕੇ ਪਾ ਲਿਆ ।

...........

ਮੇਲਾ ਕੱਲ ਨਾਲੋਂ ਬਹੁਤ ਭਰਿਆ ਹੋਇਆ ਸੀ । ਇੱਕ ਪਾਸਿਓਂ ਪਿਆ ਧਕਾ ਮੇਲੇ ਦੇ ਦੂਜੇ ਸਿਰੇ ਤੱਕ ਪਹੁੰਚ ਜਾਂਦਾ ਸੀ ਹਵਾ ਦੇ ਇੱਕ ਫਰਾਟ ਨਾਲ ਕਣਕਾਂ ਦੇ ਖੇਤਾਂ ਦੇ ਖੇਤ ਹੁਲਾਰੇ ਖਾ ਜਾਂਦੇ । ਥਾਣੇਦਾਰ ਤੇ ਚਾਰ ਪੰਜ ਸਿਪਾਹੀ ਮੇਲੇ ਦੀ ਇੱਕ ਗੁੱਠ ਵਿੱਚ ਬੈਠੇ ਜਮਦੂਤਾਮ ਵਾਂਗ ਰੋਹਬ ਝਾੜ ਰਹੇ ਸਨ । ਡਰਾਕਲ ਲੰਬਰਦਾਰ ਤੇ ਮੀਸਣੇ ਚੌਂਕੀਦਾਰ ਅੱਗੇ ਪਿੱਛੇ ਲੇਲੜੀਆਂ ਕੱਢ ਰਹੇ ਸਨ । ਕਈ ਗੱਭਰੂ ਮੁੱਛਾ ਨੂੰ ਵੱਟ ਦਿੰਦੇ ਹਿੱਕਾਂ ਤਾਣ ਤਾਣ ਕੋਲ ਦੀ ਲੰਘਦੇ ਅਤੇ ਮਨ ਵਿੱਚ ਪੁਲਸ ਨੂੰ ਗਾਲਾਂ ਦਿੰਦੇ । ਸਿਪਾਹੀ ਚੁਗਲ ਅੱਖਾਂ ਨਾਲ ਝਾਕਦੇ ਅਤੇ ਆਪਨਾ ਸ਼ਿਕਾਰ ਲੱਭਨ ਲਈ ਜਬਾੜੇ ਘੁੱਟ ਘੁੱਟ ਕਚੀਚੀਆਂ ਲੈਂਦੇ, ਸਾਰੇ ਮੇਲੇ ਨੂੰ ਘੂਰ ਰਹੇ ਸਨ । ਉਹਨਾ ਲਈ ਸ਼ਰਾਬ ਪਿਕੇ ਕਿਸੇ ਦਾ ਲੜ ਪੈਣਾ ਖੁਸ਼ੀ ਦੀ ਖਬਰ ਸੀ । ਮੇਲਾ ਜੱਟ ਗੱਭਰੂਆਂ ਲਈ ਅਜਿਹੀ ਕੁਦਾੜੀ ਹੈ, ਜਿਵੇਂ ਬੰਨੇ ਪਸ਼ੂਆਂ ਨੂੰ ਚਰਨ ਲਈ ਬਾਹਰ ਖੁੱਲਾ ਛੱਡਿਆ ਹੋਵੇ । ਸਾਰਾ ਸਾਲ ਪਸ਼ੂਆਂ ਨਾਲ ਕੰਮ ਵਿੱਚ ਜੁਟੇ ਰਹਿਣ ਵਾਲੇ ਮੁੰਡਿਆਂ ਤੋਂ ਅਜਿਹੀ ਵਿਹਲ ਵਿੱਚ ਅਵੱਗਿਆਸੁਤੇ ਸਿੱਧ ਹੋ ਜਾਂਦੀ ਹੈ । ਛਾਲ ਮਾਰ ਕੇ ਜਾਂ ਪਾਸੇ ਨਿਕਲ ਕੇ ਜਵਾਨ ਵਹਿੜਕਾ ਅਰਲੀ ਤੋੜ ਹੀ ਸੁੱਟਦਾ ਹੇ । ਰੂਪ ਨੇ ਸਾਰੇ ਮੇਲੇ ਤੇ ਝਾਤ ਪਾਉਂਦਿਆਂ ਕਿਹਾ :

"ਅੱਜ ਆਊ ਪੂਰਾ ਸਵਾਦ"

"ਪਰ ਕੱਲ ਵਰਗਾ ਉਈ ਨਹੀਂ ਆਉਣਾ, ਭਾਂਵੇ ਪੂਰਾ ਜੋਰ ਲਾ ਲੈ " ਜਗੀਰ ਨੇ ਕੁਝ ਭੁੱਲਿਆ ਚੇਤੇ ਕਰਾਇਆ ।

"ਠੀਕ ਐ ਜੱਟਾ ਮੰਨਦੇ ਆ ਤੈਨੂੰ ਪੀਰਾਂ ਦੀ ਥਾਂ, ਬੁੰਰੂ ਯਾਦ ਕਰਦਾ ਏ ।

"ਉਹ ਭਲਾ ਭੁੱਲਣ ਵਾਲੀਆਂ ਮੂਰਤਾਂ ਨੇ। ਤੈਨੂੰ ਕਾਲਜੇ ਦਾ ਲੜ ਚੱਕ ਕੇ ਵਿਖਾਵਾਂ ਕਿ ਕਿੰਨੀ ਥਾਵੋਂ ਪਾਟਿਆ ਪਿਆ ਏ ।

ਰੂਪ ਨੇ ਹੱਸਦਿਆਂ ਕਿਹਾ

"ਬਾਬਾ ਮਾਫ ਕਰ ਕਿਤੇ ਤੇਰੀ ਏਥੇ ਮੜੀ ਨਾ ਬਣਾਉਣੀ ਪਵੇ ਵੱਡੇ ਆਸ਼ਕ ਦੀ ।"

ਸਿਆਲ ਦੇ ਪਾਲੇ ਦਾ ਜੋਰ ਮੋੜ ਖਾ ਚੁੱਕਾ ਸੀ ਅਤੇ ਧੁੱਪਾਂ ਦੇ ਟਾਟਕੇ ਲੱਗਣੇ ਸ਼ੁਰੂ ਹੋ ਗਏ ਸੀ । ਭਾਂਵੇ ਬੈਠਿਆਂ ਸਰੀਰ ਵਿੱਚ ਪਾਲਾ ਧੁੜਧੁੜੀਆਂ ਲੈ ਲੈ ਚੜਦਾ ਸੀ ਅਤੇ ਧੁੱਪੇ ਗਰਮੀ ਪੋਲਓ ਪੋਲਓ ਕੰਡਿਆਂ ਵਾਂਗ ਚੁਭਦੀ ਸੀ । ਰੂਪ ਤੇ ਜਗੀਰ ਔਖੇ ਸੁਖਾਲੇ ਧੁੱਪੇ ਹੀ ਇੱਕ ਥਾਂ ਦੁਪੱਟਾ ਵਿਛਾ ਕੇ ਬਹਿ ਗਏ । ਉਹਨਾ ਦੇ ਨੇੜੇ ਹੀ ਸੰਗਤਰਿਆਂ ਵਾਲਾ ਦੁਕਾਨ ਲਾਈ ਬੈਠਾ ਸੀ । ਰੂਪ ਨੇ ਇੱਕ ਧੇਲੀ ਦੇ ਸੰਗਤਰੇ ਲੈ ਲਏ । ਜਗੀਰ ਨੇ ਉਸਨੂੰ ਫੜਾਉਂਦਿਆਂ ਕਿਹਾ :

ਲੈ ਖਾ ਲੈ

"ਜੇ ਆਖੇ ਤਾਂ ਉਨਾਂ ਨੂੰ ਫੜਾ ਆਵਾਂ ।" ਜਗੀਰ ਨੇ ਮਖੌਲ ਚ ਕਿਹਾ ।

"ਤੇਰਾ ਐਨਾ ਜੇਰਾ ਕਿੱਥੇ, ਹੋਰ ਈ ਹੁੰਦੇ ਐ ਫੜਾਉਣ ਵਾਲੇ ।"

"ਲਿਆ ਫੜਾ, ਢਾਂਡੀ ਵਾਲੀ ਆਣ ਐ ਜਿਹੜਾ ਨਾ ਜਾਵੇ । ਭਾਂਵੇ ਮੇਰੇ ਮੇਲੇ ਤਾਂਐ ਜੁੱਤੀਆਂ ਹੀ ਪੈਂਦੀਆਂ ਆਉਣ ।" ਜਗੀਰ ਨੇ ਆਖਿਆ ।

"ਬਹਿ ਜਾ ਓ ਬਹਿ ਜਾ ਸੂਰਮਿਆਂ, ਤੈਨੂੰ ਵੀ ਵੇਖ ਲਾਂਗੇ

"ਉਹ ਤਾਂ ਜੁੱਤੀਆਂ ਛੱਡ ਭਾਂਵੇ ਫਾਹਾ ਦੇ, ਸੁਰਗਾਂ ਨੂੰ ਹੀ ਜਾਊਂਗਾ ।" ਜਗੀਰ ਸੰਗਤਰਾ ਪਾੜਦਿਆਂ ਬੋਲਿਆ, " ਚੰਨੋ ਦਾ ਨਾਂ ਲੈਕੇ ਜਾਂਈ ਚੀਨੀ ਕਬੂਤਰੀ ਦਾ ।"

"ਉਹ ਤੈਨੂੰ ਬਹੁਤ ਚੰਗੀ ਲਗਦੀ ਐ ।"

"ਮੇਰਾ ਤਾਂ ਜੀਅ ਕਰਦਾ, ਉਹਨੂੰ ਘੁੱਟ ਕੇ ਹੀ ਮਾਰ ਦਿਆਂ ਐ।"

ਰੂਪ ਦਾ ਅੰਦਰ ਪਿਆਰ ਦੀ ਪਰਸੰਨਤਾ ਨਾਲ ਨੱਕੋ-ਨੱਕ ਭਰ ਗਿਆ । ਯਾਰ ਦੇ ਮੂੰਹੋਂ ਪਿਆਰੀ ਦੀ ਤਰੀਫ ਸੁਣਕੇ ਰੂਪ ਹੋਰ ਰੰਗ ਚ ਆ ਗਿਆ ਉਸਦੇ ਅੰਦਰ ਚੰਨੋ ਨੂੰ ਇਕੱਲਿਆਂ ਮਿਲਣ ਦੀ ਖਾਹਿਸ਼ ਉੱਭਰੀ, ਜਿੱਥੇ ਉਸਨੂੰ ਆਪਣੀ ਹੋਂਦ ਦਾ ਗਿਆਨ ਵੀ ਭੁੱਲ ਜਾਂਦਾ । ਉਹ ਉਸਨੂੰ ਬਹੁਤ ਕੁਝ ਕਹਿਣਾ ਚਾਹੁੰਦੀ ਸਿ, ਉਸਦੀ ਬੁੱਕਲ ਵਿੱਚ ਆਪਾ ਉਲੱਦ ਕੇ ਰੋ ਹੀ ਪੈਣਾ । ਪਿਆਰ ਰੂਪ ਹੈ ਤੇ ਹਾਸਾ ਤੇ ਰੋਣਾ ਉਸਦਾ ਮਾਦੀ ਪਰਛਾਵਾਂ, ਜਿਹੜਾ ਦਿਲ ਦੀ ਉੱਚੀ ਨੀਵੀਂ ਫਿਜਾ ਵਿੱਚ ਤਾਰੀਆਂ ਲਾ ਰਿਹਾਹੇ ।

ਮੇਲੇ ਵਿੱਚ ਕਈ ਚਰੋਕੇ ਵਿੱਛੜੇ ਮਿੱਤਰ ਕੁਦਰਤੀ ਮਿਲ ਪੈਂਦੇ ਹਨ । ਰੂਪ ਨੂੰ ਵੀ ਉਸਦੇ ਕਈ ਸੱਜਣਾ ਨੇ ਘੁੱਟ-ਘੁੱਟ ਜੱਫੀਆਂ ਪਾਈਆਂ । ਸਾਰਿਆਂ ਦੀ ਇੱਕ ਖਾਸੀ ਢਾਣੀ ਹੋ ਗਈ । ਉਨਾਂ ਸਾਰੇ ਮੇਲੇ ਵਿੱਚ ਇੱਕ ਗੇੜਾ ਦਿੱਤਾ । ਰੂਪ ਸਾਰਿਆਂ ਤੋਂ ਅੱਗੇ ਮੋਹਰੀ ਜਾਪਦਾ ਸੀ । ਲੰਘਦੇ ਚੋਭਰਾਂ ਦਾ ਉਸਦੀ ਭਰੀ ਹੁਸਨ ਜਵਾਨੀ ਵੇਖਕੇ ਪਿੰਡ ਪੁੱਛਣ ਦਾ ਮੱਲੋ-ਜੋਰੀ ਦਿਲ ਕਰਦਾ ਸੀ :

"ਗੱਭਰੂ ਦੇ ਕਿੱਥੇ ਘਰ ਬਈ ?"

" ਨਵੇਂ ਪਿੰਡ ਐ ਬਾਈ । ਇਹ ਛੋਟਾ ਜਿਹਾ ਜਵਾਬ ਉਹ ਹਰੇਕ ਪੁੱਛਦੇ ਨੂੰ ਦਿੰਦਾ । ਸਾਰੇ ਮੇਲੇ ਦੀਆਂ ਅੱਖਾਂ ਉਸਨੂੰ ਵੇਖਦੇ ਨਹੀਂ ਰੱਜਦੀਆਂ ਸਨ । ਜਗੀਰ ਨੇ ਸਾਥੀਆਂ ਦੀ ਸਲਾਹ ਨਾਲ ਬੋਰੀ ਚੁੱਕਣ ਲਈ ਝੰਡੀ ਖੜੀ ਕਰ ਦਿੱਤੀ । ਪੁੱਛਣ ਵਾਲਿਆਂ ਨੂੰ ਆਖਦਾ :

"ਆਥਣ ਨੂੰ ਕੋਈ ਬੋਰੀ ਚੁੱਕ ਕੇ ਵੇਖ ਲੈ " ਖੂੰਡੇ ਦੇ ਇੱਕ ਸਿਰੇ ਤੇ ਦੁਪੱਟਾ ਰੱਖ ਕੇ ਉਹਨਾ ਸਾਰੇ ਮੇਲੇ ਚ ਘੁਮਾਇਆ, ਇਸ ਤਰਾਂ ਸਾਰੇ ਮੇਲੇ ਚ ਬੋਰੀ ਚੁੱਕਣ ਦੀ ਚਰਚਾ ਛਿੜ ਪਈ । ਉਹਨਾ ਦੀ ਢਾਣੀ ਦੇ ਇੱਕ ਚੋਬਰ ਨੇ ਕੋਲ ਦੀ ਲੰਘਦੀ ਢੱਡ ਸਾਨਗੀ ਵਾਲੀ ਤਿਖੜੀ ਤੋਂ ਪੁੱਛਿਆ :

'"ਕਿਉਂ ਬਈ ਕਿੱਥੇ ਖਾੜਾ ਲਾਉਣਾ ?

"ਜਿੱਥੇ ਤੁਹਾਡਾ ਜੀਅ ਕਰੇ ਲੁਆ ਲਵੋ ।" ਸਾਨਗੀ ਵਾਲੇ ਨੇ ਉੱਤਰ ਦਿੱਤਾ ।

"ਫੇਰ ਐਥੇ ਈ ਬੰਨ ਲੈਂਦੇ ਆਂ ਖਾੜਾ, ਦੂਰ ਕੀ ਜਾਣਾ ਏ ।"

ਉਹਨਾ ਮੇਲੇ ਦੇ ਇੱਕ ਪਾਸੇ ਵਿਚਕਾਰ ਥਾਂ ਰੱਖ ਕੇ ਗੋਲ ਦਾਇਰਾ ਬਣਾ ਲਿਆ । ਗਾਉਣ ਲਗਦਾ ਵੇਖ ਕੇ ਸਾਰਾ ਮੇਲਾ ਹੀ ਉਨਾਂ ਵੱਲ ਉੱਲਰ ਪਿਆ ਅਤੇ ਗਾਉਣ ਵੱਲ ਜਾਂਦੇ ਮੇਲੇ ਨੂੰ ਵੇਖਕੇ ਦੁਕਾਨਦਾਰਾਂ ਦੇ ਮੱਥੇ ਤੇ ਤਿਉੜੀਆਂ ਪੈ ਗਈਆਂ । ਸਾਨਗੀ ਵਾਲੇ ਨੂੰ ਪਹਿਲਾਂ ਸਰ ਹੋਣ ਦੀ ਹੀ ਢਿੱਲ ਸੀ ਕਿ ਢੱਡਾ ਬੁੜਕ ਪਈਆਂ ਅਤੇ ਗੱਭਰੂਆਂ ਦੇ ਦਿਲ ਸੁਆਦ ਵਿੱਚ ਉੱਛਲੇ । ਪਹਿਲਾਂ ਗਮੰਤੀਆਂ ਵਰਾਂ ਦੀ ਦਾਤੀ, ਸਾਰਦਾ ਮਾਤਾ ਨੂੰ ਬੰਦਨਾ ਗਾਈ ਅਤੇ ਪਿੱਛੋਂ ਕਿੰਨੇ ਹੀ ਪੀਰ ਅਵਤਾਰ ਗਿਣ ਮਾਰੇ, ਜਿਵੇਂ ਉਹਨਾਂ ਦਾ ਸਾਰਿਆਂ ਤੇ ਵਿਸ਼ਵਾਸ ਸੀ । ਫਿਰ ਪਾਛੂ ਮੁੰਡੇ ਦੇ ਚਾਦਰੇ ਚੋਂ ਸੱਜੀ ਲੱਤ ਅਗਾਂਹ ਕੱਢਦਿਆਂ ਬਾਂਹ ਉੱਚੀ ਕਰ ਕੇ ਦੋਹਰਾ ਲਾਇਆ :

ਫੁੱਲ ਦਾ ਲੋਭੀ ਭੌਰ ਹੈ, ਧਨ ਦਾ ਲੋਭੀ ਚੋਰ

ਮੈਂ ਲੋਭਣ ਇੱਕ ਦਰਦ ਦੀ, ਕੁਝ ਮੰਗਦੀ ਨਾ ਹੋਰ

"ਓ ਖੁਸ਼ ਰਹਿ ਜਿਉਣ ਜੋਗਿਆ । ਲੋਕਾਂ ਨੇ ਮੁੰਡੇ ਦੇ ਮਿੱਠੇ ਤੇ ਉੱਚੇ ਲੰਮੇ ਬੋਲ ਦੀ ਸ਼ਲਾਘਾ ਕੀਤੀ । ਵਜੰਤਰੀ ਨੇ ਸਾਨਗੀ ਨਾ ਝੂਟਦਿਆਂ ਤਾਨ ਬਦਲੀ ਅਤੇ ਗਾਉਣ ਦੇ ਮੋਹਰੀ ਨੇ ਕੰਨ ਤੇ ਹੱਥ ਧਰਕੇ ਹੀਰ ਛੇੜ ਦਿੱਤੀ :

ਚੂਰੀ ਕੱਛ ਦੇ ਵਿੱਚ ਦੇ ਕੇ ਹੀਰ ਤੁਰ ਪਈ ਬੇਲੇ ਨੂੰ

ਪੰਜਾਂ ਪੀਰਾਂ ਤਾਈਂ ਮਨ ਵਿੱਚ ਜਾਇ ਧਿਉਂਦੀ ।

ਮਾਂ ਦੇ ਭਾਣੇ ਰਾਂਝਿਆ ਮੈਂ ਤਰਿੰਝਣ ਵਿੱਚ ਕੱਤਦੀ ਆਂ,

ਬਾਹਾਂ ਚੁੱਕ-ਚੁੱਕ ਸਾਊਆ ਵੇ ਤੱਕਲੇ ਤੰਦ ਪਾਉਂਦੀ ।

ਤੇਰੇ ਇਸ਼ਕ ਦਾ ਲਾਂਬੂ ਚੈਨ ਲੈਣ ਦਿੰਦਾ ਨਹੀਂ,

ਹਿੱਕ ਨੂੰ ਘੁੱਟ ਘੁੱਟ ਬਹਿ ਬਹਿ ਰਾਤ ਲੰਘਾਉਂਦੀ

ਪੈਰ ਕਾਣੇ ਕੀਤੇ ਥਾਂ ਥਾਂ ਤੋ ਕੰਡਿਆਂ ਨੂੰ

ਤੇਰੀ ਖਾਤਿਰ ਰਾਂਝਿਆਂ ਮੈਂ ਰੋਹੀਆਂ ਵਿੱਚ ਭਾਉਂਦੀ

ਪਿੱਛੇ ਮੁੜਨਾ ਹੋ ਗਿਆ ਔਖਾ ਪੈਰ ਪੁੱਟ ਕੇ ਵੀ

ਇਸ਼ਕ ਝਨਾ ਵਿੱਚ ਠਿੱਲ ਹੁਣ ਅੱਗੇ ਵਧਦੀ ਆਉਂਦੀ ।

ਭੁੱਖੀ ਕਲਾ ਦੀ ਨੂੰ ਤੂੰ ਦਰਸ਼ਨ ਦੇਦੇ ਆਣ ਕੇ

ਪਰਭੂ ਕੋਲੋਂ ਤੇਰੇ ਸੌ ਸੌ ਸ਼ਗਨ ਮਨਾਉਂਦੀ ।

"ਵਾਹ ਓਏ ਤੇਰੇ ਗਮੰਤਰੀਆ, ਤਾਰ ਤੇ ਚਿੱਠੇ।"

"ਆਹ ਫੜੀ ਰੁਪਈਆ ।"

"ਏਧਰ ਇੱਕ ਹੋਰ ਫੜੀ"

ਬੋਲ ਬੋਲ ਈ ਐ, ਝਨਾਂ ਦੀਆਂ ਲਹਿਰਾਂ ।"

ਰੁਪਈਏ ਦੇਣ ਵਾਲਿਆਂ ਤੇ ਸਲਾਹੁਤਾਂ ਕਰਨ ਵਾਲਿਆਂ ਆਪਨਾ ਹੀ ਰੌਲਾ ਪਾ ਦਿੱਤਾ । ਰੂਪ ਨੇ ਵੀ ਇੱਕ ਰੁਪਈਆ ਦੇ ਕੇ ਆਖਿਆ :

"ਖੁੱਲ ਕੇ ਤੇ ਹੌਂਸਲੇ ਨਾਲ ਗਾ ।"

"ਗਾਉਣ ਵਾਲਾ ਤਾਂ ਅੱਗੇ ਈ ਅੰਤ ਨੀ " ਜਗੀਰ ਨੇ ਸੁਆਦ ਚ ਸਿਰ ਹਿਲਾਇਆ । "ਤੁਹਾਡੀ ਮਿਹਰ ਚਾਹੀਦੀ ਐ, ਮਾਪਿਓ " ਗਮੰਤਰੀ ਨੇ ਢੱਡ ਤੇ ਉਂਗਲਾ ਮਾਰਦਿਆਂ ਕਿਹਾ ।

ਪਾਛੂ ਮੁੰਡੇ ਨੇ ਫਿਰ ਦੋਹਰਾ ਲਾਇਆ :

ਬਾਗਾ ਤੇਰੀ ਜੜ ਵਧੇ, ਭੌਰਿਆ ਜੁਗ ਜੁਗ ਦੀ,

ਉਜੜ ਖੇੜਾ ਮੁੜ ਵਸੇ, ਮੂਰਖ ਜਾਣੇ ਕੀ ।

ਰੌਲਾ ਅਸਲੋਂ ਬੰਦ ਹੋ ਗਿਆ । ਸਾਰੇ ਖਾੜੇ ਚ ਸਾਹ ਲਿਆ ਵੀ ਸਾਫ ਸੁਣਦਾ ਸੀ । ਮੋਹਰੀ ਨੇ ਅਗਲੀ ਕਲੀ ਸ਼ੁਰੂ ਕੀਤੀ :

ਗੱਲਾਂ ਗੱਲਾਂ ਦੇ ਵਿੱਚ ਮੈਨੂੰ ਠੱਗ ਲਿਆ ਹੀਰੇ ਨੀ

ਮੈਂ ਵੀ ਹੁਣ ਪਛਤਾਵਾਂ ਛੱਡ ਕੇ ਤਖਤ ਹਜਾਰਾ

ਮੈਨੂੰ ਚੂਰੀ ਖਵਾਕੇ ਤੂੰ ਪਰਚਾਵੇਂ ਬੇਲੇ ਚ

ਜਗ ਤੋਂ ਨਿਆਰਾ ਕੀਤਾ ਪਿਉ ਤੇਰੇ ਨੇ ਕਾਰਾ

ਤੇਰਾ ਸ਼ਗਨ ਤੋਰਿਆ ਹੀਰੇ ਸੈਦੇ ਖੇੜੇ ਨੂੰ

ਬੇਲੇ ਫਿਰੇ ਦੁਹਾਈ ਦੇਂਦਾ ਚਾਕ ਵਿਚਾਰਾ

ਜੰਮੇ ਦੁੱਖ ਹੋਰ ਸੱਜਰੇ ਕਿਸਮਤ ਮੇਰੀ ਖੋਟੀ ਏ

ਤੂੰ ਵੀ ਹੁਣ ਤੱਕ ਰੰਨੇ ਦੇ ਰੱਖਿਆ ਸੀ ਲਾਰਾ

ਤਾਨੇਂ ਲੋਕਾਂ ਦੇ ਮੈਂ ਕੀ ਦੁੱਖ ਦੱਸਾਂ ਵੈਰਨੇ

ਤਿੱਖਾ ਹੋ ਹੋ ਚਲਦਾ ਹਿੱਕ ਮੇਰੀ ਤੇ ਆਰਾ

ਚੂਰੀ ਮੱਝਾਂ ਸਾਂਭ ਆਸ਼ਕ ਚੱਲਿਆ ਵਤਨਾ ਨੂੰ

ਕਰਮਾਂ ਮਾਰਿਆਂ ਦਾ ਕੌਣ ਰੱਬ ਬਿਨਾ ਸਹਾਰਾ

ਰੁੱਸ ਕੇ ਜਾਹ ਨਾ ਰਾਝਿਆ ਦਰਦਣ ਤੇਰੇ ਦੁੱਖਾਂ ਦੀ

ਲੈ ਚੱਲ ਮੈਨੂੰ ਨਾਲੇ ਚਲਦਾ ਜੇ ਕੋਈ ਚਾਰਾ

ਵਾਹ ਨੀ ਜਾਂਦੀ ਬੇੜੀ ਪੈ ਗਈ ਘੁੰਮਣ ਘੇਰੀ ਚ

ਤਰੀਏ ਨਾਲ ਸਿਦਕ ਦੇ ਰਹਿ ਗਿਆ ਦੂਰ ਕਿਨਾਰਾ ।

ਰੁਪਈਆਂ ਦਾ ਮੀਂਹ ਫਿਰ ਤੋਂ ਵਰ ਗਿਆ ਤੇ ਹਰੇਕ ਦੀ ਜਬਾਨ ਤੇ 'ਵਾਹ ਵਾ', 'ਸ਼ਾਬਾਸ' 'ਗਾਉਣ ਵਾਲਿਆ ਤੇਰੇ ਅਸ਼ਕੇ' ਆਦਿ ਸ਼ਬਦ ਸਨ । ਇੱਕ ਸ਼ਰਾਬ ਪੀਂਦੇ ਗੱਭਰੂ ਨੇ ਆਖਿਆ :

"ਲਓ ਯਾਰ ਹਾੜਾ ਹਾੜਾ ਲਾਓ ਤੇ ਮਿਰਜਾ ਸੂਰਮਾ ਸੁਣਾਓ"

ਗਾਉਣ ਵਾਲਿਆਂ ਘੁੱਟ-ਘੁੱਟ ਪੀ ਲਈ । ਸਾਨਗੀ ਵਾਲੇ ਨੇ ਕਿੱਲੀਆਂ ਮਰੋੜਨੀਆਂ ਸ਼ੁਰੂ ਕੀਤੀਆਂ । ਇੱਕ ਹੋਰ ਮੁੰਡੇ ਨੇ ਕਿਹਾ :

"ਓ ਰਹਿਣ ਦਿਓ, ਹੀਰ ਨਾਲ ਈ ਚੰਗਾ ਰਸ ਬੱਝਿਆ ਏ"

ਪਰ ਸ਼ਰਾਬੀ ਗੱਭਰੂ ਨੇ ਕਿਸੇ ਦੀ ਨਾ ਮੰਨਣ ਦਿੱਤੀ ਤੇ ਅਖੀਰ ਗਾਉਣ ਵਾਲਿਆਂ ਨੂੰ ਮਜਬੂਰਨ ਮਿਰਜਾ ਗਾਉਣਾ ਹੀ ਪਿਆ ।

ਮਿਰਜਾ ਕੋਲੇ ਹੋ ਹੋ ਵੇਖਦਾ, ਖਿੜੀ ਸਾਹਿਬਾ ਹੁਸਨ ਬਹਾਰ

ਖੁੱਲੇ ਕੇਸ ਜੱਟ ਦੇ ਵਿੱਖਰੇ, ਉਲਝੇ ਸੀ ਕੁੰਡਲਾਂ ਮਾਰ

ਪਿੱਛੇ ਹਟਿਆ ਮਿਰਜਾ ਸੂਰਮਾਂ, ਸੁਣ ਨਾਗਾਂ ਦੀ ਫਣਕਾਰ

ਉਹਦੇ ਤੀਰਾਂ ਬਲ ਮੁੱਕਿਆ, ਝੱਲਿਆ ਨਾ ਜੱਟੀ ਦਾ ਵਾਰ

ਕੰਬੀ ਜਾਵੇ ਬਿਜਲ ਸੂਰਮਾ, ਹੱਸੇ ਕੋਲ ਖਲੋਤੀ ਨਾਰ

ਲਾਟੀਂ ਮੱਚਦੀ ਹੁਸਨ ਮਸ਼ਾਲ ਤੇ, ਪਰ ਲੈਣ ਪਤੰਗੇ ਸਾੜ

ਸ਼ਰਾਬ ਪੀਂਦੇ ਗੱਭਰੂ ਨੇ ਗਵੰਤਰੀਆਂ ਨੂੰ ਇੱਕ ਵਾਰ ਹੋਰ ਪਿਆ ਦਿੱਤੀ । ਸਾਨਗੀ ਵਾਲੇ ਨੇ ਕਿੱਲੀਆਂ ਹੋਰ ਕੱਸ ਦਿੱਤੀਆਂ ਅਤੇ ਢੱਡਾ ਦੀ ਘੋਟਵੀਂ ਅਵਾਜ ਵਿੱਚ ਰੜਕ ਜਾਗ ਪਈ । ਖਾੜੇ ਵਿੱਚ ਕਈ ਢਾਣੀਆਂ ਸ਼ਰਾਬ ਪੀਣ ਲੱਗ ਪਈਆਂ । ਮਿਰਜੇ-ਸਾਹਿਬਾਂ ਦੀ ਪਿਆਰ ਕਹਾਣੀ ਨੇ ਸਾਜਾਂ ਵਿੱਚ ਦੀ ਨਿਕਲ ਕੇ ਸਾਰਿਆਂ ਨੂੰ ਨਸ਼ੇ ਦੇ ਝੂਟੇ ਦਿੰਣੇ ਸ਼ੁਰੂ ਕਰ ਦਿੱਤੇ ।

ਪੌਹ ਪਾਟੀ ਵੇਲਾ ਚੀਰਿਆ, ਮਿਰਜਾ ਹੇਠ ਜੰਡੋਰੇ ਆ

ਛਾਲ ਮਾਰ ਬੱਕੀ ਦੀ ਪਿੱਠ ਤੋਂ, ਸਾਹਿਬਾਂ ਲਈ ਕਲਾਵੇ ਚਾ

ਏਥੇ ਪੈ ਨਾ ਮੇਰਿਆ ਬੇਲੀਆ, ਚਲ ਪਈਏ ਆਪਣੇ ਰਾਹ

ਪਿੱਛੇ ਵੈਰੀ ਆਉਂਦੇ ਕਮਲਿਆ, ਚੋਰਾਂ ਯਾਰਾਂ ਨੂੰ ਕੀ ਸਾਹ ।

ਸਾਹਿਬਾਂ, ਮਿਰਜਾ ਹੱਸਦਾ ਮੌਤ ਤੇ, ਉਹਨੂੰ ਛੋਹਰਾਂ ਤੋਂ ਨਾ ਡਰਾ

ਆ ਝੱਟ ਕੁ ਢਮਕਾ ਲਾ ਲੀਏ, ਸਾਰੇ ਜੱਗ ਦਾ ਫਿਕਰ ਭੁਲਾ

ਉਹਦੇ ਜੁੱਸੇ ਭੰਨੀਆਂ ਉਗਾੜੀਆਂ, ਗਲ ਸਾਹਿਬਾ ਦੇ ਬਾਹਾਂ ਪਾ

ਸਿਰ ਰੱਖ ਸਾਹਿਬਾ ਦੇ ਪੱਟ ਤੇ, ਲਿਆ ਜੱਟ ਥਕੇਵਾਂ ਲਾਹ ।

ਗਵੰਤਰੀਆਂ ਉਦੇ ਗਾਉਣ ਤੋਂ ਹਟਦਿਆਂ ਹੀ ਇੱਕ ਹੋਰ ਸ਼ਰਾਬੀ ਨੇ ਹੀਰ ਸੁਣਨ ਦੀ ਜਿੱਦ ਕੀਤੀ ਤੇ ਦੂਜੇ ਨੇ ਮਿਰਜੇ ਲਈ । ਦੋਵੇਂ ਢਾਣੀਆਂ ਦੇ ਚੋਬਰ ਸ਼ਰਾਬੀ ਸਨ ।ਪੋਹ ਮਾਘ ਦੀਆਂ ਗੰਦਲਾਂ ਦੇ ਘਿਓ ਪਾ ਪਾ ਖਾਧੇ ਸਾਗ ਤੋਂ ਪੈਦਾ ਹੋਇਆ ਲਹੂ, ਸ਼ਰਾਬ ਦੀ ਪੁੱਠ ਨਾਲ ਉੱਬਲ ਪਿਆ । ਜਵਾਨੀ ਵਿੱਚ ਕੌਣ ਜੱਟ ਮੁੰਡਾ ਆਪਣੀ ਮੋੜੀ ਗੱਲ ਸਹਾਰ ਸਕਦਾ ਹੈ ? ਸਾਰੇ ਖਾੜੇ ਚ ਰੌਲਾ ਪੈ ਗਿਆ । ਉਨਾਂ ਦੇ ਗਾਲੋ-ਗਾਲੀ ਹੋਣ ਨਾਲ ਹੀ ਅਖਾੜਾ ਪੁੱਟਿਆ ਗਿਆ । ਉਸ ਪਿੱਛੋਂ ਡਾਂਗ ਚੱਲ ਪਈ । ਗਮੰਤਰੀਆਂ ਆਪਣੇ ਸਾਜ ਕੱਛਾਂ ਚ ਦਿੱਤੇ ਅਤੇ ਵੱਡਿਆਂ ਦੇ ਹੇਠ ਦੀ ਨਿਓਂ ਕੇ ਖਿਸਕ ਗਏ । ਭੰਬੱਤਰਿਆਂ ਤੇ ਸ਼ਰਾਬੀ ਜੱਟਾਂ ਨੂੰ ਸੰਨ ਵਿੱਚ ਹੋ ਕੇ ਛੁਡਾਉਂਦਾ ਕਿਹੜਾ ? ਅਕਲ ਅਕਲ ਤੇ ਅਸਰ ਕਰਦੀ ਹੈ, ਮੂਰਖ ਅੱਗੇ ਤਾਂ ਅਫਲਾਤੂਨ ਨੇ ਵੀ ਹੱਥ ਬੰਨ ਦਿੱਤੇ ਸਨ । ਸਿਪਾਹੀ ਪਹਿਲਾਂ ਤਾਮ ਤਮਾਸ਼ਾ ਵੇਖਦੇ ਰਹੇ । ਜਦ ਦੋ ਕੁ ਚੰਗੀ ਤਰਾਂ ਕੁੱਟੇ ਗਏ ਅਤੇ ਬਾਕੀ ਉਨਾਂ ਦੇ ਸਾਥੀ ਭੱਜ ਗਏ, ਫਿਰ ਸਿਪਾਹੀਆਂ ਮਾਰਨ ਵਾਲਿਆਂ ਨੂੰ ਫੜਨਾ ਚਾਹਿਆ । ਇੱਕ ਚੋਬਰ ਨੇ ਸਿਪਾਹੀ ਦੇ ਜਬਾੜੇ ਤੇ ਖੂੰਡਾ ਮਾਰਿਆ ਤੇ ਆਖਿਆ :

"ਜ਼ਰਾ ਹੌਲਦਾਰਾ, 'ਗਾਂਹ ਹੋ ਕੇ ਜੇਰੇ 'ਨਾ ਹੱਥ ਪਾ, 'ਜੇਰੇ 'ਨਾ ।"

ਦੂਜੇ ਸਿਪਾਹੀ ਵੀ ਠਠੰਬਰ ਗਏ । ਰੂਪ ਤੇ ਜਗੀਰ ਹੋਰੀਂ ਰੌਲਾ ਪੈਣ ਤੇ ਹੀ ਉੱਠ ਕੇ ਪਾਸੇ ਹੋ ਗਏਸਨ । ਜਿਹੜਾ ਮੁੰਡਾ ਮਿਰਜਾ ਗਾਉਣ ਲਈ ਕਹਿ ਰਿਹਾ ਸੀ, ਉਸਦੇ ਬਹੁਤੀਆਂ ਵੱਜੀਆਂ ਸਨ । ਉਸਦਾ ਮੂੰਹ ਬੂਟਿਆਂ ਵਾਲੇ ਰੁਮਾਲ ਨਾਲ ਬੱਧਾ ਹੋਇਆ ਸੀ । ਜਿਉਂ ਜਿਉਂ ਉਸਦੇ ਡਾਂਗਾ ਪੈ ਰਹੀਆਂ ਸਨ, ਤਿਉਂ ਤਿਉਂ ਉਹ ਗਾਹਲਾਂ ਦੇਈ ਜਾ ਰਿਹਾ ਸੀ । ਜਗੀਰ ਨੇ ਉਸਨੂੰ ਡਿੱਗੇ ਪਏ ਨੂੰ ਉਠਦਿਆਂ ਵੇਖਕੇ ਆਖਿਆ :

"ਸਾਲਾ ਕਿੰਨਾ ਕਾਠਾ ਏ, ਭੋਰਾ ਨੀ ਜਰਕਿਆ ।" ਸਾਲੇ ਲੰਡੇ ਦੇ ਨੇ ਲੜਾਈ ਕਰਾ ਕੇ ਈ ਦਮ ਲਿਆ । ਕਿੰਨਾ ਸੁਆਦ ਆ ਰਿਹਾ ਸੀ ।"

ਰੂਪ ਹੋਣਾਂ ਦੀ ਢਾਣੀ ਵਿਖਰ ਕੇ ਫੇਰ ਜੁੜ ਗਈ । ਉਨਾਂ ਮੇਲੇ ਦੇ ਦੂਜੇ ਪਾਸੇ ਬੋਰੀ ਤੇ ਮਿਗਧਰ ਚੁੱਕਣ ਵਾਲਿਆਂ ਦਾ ਖੁੱਲਾ ਖਾੜਾ ਬੰਨ ਲਿਆ । ਮੁਗਧਰ ਮੱਲਾਂ ਨੇ ਪਹਿਲੋਂ ਹੀ ਲਿਆਂਦੇ ਹੋਏ ਸਨ । ਸਾਢੇ ਚਾਰ ਮਣ ਪੱਕੇ ਦੀ ਬੋਰੀ ਵੀ ਠੋਕ ਕੇ ਭਰ ਲਈ । ਪੱਗਾਂ ਤੇ ਚਾਦਰੇ ਲਾਹ ਕੇ ਜਵਾਨ ਖਾੜੇ ਵਿੱਚ ਨਿਕਲ ਆਏ । ਮੁਗਧਰ ਚੁੱਕਣ ਵਾਲਿਆਂ ਲੱਕ ਨਾਲ ਚਾਦਰੇ ਕੱਸ ਕੇ ਬੰਨ ਲਏ । ਬੋਰੀ ਚੁੱਕਣ ਵਾਲਿਆਂ ਚੋਂ ਰੂਪ ਤੇ ਜਗੀਰ ਵੀ ਸੀ । ਰੂਪ ਦਾ ਭਰਿਆ, ਲੰਮਾ ਤੇ ਸੁਹਣਾ ਸਰੀਰ ਵੇਖਕੇ ਭੁੱਖ ਲਹਿੰਦੀ ਸੀ । ਖਾੜੇ ਦੀਆਂ ਨਜਰਾਂ ਉਸਦੇ ਪਿੱਛੇ ਹੀ ਭੌਂ ਰਹੀਆਂ ਸਨ । ਮੁਗਧਰ ਚੁੱਕੇ ਜਾਣ ਲੱਗੇ । ਰੂਪ ਤੇ ਜਗੀਰ ਦੇ ਮੁਕਾਬਲੇ ਵਿੱਚ ਬੋਰੀਆਂ ਚੁੱਕਣ ਵਾਲਿਆਂ ਦੀਆਂ ਜੋੜੀਆਂ ਸਨ । ਦੋ ਜੋੜੀਆਂ ਤੋਂ ਪਹਿਲੀ ਵਾਰੀ ਹੀ ਬਾਲਾ ਨਾ ਨਿਕਲਿਆ । ਪਰ ਜਗੀਰ ਤੇ ਰੂਪ ਦੀ ਵਾਰੀ ਆਈ, ਉਹ ਪਹਿਲੀ ਹੁਬਕਲੀ ਨਾਲ ਹੀ ਬੋਰੀ ਹਿੱਕ ਤੱਕ ਲੈ ਗਏ ਅਤੇ ਓਥੋਂ ਝੋਸਾ ਮਾਰ ਕੇ ਬਾਹਾਂ ਖੜੀਆਂ ਕਰ ਦਿੱਤੀਆਂ । ਇੱਕ ਵਾਰ ਸਾਰਾ ਖਾੜਾ 'ਵਾਹ ਬਈ ਵਾਹ' ਕਰ ਉੱਠਿਆ । ਉਹਨਾਂ ਤੋਂ ਪਿਛਲੀ ਜੋੜੀ ਨੇ ਵੀ ਬਾਲਾ ਕੱਢ ਦਿੱਤਾ । ਫਿਰ ਧੜੀ ਦਾ ਭਾਰ ਵਧਾ ਦਿੱਤਾ । ਰੂਪ ਹੋਰੀਂ ਉਹ ਵੀ ਚੁੱਕ ਗਏ । ਮੁਕਾਬਲੇ ਦੀ ਜੋੜੀ ਹਾਰ ਗਐ । ਪਹਿਲੀ ਵਾਰੀ ਤਾਂ ਰੂਪ ਹੋਰਾਂ ਤੋਂ ਵੀ ਬਾਹਾਂ ਨਾ ਖੜੀਆਂ ਹੋਈਆਂ ਪਰ ਦੂਜੀ ਵਾਰ ਬੜੀ ਸਫਾਈ ਨਾਲ ਠੂਹ ਬਾਲਾ ਕੱਢ ਦਿੱਤਾ । ਸਾਰਿਆਂ ਸ਼ਾਬਾਸ਼ ਦਿੱਤੀ ਅਤੇ ਪੰਦਰਾਂ-ਵੀਹ ਰੁਪਈਏ ਵੀ ਇਸ ਜੋੜੀ ਨੂੰ ਹੋ ਗਏ । ਜਿਹੜੇ ਰੂਪ ਨੇ ਜਾਣ ਕੇ ਸਾਰੇ ਈ ਜਗੀਰ ਨੂੰ ਦੇ ਦਿੱਤੇ । ਮੁਗਧਰ ਵਿੱਚ ਧੰਨੇ ਤਖਾਣਵੱਧੀਏ ਤੇ ਵੈਰੋਕਿਆਂ ਵਾਲੇ ਦਾ ਮੁਕਾਬਲਾ ਪੈ ਗਿਆ । ਡੀਲ-ਡੌਲ ਪੱਖੋਂ ਧੰਨਾ ਨਰੋਆ ਦਿਸਦਾ ਸੀ, ਵੈਰੋਕਿਆਂ ਵਾਲਾ ਝੰਡੀ ਲੈ ਗਿਆ । ਮੁਗਧਰ ਤੇ ਬੋਰੀ ਚੁੱਕ ਹਟਣ ਪਿੱਛੋਂ ਮੇਲਾ ਹੌਲਾ ਹੋਣਾ ਸ਼ੁਰੂ ਹੋ ਗਿਆ । ਦੋ ਦੋ ਚਾਰ ਚਾਰ ਕੋਹ ਜਾਣ ਵਾਲੇ ਖਿਸਕ ਤੁਰੇ ।

"ਚੱਲ ਹੁਣ ਆਪਾਂ ਵੀ ਤੁਰ ਚੱਲੀਏ, ਰੂਪ ਨੇ ਜਗੀਰ ਨੂੰ ਤੁਰ ਚੱਲਣ ਦੀ ਨੀਯਤ ਨਾਲ ਆਖਿਆ । "ਹਾਂ, ਕੁਛ ਲੈ ਵੀ ਚੱਲੀਏ ਮੂੰਹ ਮਿੱਠਾ ਕਰਨ ਲਈ । ਉਨਾਂ ਉਲਾਂਭਾ ਵੀ ਫੱਟ ਦੇਣਾ ਏ "

ਕਈ ਇੱਕ ਮਿੱਤਰਾਂ ਆਪਣੇ ਪਿੰਡ ਲਿਜਾਣ ਲਈ ਰੂਪ ਨੂੰ ਬਹੁਤ ਜੋਰ ਲਾਇਆ । ਪਰ ਅੱਜ ਉਹ ਕਪੂਰੀਂ ਰਹਿਣ ਲਈ ਮਨ ਬਣਾ ਚੁੱਕੇ ਸਨ । ਦੂਜਜਾ ਉਹ ਸਮਝਦੇ ਸਨ, ਕਿ ਉਹਨਾ ਦੀ ਕੋਈ ਉਡੀਕ ਕਰ ਰਿਹਾ ਹੈ । ਪੁਲਸ ਨੇ ਇੱਕ ਘੰਟਾ ਦਿਨ ਖੜੇ ਹੀ ਮੇਲਾ ਖਿਲਾਰ ਦਿੱਤਾ ।

ਦੁਕਾਨਦਾਰ ਆਫਣਾ ਬਚਿਆ ਸੌਦਾ ਸਮੇਟ ਰਹੇ ਸਨ ਅਤੇ ਜੱਟ ਮੁੰਡੇ ਬੱਕਰੇ ਬੁਲਾਉਂਦੇ ਘਰਾਂ ਨੂੰ ਮੁੜ ਰਹੇ ਸਨ ।

ਰਾਤ ਪਈ ਤੋਂ ਰੂਪ ਤੇ ਜਗੀਰ ਨੂੰ ਪਸ਼ੂਆਂ ਵਾਲੇ ਦਲਾਨ ਦੇ ਇੱਕ ਪਾਸੇ ਬੈਠਕ ਵਰਗੀ ਕੋਠੜੀ ਵਿੱਚ ਮੰਜੇ ਡਾਹ ਦਿੱਤੇ । ਕੋਠੜੀ ਦਾ ਇੱਕੋ ਬੂਹਾ ਸੀ ਜੋ ਦਲਾਨ ਵਿੱਚ ਖੁੱਲਦਾ ਸੀ ਅਤੇ ਦਲਾਨ ਵਿੱਚੋਂ ਦੀ ਹੀ ਲੰਘ ਕੇ ਅਗਾਂਹ ਵੇਹੜੇ ਤੇ ਸਬਾਤ ਵਿੱਚ ਜਾਣਾ ਪੈਦਾ ਸੀ । ਕੋਠੜੀ ਵਿੱਚ ਸਰੋਂ ਦਾ ਦੀਵਾ ਜਗ ਰਿਹਾ ਸੀ । ਇਸ ਘਰ ਵਿੱਚ ਮੇਲਾ ਵੇਖਣ ਆਏ ਤਿੰਨ ਪਰਾਹੁਣੇ ਹੋਰ ਵੀ ਸਨ, ਜਿਹੜੇ ਚੁਬਾਰੇ ਵਿੱਚ ਆਰਾਮ ਕਰ ਰਹੇ ਸਨ । ਭਾਂਵੇ ਚੰਨੋ ਦੇ ਘਰ ਵੀ ਦੋ ਪਰਾਹੁਣੇ ਆਏ ਹੋਏ ਸਨ, ਫਿਰ ਵੀ ਸ਼ਾਮੋ ਉਨਾਂ ਦੇ ਘਰੋਂ ਦੋ ਬਿਸਤਰੇ ਲੈ ਆਈ । ਇੱਕ ਅਤਿ ਬਿਸਤਰਾ ਚੰਨੋ ਨੇ ਆਪਣੀ ਭਾਬੀ ਭਜਨੋ ਦੇ ਸੰਦੂਕ ਚੋਂ ਕੱਢ ਕੇ ਗਲੀਚੇ ਨਾਲ ਜੋੜਦਿਆਂ ਕਿਹਾ :

"ਜੇਹੋ ਜੇਹੇ ਸਾਡੇ ਬਿਸਤਰੇ, ਓਹੋ ਜੇਹੇ ਹੇਠ ਦੇਈਂ ।"

"ਨੀ ਤੇਰੇ ਦਾ ਮੈਨੂੰ ਤੇਰੇ ਨਾਲੋਂ ਬਹੁਤਾ ਫਿਕਰ ਐ, ਹੋਰ ਦੱਸ ਕੀ ਆਹਨੀ ਐਂ ।"

"ਲੈ ਵੇਖ ਲੈ, ਪੁੱਠੀਆਂ ਪਾਉਣੀਆਂ ਤਾਂ ਕੋਈ ਤੇਰੇ ਤੋਂ ਸਿੱਖੇ ।"

"ਮੈਂ ਤੇਰੇ ਢਿੱਡ ਦੀਆਂ ਸਬ ਜਾਣੀ ਹਾਂ ।" ਸ਼ਾਮੋ ਬਿਸਤਰਾ ਚੁੱਕ ਕੇ ਜਾਂਦੀ ਨੇ ਕਿਹਾ ।

ਚੰਨੋ ਦੇ ਚਿੱਤ ਦੀ ਖਾਹਿਸ਼ ਸ਼ਾਮੋ ਨੇ ਸਮਝ ਲਈ ਸੀ । ਉਸ ਗਲੀਚੇ ਵਾਲਾ ਬਿਸਤਰਾ ਰੂਪ ਦੇ ਮੰਜੇ ਤੇ ਸੁੱਟ ਦਿੱਤਾ ਅਤੇ ਦੂਜਾ ਜਗੀਰ ਦੇ । ਜਗੀਰ ਤੇ ਰੂਪ ਦੋਵੇਂ ਆਪਉੱਠ ਕੇ ਵਿਛਾਉਣ ਲੱਗ ਪਏ । ਜਾਂਦੀ ਸ਼ਾਮੋ ਨੇ ਉਨਾਂ ਤੋਂ ਪੁੱਛਿਆ :

"ਰੋਟੀ ਵੀ ਤਿਆਰ ਐ ਰੂਪ, ਲਿਆਈਏ ਫੇਰ ?"

"ਲਿਆਓ ਖਾ ਲੈਂਦੇ ਹਾਂ ।"

"ਚੰਗਾ" ਆਖ ਕੇ ਸ਼ਾਮੋ ਰਸੋਈ ਵਿੱਚ ਚਲੀ ਗਈ । ਜਗੀਰ ਆਪਣਾ ਚਤੱਹੀ ਵਾਲਾ ਬਿਸਤਰਾ ਵਿਛਾ ਕੇ ਰੂਪ ਦੇ ਗਲੀਚੇ ਵੱਲ ਧਿਆਨ ਮਾਰਿਆ । " ਹੂੰ ਹੂੰ, ਮੂੰਹਾਂ ਦੇ ਮੁਲਾਹਜੇ ਸਿਰਾਂ ਨੂੰ ਸਲਾਮਾਂ ।" ਪਰ ਫਿਰ ਵੀ ਤੇਰੇ ਨਾਲ ਹੁੰਦਿਆਂ ਮੈਨੂੰ ਚਤੱਹੀ ਵਾਲਾ ਗਦੈਲਾ ਮਿਲ ਗਿਆ, ਨਹੀਂ ਤਾਂ ਖਬਰੇ ਜੁੱਲੀ ਵੀ ਨਾ ਜੁੜਦੀ ।"

ਰੂਪ ਥੋੜਾ ਮੁਸਕੁਰਾ ਪਿਆ, ਪਰ ਉਸ ਕੋਈ ਜਵਾਬ ਨਾ ਦਿੱਤਾ, ਸਗੋਂ ਅੱਕਾਂ ਦੀ ਰੂੰ ਦੇ ਬਣੇ ਗਲੀਚੇ ਅਤੇ ਉਸਦੇ ਰੰਗ ਬਿਰੰਗੇ ਫੁੱਲਾਂ ਨੂੰ ਵੇਖਦਾ ਰਿਹਾ । ਉਹ ਖਿਆਲ ਕਰ ਰਿਹਾ ਸੀ, ਕਿਸ ਭਾਗਾਂ ਵਾਲੀ ਨੇ ਇਹ ਗਲੀਚਾ ਆਪਣੇ ਹੱਥੀਂ ਬਣਾਇਆ ਹੈ । ਉਹ ਕਿੰਨੀ ਰਕਾਨ ਹੋਏਗੀ ।

ਸ਼ਾਮੋ ਨੇ ਘਰਦਿਆਂ ਤੋਂ ਚੋਰੀ ਪਰੌਂਠੇ ਇੱਕ ਖੰਡ ਵਾਲਾ ਤੇ ਇੱਕ ਲੂਣ ਵਾਲਾ ਰੂਪ ਨਾਲ ਝੇਡ ਕਰਨ ਲਈ ਪਕਾ ਕੇ ਰੱਖੇ ਸਨ । ਉਸ ਦੋਵੇਂ ਪਰੌਂਠੇ ਇੱਕ ਸਾਦਾ ਰੋਟੀ ਪਰੋਸ ਕੇ ਦੇ ਦਿੱਤੇ । ਪਿਆਰ ਰਾਹ ਤੇ ਵਗਦਿਆਂ ਕੋਈ ਵੀ ਦੁੱਖ-ਸੁੱਖ ਵਿੱਚੋਂ ਦੀ ਲੰਘੇ ਬਿਨਾ ਮੰਜਲ ਤੇ ਨਹੀਂ ਪੁੱਜ ਸਕਦਾ । ਜਗੀਰ ਦੀ ਥਾਲੀ ਵਿੱਚ ਸਾਦੀਆਂ ਰੋਟੀਆਂ ਰੱਖੀਆਂ । ਸ਼ੱਕਰ-ਘਿਓ, ਛੋਲਿਆਂ ਦਾ ਸਾਗ, ਅਤੇ ਗੋਭੀ ਦੀ ਸਬਜੀ ਅੱਡੋ-ਅੱਡ ਕੌਲੀਆਂ ਚ ਪਾਈਆਂ ਹੋਈਆਂ ਸਨ । ਸ਼ਾਮੋ ਦੇ ਛੋਟੇ ਭਰਾ ਨੇ ਉਹਨਾ ਦੇ ਹੱਥ ਧੁਆਏ । ਥਾਲੀਆਂ ਸ਼ਾਮੋ ਨੇ ਇਸ ਤਰਾਂ ਹੁਸ਼ਿਆਰੀ ਨਾਲ ਮੁੰਡੇ ਨੂੰ ਫੜਾਈਆਂ ਸਨ ਕਿ ਸੱਜੀ ਥਾਲੀ ਉਰਲੇ ਪਾਸੇ ਰੂਪ ਨੂੰ ਹੀ ਮਿਲੇ । ਰੋਟੀ ਖਾਣ ਤੋਂ ਪਹਿਲਾਂ ਰੂਪ ਤੇ ਜਗੀਰ ਨੇ 'ਵਾਅਖਰੂ' ਆਖਿਆ । ਰੋਟੀ ਖਾਂਦਿਆਂ ਜਦ ਰੂਪ ਨੇ ਮਿੱਠੇ ਪਰੌਂਠੇ ਦੀ ਗਰਾਹੀ ਮੂੰਹ ਵਿੱਚ ਪਾਈ ਤਾਂ, ਉਹ ਇਸ ਤਰਾਂ ਮੁਸਕੁਰਾ ਪਿਆ, ਜਿਵੇਂ ਕੋਈ ਕਲੀ ਅਚਾਨਕ ਬਾਹਾਂ ਖੋਲ ਕੇ ਫੁੱਲ ਬਨ ਗਈ ਹੋਵੇ ।ਰੂਪ ਨੇ ਜਗੀਰ ਨੂੰ ਛੇੜਨ ਲਈ ਮਿੱਠੇ ਪਰੌਂਠੇ ਦਾ ਅੱਧ ਉਸਦੀ ਥਾਲੀ ਵਿੱਚ ਰੱਖ ਦਿੱਤਾ । ਮੁੰਡਾ ਪਾਣੀ ਆਲੇ ਗਲਾਸ ਰੱਖ ਕੇ ਅੰਦਰ ਚਲਾ ਗਿਆ । ਜਗੀਰ ਨੇ ਗਰਾਹੀ ਮੂੰਹ ਵਿੱਚ ਪਾਉਂਦਿਆਂ ਹੀ ਸਿਰ ਉਤਾਂਹ ਹਿਠਾਂ ਹਿਲਾਇਆ ।

"ਜਦੋਂ ਰੱਬ ਦੁਰਾਝੇ ਕਰੇ, ਤਾਂ ਬੰਦੇ ਦਾ ਕੀ ਜੋਰ ਚਲਦਾ ਏ । ਅੱਗੇ ਖੋਤੜੀ ਨਵਾਬਾਂ ਵਰਗਾ ਬਿਸਤਰਾ ਤੇਨੂੰ ਦੇ ਗਈ ।

"ਸਾਲਿਆ, ਤੈਨੂੰ ਅੱਧ ਨਹੀਂ ਦਿੱਤਾ ਵਿੱਚੋਂ ।"

"ਆਹੋ ਇਹਦੇ ਵਿੱਚੋਂ ਤਾਂ ਅੱਧ ਦਿੱਤਾ, ਹੋਰਨਾ ਚੀਜਾਂ ਵਿੱਚੋਂ ਵੀ ਸਿੱਧੀ ਨੀਤ ਰੱਖ ਨਾ ।"

"ਲੰਡਿਆ, ਬੰਦਾ ਨਹੀਂ ਬਣਦਾ ।

"ਆਹ ਵੇਖ ਸਾਨੂੰ ਝੁਲਸੇ ਕੰਨ ਵਰਗੀਆਂ । ਜਗੀਰ ਨੇ ਦੀਵੇ ਦੇ ਚਾਨਣ ਵਿੱਚ ਰੋਟੀ ਦਾ ਇੱਕ ਸਿਰ ਵਿਖਾਇਆ । ਜਿਹੜਾ ਬਹੁਤਾ ਸੇਕ ਲੱਗ ਜਾਨ ਕਰਕੇ ਥੋੜਾ ਸੜ ਗਿਆ ਸੀ । ਰੂਪ ਨੇ ਹੱਸਦਿਆਂ ਲੂਣ ਮਿਰਚਾਂ ਵਾਲੇ ਪਰੌਠੇ ਵਿੱਚੋਂ ਵੀ ਅੱਧਾ ਦੇ ਦਿੱਤਾ । ਜਗੀਰ ਨੇ ਛੇਤੀ ਨਾਲ ਬੁਰਕੀ ਸਾਗ ਨਾਲ ਲਬੇੜ ਕੇ ਮੂੰਹ ਵਿੱਚ ਪਾਈ ਅਤੇ ਚਿੱਥਦਿਆਂ ਸਾਰ ਹੀ ਬੋਲ ਪਿਆ :

"ਯਾਰ, ਆਹ ਤਾਂ ਝੇਡ ਈ ਹੋਗੀ ।"

ਰੂਪ ਦਾ ਹਾਸਾ ਦਲਾਨੋਂ ਬਾਹਰ ਵਿਹੜੇ ਤੱਕ ਚਲਿਆ ਗਿਆ । ਮੁੰਡਾ ਰੋਟੀ ਪੁੱਛਣ ਆਇਆ । ਦੋਹਾਂ ਨੇ ਇੱਕ ਇੱਕ ਹੋਰ ਰਖਾ ਲਈ । ਮੁੰਡੇ ਦੇ ਚਲੇ ਜਾਣ ਪਿੱਛੋ ਰੂਪ ਨੇ ਜਗੀਰ ਨੂੰ ਕਿਹਾ :

"ਮੇਰੇ ਨਾਲ ਖਾਣੇ ਵੇਖ ਲੈ ਕਿਹੋ ਜੇਹੇ ਮਿਲਦੇ ਐ । ਘਰ ਤੇਰੀ ਨੰਦੋ ਨੇ ਮੱਕੀ ਦੀਆਂ ਮੱਥੇ ਮਾਰਨੀਆਂ ਸੀ ।

"ਹਾਂ ਬਈ ਖਾਣਿਆਂ ਦਾ ਤਾਂ ਅੰਤ ਨੀ ।"

ਰੋਟੀ ਖਾ ਕੇ ਦੋਹਾਂ ਚੂਲੀ ਕੀਤੀ । ਮੁੰਡਾ ਸਾਰੇ ਭਾਂਡੇ 'ਕੱਠੇ ਕਰ ਲੈ ਗਿਆ । ਰੋਟੀ ਖਾ ਲੈਣ ਤੋਂ ਥੋੜਾ ਚਿਰ ਪਿੱਛੋਂ ਸੰਤੀ ਨੇ ਰੂਪ ਨੂੰ ਅੰਦਰ ਸਵਾਤ ਵਿੱਚ ਸੱਦਿਆ । ਉਹ ਸਵਾਤ ਵਿੱਚ ਸੂਤ ਦੇ ਮੰਜੇ ਤੇ ਥਮਲੇ ਦੀ ਢੋਹ ਲਾ ਕੇ ਬਹਿ ਗਿਆ । ਸੰਤੀ ਨੇ ਰੂਪ ਦੀ ਭੈਣ ਦਾ ਹਾਲ ਪੁੱਛਿਆ ।

"ਬਸੰਤ ਕੌਰ ਦਾ ਕੋਈ ਚਿੱਠੀ ਚੀਰਾ ਨਹੀਂ ਆਇਆ ?

"ਨੱਥੀ ਨਾਈ ਪਰਸੋਂ ਚੌਥੇ ਸੁਨੇਹਾ ਲਿਆਇਆ ਸੀ, ਰਾਜੀ ਖੁਸ਼ੀ ਐ ਸਾਰੇ ।" ਰੂਪ ਨੇ ਨੀਵੀਂ ਪਾਉਂਦਿਆਮ ਉੱਤਰ ਦਿੱਤਾ । ਰੂਪ ਨੇ ਹੌਲੀ ਤੇ ਸੰਗਾਊ ਜਿਹੀ ਆਵਾਜ ਨੂੰ ਸ਼ਾਮੋ ਨੂੰ ਮਿਨਿਆ ਸਮਝਿਆ, ਬੱਲੇ ਵੇ ਸ਼ੇਰਾ । ਜਿਵੇਂ ਤੇਰੀ ਗੱਲ ਦਾ ਤਾਂ ਕਿਸੇ ਨੂੰ ਪਤਾ ਹੀ ਨਹੀਂ ? ਸੰਤੀ ਫਿਰ ਗੱਲ ਕਰਨ ਲੱਗੀ ਪਹਿਲੋਂ ਝਿਜਕੀ ਅਤੇ ਮੁੜ ਸਿਆਣੀ ਬਣਨ ਦੇ ਯਤਨ ਕਰਕੇ ਘੰਗੂਰ ਕੇ ਬੋਲੀ :

"ਮੈਂ ਬਾਈ ਹੋਰਾਂ ਨਾਲ ਸਲਾਹ ਕੀਤੀ ਸੀ, ਬਈ ਅਗਲੇ ਸਾਲ ਆਸਤੇ ਰੂਪ ਹੋਰਾਂ ਨੂੰ ਲਿਖਾ ਦੇਈਏ । ਉਸ ਵੀ ਆਖਿਆ ਏ, 'ਏਦੂੰ ਕੀ ਚੰਗਾ ਏ ।" ਤੁਸੀਂ ਆਪਣੀ ਸਲਾਹ ਦੱਸ ਦੇਵੋ ।"

ਰੂਪ ਸੋਚੀਂ ਪੈ ਗਿਆ ਕਿ ਉਸਨੂੰ ਕੀ ਉੱਤਰ ਦੇਵਾਂ । ਇੱਕ ਫਜੂਲ ਲੜਾਈ ਗਲ ਪੈ ਰਹੀ ਹੈ । ਫਿਰ ਉਸਨੂੰ ਓਥੋਂ ਦੇ ਰੰਗੀਲੇ ਮਾਹੌਲ ਨੇ ਪਰਭਾਵਿਤ ਕਰ ਲਿਆ ।

"ਚਾਚੀ ਗੱਲ ਇਹ ਐ ਕਿ ਜਿਉਣੇ ਨੇ ਪੋਲੇ ਪੈਰੀਂ ਜਮੀਨ ਨਹੀਂ ਛੱਡਣੀ । ਉਹ ਵੈਲੀਆਂ ਨੂੰ ਸ਼ਰਾਬ ਵੀ ਪਿਆਊਗਾ । ਹੋ ਸਕਦਾ ਲੜਾਈ ਵੀ ਹੋਜੇ । ਮੁਕੱਦਮਾਂ ਚੱਲ ਪਿਆ, ਸਾਡੇ ਉੱਤੇ ਤੁਸਾਂ ਪੈਸੇ ਲਾਉਣੇ ਹੋਣਗੇ ।

ਸੰਤੀ ਰੂਪ ਦੀਆਮ ਖਰੀਆਮ ਸੁਣਕੇ ਹੌਲੀ ਹੋ ਗਈ । ਸ਼ਾਮੋ ਨੂੰ ਰੂਪ ਤੇ ਗੁੱਸਾ ਆ ਗਿਆ, ਉਸ ਨੂੰ ਆਸ ਨਹੀਂ ਸੀ, ਰੂਪ ਉਸਦੀ ਭੂਆ ਦੀ ਗੱਲ ਉਲਟਾਏਗਾ । ਸ਼ਾਮੋ ਦੀ ਮਾਂ ਨੇ ਸਹਿਜ ਨਾਲ ਆਖਿਆ :

"ਵੀਰਾ ਲੜਨਾ ਕਾਹਨੂੰ ਏਂ । ਤੁਸੀਂ ਆਦਮੀਆਂ ਵਾਲੇ ਹੋ, ਇਹ ਬੁੜੀ ਮਾਨੀ ਏ । ਸਮਝਾ ਬੁਝਾ ਕੇ ਉਸਨੂੰ ਵਰਜ ਦਿਆ ਜੇ । ਬਈ ਹੁਣ ਤੂੰ ਇਹ ਬਥੇਰਾ ਵਾਹ ਲਈ ਏ, ਕਿਸੇ ਦੀ ਚੀਜ ਉੱਤੇ ਕਿੰਨਾ ਕੁ ਜੋਰ ਚਲਦਾ ਏ ।

"ਮਾਈ ਜੀਹਦੇ ਮੂੰਹ ਨੂੰ ਮਾਸ ਜਾਵੇ, ਥੋੜੇ ਕੀਤਿਆਂ ਉਹ ਕਦੋਂ ਛੱਡਦਾ ਏ । ਉਸਦਾ ਹਰਾਮ ਚਿੱਤ ਪਿਆ ਏ, ਸਮਝ ਨਾਲ ਉਸ ਕਦੋਂ ਪਾਉਣਾ ਏ । ਤੂੰ ਚਾਚੀ ਨੂੰ ਪੁੱਛ, ਕਿੰਨੀ ਵਾਰ ਪੰਚੈਤਾ ਵਿੱਚ ਲੋਕਾ ਨੇ ਆਖਿਆ ਏ ।"

"ਮਾੜੀ ਤਾਂ ਭਾਈ ਇਹ, ਜੀਹਨੇ ਪਹਲੋਂ ਘਰ ਵਾੜ ਲਿਆ ।"

"ਰਹਿਣ ਦੇ ਚੁੱਪ ਕਰ ਤੂੰ ।" ਸੰਤੀ ਨੇ ਤਲਖੀ ਨਾਲ ਆਖਿਆ, " ਜਿਹੜੀ ਹੋ ਚੁੱਕੀ ਏ ਉਹਦੀ ਕੀ ਨੌਂਹ ਚੌਣੀ ਕਰਨੀ ਏ ।" ਫਿਰ ਉਸ ਰੂਪ ਨੂੰ ਸੰਬੋਧਨ ਕੀਤਾ, " ਤੁਸੀਂ ਇਸ ਤਰਾਂ ਕਰ ਲਵੋ, ਮੁਨਸਬੀ ਪੁਆ ਕੇ

ਭਾਗ : ਨੌਵਾਂ

ਸੰਤੀ ਚੱਕਮਾਂ ਚੁੱਲਾ ਕਿਸੇ ਯਾਰ ਨੂੰ ਡਹਾ ਕੇ ਮਾਰੂ ।

ਰੂਪ, ਜਗੀਰ, ਕਾਕਾ ਅਤੇ ਜੈਲੋ ਸੰਤੀ ਦੀ ਜਮੀਨ ਠੇਕੇ ਤੇ ਲੈਣ ਦੀ ਸਲਾਹ ਕਰਨ ਲੱਗੇ । ਰੂਪ ਆਪਣੇ ਵੱਲੋਂ ਪੱਕੀ ਕਰ ਆਇਆ ਸੀ ਅਤੇ ਲਿਖਾ-ਪੜੀ ਕਰਵਾ ਲੈਣਾ ਚਾਹੁੰਦਾ ਸੀ । ਪਿਆਰ ਅਜਿਹੀ ਚੇਟਕ ਹੈ, ਪਜਿਹੜਾ ਮਨੁੱਖ ਦੇ ਦਿਲ ਵਿੱਚ ਕਈ ਪਰਕਾਰ ਦੀਆਂ ਕੁਰਬਾਨੀਆਂ ਲਈ ਜਿਗਰਾ ਤੇ ਦਲੇਰੀ ਪੈਦਾ ਕਰ ਦਿੰਦਾ ਹੈ । ਰੂਪ ਨੇ ਦਿਲ ਵਿੱਚ ਪੱਕੀ ਮਿੱਥ ਲੈਣ ਦੇ ਬਾਵਜੂਦ ਆਪਣੇ ਨਾਲ ਚੋਣਵੇਂ ਖਾੜਕੂ ਰਲਾ ਲੈਣੇ ਸਿਆਣਪ ਸਮਝੀ । ਜਗੀਰ ਨੂੰ ਸਾਰੀ ਅੰਦਰਲੀ ਗੱਲ ਦਾ ਪਤਾ ਸੀ । ਉਸ ਹਿੱਕ ਥਾਪੜ ਲਈ ਕਿ ਵਾਧੇ ਘਾਟੇ ਪਿੱਛੇ ਨਹੀਂ ਜਾਣਾ, ਯਾਰ ਦੀ ਯਾਰ ਨਿਭਾਉਣੀ ਹੈ । ਕਾਕਾ ਤੇ ਜੈਲੋ ਵੀ ਉਹਨਾ ਤੋਂ ਮੁੱਖ ਮੋੜਨ ਵਾਲੇ ਨਹੀਂ ਸਨ । ਕਾਕੇ ਦੇ ਅਵਿੱਦਿਤ ਦਿਮਾਗ ਵਿੱਚ ਇੱਕ ਖਿਆਲ ਭੌਂ ਰਿਹਾ ਸੀ, ਔਰਤ ਕਿਸੇ ਦੀ ਨਹੀਂ ਹੁੰਦੀ। ਉਹ ਸਾਹਿਬਾਂ ਦੀ ਕਰਤੂਤ ਗਾਉਣ ਵਾਲਿਆਂ ਤੋਂ ਸੁਣ ਚੁੱਕਾ ਸੀ । ਸੁੱਚੇ ਸੂਰਮਾ ਦਾ ਕਿੱਸਾ ਉਹ ਨਿੱਤ ਹੀ ਸੁਣਦਾ ਸੀ । ਜਿਸ ਵਿੱਚ, ਸੁੱਚੇ ਦੀ ਭਾਬੀ ਘੁਕਰ ਮੱਲ ਨਾਲ ਖਰਾਬ ਹੋ ਗਈ ਸੀ ਅਤੇ ਸੁੱਚੇ ਨੂੰ ਦੋਹਾਂ ਨੂੰ ਮਾਰਨਾ ਪਿਆ । ਸੰਤੀ ਤੇ ਜਿਉਣੇ ਦੀ ਖੱਜਲ ਖੁਆਰੀ ਉਹ ਅੱਖੀਂ ਵੇਖ ਚੁੱਕਾ ਸੀ । ਉਸ ਨੇ ਇਨਾਂ ਖਿਆਲਾਂ ਦੀ ਖਿੱਚੋਤਾਣ ਵਿੱਚ ਆਖਿਆ :

"ਰੰਨ ਚੱਕਮਾ ਚੁੱਲਾ ਹੁੰਦਾ ਐ । ਹੁਣ ਠਕੋਰ ਲੋ ਚੰਗੀ ਤਰਾਂ, ਪਿੱਛੋਂ ਨਾ ਪਛਤਾਇਓ ।" ਉਂਝ ਮੈਂ ਥੋਡੇ ਨਾਲ ਹਾਂ, ਮੈਂ ਕਿਤੇ ਡਰਾਕਲ ਈ ਨਾ ਸਮਝ ਲਿਓ ।"

"ਜੇ ਮਾੜੀ ਨਿਕਲ ਜੂ ਤਾਂ ਆਪਣਾ ਕੀ ਲੈਜੂ । ਆਪਾਂ ਇੱਕ ਸਾਲ ਵਾਹ ਕੇ ਛੱਡ ਦਿਆਂਗੇ ਅਤੇ ਫਿਰ ਅਗਲੇ ਸਾਲ ਜਿਉਣੇ ਨਾਲ ਮੱਥਾ ਲਵਾ ਦਿਆਂਗੇ । ।" ਜਗੀਰ ਨੇ ਕਾਹਲਿਆਂ ਪੈ ਕੇ ਉੱਤਰ ਦਿੱਤਾ ।

"ਜੈਲੋ ਨੇ ਸਿਰ ਹਿਲਾਉਂਦਿਆਂ ਦਲੀਲ ਦਿੱਤੀ :

ਭਾ ਸਾਰਥੀ ਅਗਾਂਹ ਨੂੰ ਵੀ ਜਮੀਨ ਰੱਖਣ ਦੀ ਗੱਲ ਉਸ ਨਾਲ ਕਰਨੀ ਚਾਹੀਦੀ ਐ । ਜਿਉਣੇ ਤੋਂ ਕਜੀਏ ਕਲੇਸ਼ ਨਾਲ ਜਮੀਨ ਦਾ ਕਬਜਾ ਲਿਆ ਤੇ ਫੈਦਾ ਵੀ ਨਾ ਉਠਾਇਆ ।"

"ਇਹ ਗੱਲ ਤਾਂ ਉਹ ਦੋਹੀਂ ਹੱਥੀਂ ਮੰਨਦੀ ਐ", ਰੂਪ ਨੇ ਜੈਲੋ ਦੀ ਤਸੱਲੀ ਕਰਵਾਈ ।

"ਹੋਏ ਸੌਦੇ ਨੂੰ ਠੂਸ ਮਾਰ ਕੇ ਵੀ ਮੁਕਰਾਉਣ ਵਾਲੇ ਹੁੰਦੇ ਐ ?"

"ਨਹੀਂ, ਤੂੰ ਅਜਿਹੀਆਂ ਗੱਲਾਂ ਦਾ ਫਿਕਰ ਨਾ ਕਰ, ਮੈਂ ਆਪੇ ਸਸਿੱਝ ਲਵਾਂਗਾ ।" ਰੂਪ ਨੇ ਕਾਕੇ ਵੱਲ ਮੂੰਹ ਫੇਰ ਕੇ ਆਖਿਆ, "ਕਿਉਂ ਤੇਰੀ ਕੀ ਸਲਾਹ ਏ, ਫੇਰ ਨਾ 'ਝਿਰ-ਝਿਰ' ਕਰੀਂ ਪਿੱਛੇ ?"

"ਮੈਂ ਠੀਕ ਆਂ ਬਾਈ ।"

"ਜੇ ਜਿਉਣਾ ਠੋਕਣਾ ਪਿਆ ?"

"ਇਹ ਗੱਲ ਐ ਤਾਂ ਸਾਲੇ ਦੇ ਅੱਜ ਈ ਗਿੱਟੀ ਪੂੰ ਪਾ ਦਿੰਨੇ ਆਂ । ਸੁੱਚੇ ਸੂਰਮੇ ਦਾ ਕਿੱਸਾ ਨਿੱਤ ਸੁਣੀਂਦਾ, ਤੂੰ ਫੋਕੇ ਪਟਾਕੇ ਨਾ ਸਮਝੀਂ ।"

ਸਾਰੇ ਹੱਸ ਪਏ । ਜਗੀਰ ਨੇ ਥਾਪੀ ਦੇਂਦਿਆਂ ਕਿਹਾ :

"ਓਏ ਮੁੰਡਾ ਤਾਂ ਵਾਗਾਂ ਖਿੱਚ ਕੇ ਰੱਖਣ ਵਾਲਾ ਏ ।"

ਓਸੇ ਆਥਣ ਸਾਰਿਆਂ ਨੇ ਰੂਪ ਦੇ ਘਰ ਸ਼ਰਾਬ ਪਿਤੀ । ਰੂਪ ਨੇ ਸਾਰਿਆਂ ਨੂੰ ਗੱਲ ਲੁਕਾਈ ਰੱਖਣ ਦੀ ਤਾਕੀਦ ਕੀਤੀ । ਪਰ ਘਰ ਨੂੰ ਜਾਂਦਿਆਂ, ਨਸ਼ੇ ਦੀ ਲੋਰ 'ਚ ਕਾਕੇ ਤੋਂ ਦੰਦੀਆਂ ਕਰੀਚਦਿਆਂ ਨਿਕਲ ਗਿਆ :

"ਬੱਚੂ ਜਿਉਣਿਆਂ, ਤੇਰੇ ਸੀਰਮੇ ਪੀਆਂਗੇ ਸੀਰਮੇ ।"

ਬੀਹੀ ਦੇ ਮੋੜ ਤੇ ਚੰਦ-ਚਾਨਣੀ ਰਾਤ ਵਿੱਚ ਮੁੰਡੇ ਸ਼ੱਕਰ-ਭਿਜੀ ਖੇਡ ਰਹੇ ਸਨ । ਉਹਨਾ ਵਿੱਚ ਜਿਉਣੇ ਦਾ ਵੱਡਾ ਮੁੰਡਾ ਵੀ ਸੀ । ਉਸ ਆਪਣੇ ਬਾਪੂ ਨੂੰ ਸ਼ਰਾਬੀ ਕਾਕੇ ਦੀ ਗੱਲ ਦੱਸੀ । ਜਿਉਣੇ ਨੂੰ ਦਾਲ ਵਿੱਚ ਕਾਲਾ ਖੁੜਕ ਗਿਆ ਅਤੇ ਉਸੇ ਦਿਨ ਤੋਂ ਹੀ ਚੇਤੰਨ ਰਹਿਣ ਲੱਗ ਪਿਆ ।

ਇਸ ਵਾਰ ਰੂਪ ਇਕੱਲਾ ਕਪੂਰੀਂ ਗਿਆ ਅਤਰ ਜਗੀਰ ਨੂੰ ਜਾਣ ਕੇ ਛੱਡ ਗਿਆ ।ਜਗੀਰ ਉਸ ਦਾ ਯਾਰ ਜਰੂਰ ਸੀ ਪਰ ਉਸਦਾ ਦਿਲ ਕਿਸੇ ਮਿੱਠੀ ਤਸੱਲੀ ਨੂੰ ਤਰਸ ਰਿਹਾ ਸੀ । ਮਿੱਤਰਤਾ ਉਹ ਡੰਡੀ ਹੈ, ਜਿਸ ਤੇ ਤੁਰਦਿਆਂ ਪਿਆਰ ਦਾ ਪਾਂਧੀ ਆਪਣੀ ਮੰਜਲ ਤੇ ਪਹੁੰਚਦਾ ਹੈ ।

ਰੂਪ ਨੇ ਪਹਿਲੀਆਂ ਸ਼ਰਤਾਂ ਉੱਤੇ ਹੀ ਜਮੀਨ ਲਿਖਵਾ ਲਈ, ਜਿਹੜੀਆਂ ਮੇਲੇ ਵਾਲੀ ਰਾਤ ਸੰਤੀ ਨਾਲ ਹੋਈਆਂ ਸਨ । ਦਿਨ ਛਿਪਣ ਵਿੱਚ ਹਾਲੇ ਦੋ ਢਾਈ ਘੰਟੇ ਸਨ । ਰੂਪ ਨੇ ਸੰਤੀ ਨੂੰ ਪਿੰਡ ਮੁੜਨ ਲਈ ਕਿਹਾ, ਪਰ ਉਸਦਾ ਦਿਲ ਅੱਜ ਮੱਲੋ-ਜੋਰੀ ਰਾਤ ਕੱਟਣ ਨੂੰ ਕਰਦਾ ਸੀ । ਸੰਤੀ ਨੇ ਸਿਰ ਫੇਰਦਿਆਂ ਕਿਹਾ :

"ਆਹ ਕੋਈ ਵੇਲਾ ਪਿੰਡ ਜਾਣ ਦਾ, ਤੈਨੂੰ ਤਾਂ ਅੱਧ ਤੱਕ ਜਾਂਦਿਆਂ ਈ ਹਨੇਰਾ ਹੋ ਜਾਣਾ ਏ ।"

"ਹਨੇਰਾ ਹੋ ਜੂ ਤਾਂ ਕੀ ਏ ।"

"ਨਾ ਭਾਈ, ਸਵੇਰੇ ਦਿਨ ਨਹੀਂ ਚੜਨਾ, ਹੁਣ ਤਾਂ ਮੈਂ ਕੋਈ ਨਹੀਂ ਜਾਨ ਦੇਂਦੀ ।"

"ਚੰਗਾ ਤੇਰੀ ਮਰਜੀ ਐ ਚਾਚੀ ।"

ਰੂ ਦੇ ਦਿਲ ਦੀ ਹੋ ਗਈ । ਉਹ ਖੁਸ਼ੀ ਨੂੰ ਆਪਣੇ ਦਿਲ ਵਿੱਚ ਦਬ-ਦਬ ਰੱਖਦਾ ਸੀ ਪਰ ਫਿਰ ਵੀ ਬਾਹਰ ਨੂੰ ਡੁੱਲਦੀ ਆ ਰਹੀ ਸੀ । ਸਮਾਂ ਬਿਤਾਣ ਲਈ ਉਹ ਬਾਹਰ ਨੂੰ ਨਿਕਲ ਤੁਰਿਆ । ਜਦ ਦਾ ਆਇਆ ਸੀ ਤਾਂ ਉਸਨੇ ਚੰਨੋ ਨੂੰ ਮਸਾ ਇੱਕ ਵਾਰ ਵੇਖਿਆ ਸੀ । ਪਰ ਚੰਨੋ ਦੇ ਪਰਸੰਨ ਚੇਹਰੇ ਤੇ 'ਮਿੱਠਾ ਜੀ ਆਇਆਂ ਨੂੰ ਲਿਖਿਆ ਹੋਇਆ ਸੀ । ਪਰੇਮੀਆਂ ਦੀਆਂ ਤੱਕਾਂ ਪੁੰਗਰਦੇ ਵਲਵਲਿਆਂ ਨੂੰ ਗੱਭਰੂ ਬਣਾਉਂਦੀਆਂ ਹਨ । ਹੁਸਨ ਦੀ ਕੋਮਲ ਤਹਿ ਵਿੱਚ ਹਰਕਤ ਕਰਦਾ ਲਹੂ ਅੱਖ-ਮਚੋਲੀ ਖੇਡਦਾ ਹੈ ਅਤੇ ਸੰਗ ਦੀਆਂ ਪਲਕਾਂ ਆਪ-ਮੁਹਾਰੇ ਖੁਲ-ਖੁਲ ਇਕੱਠੀਆਂ ਹੁੰਦੀਆਂ ਜਾਂਦੀਆਂ ਹਨ । ਪਿੰਡੋਂ ਬਾਹਰ ਰੂਪ ਓਸੇ ਡੰਡੀ ਤੇ ਗਿਆ, ਜਿਸ ਤੇ ਕਦੇ ਪਿਆਰ ਦਾ ਦੇਵਤਾ ਮਿਹਰਬਾਨ ਹੋਇਆ ਸੀ ਅਤੇ ਉਹਦੇ ਲਈ ਜਿੰਦਗੀ ਦਾ ਬਊਹਾ ਖੁੱਲਣ ਦੀ ਆਸ ਵਿਸ਼ਵਾਸ ਵਿੱਚ ਬਦਲ ਗਈ ਸੀ ।

ਦਿਆਲੇ ਨੂੰ ਰੂਪ ਦੇ ਛੇਤੀ ਵੱਜੇ ਗੇੜਿਆਂ ਨੇ ਸ਼ੱਕੀ ਕਰ ਦਿੱਤਾ ਸੀ ।ਕਈਆਂ ਹਲਾਤਾਂ ਵਿੱਚ ਪਰੇਮੀ ਚੋਰ ਦੀ ਜਾਤ ਆ ਮਿਲਦਾ ਹੈ । ਰੂਪ ਦਾ ਸ਼ਾਮੋ ਦੇ ਘਰ ਪਰਾਹੁਣਿਆਂ ਵਾਂਗ ਫਿਰਨਾ ਉਸਦੇ ਧੜਕਦੇ ਦਿਲ ਨੂੰ ਵਹਿਮੀ ਬਣਾ ਗਿਆ । ਦਿਆਲੇ ਨੇ ਸਮਾਂ ਕੱਢ ਕੇ ਘੂਰਦੀਆਂ ਅੱਖਾਂ ਨਾਲ ਸ਼ਾਮੋ ਨੂੰ ਪੁੱਛਿਆ । ਥੋੜਾ ਚਿਰ ਚਿੜਾ ਕੇ ਸ਼ਾਮੋ ਨੇ ਚੰਨੋ ਦੀ ਸਾਰੀ ਗੱਲ ਦੱਸ ਦਿੱਤੀ । ਦਿਆਲਾ ਐਨਾ ਖੁਸ਼ ਹੋਇਆ ਜਿਵੇਂ ਉਸਨੂ ਕੋਈ ਆਸਰਾ ਲੱਭ ਗਿਆ ਸੀ । ਜਦ ਦੋ ਪਰੇਮੀ ਜਿੰਦਗੀ ਦੀ ਹਮਦਰਦੀ ਸਾਂਝੀ ਕਰਦੇ ਹਨ, ਤਦ ਸਮਾਜਿਕ ਨਜਰਾਂ ਥੋਹਰ ਦੇ ਕੰਡਿਆਂ ਵਾਂਗ ਆਕੜ ਜਾਂਦੀਆਂ ਹਨ । ਪਰ ਉਹਨਾ ਦੇ ਮੁਕਾਬਲੇ ਪੇਰਮੀਆਂ ਦਾ ਲੜਨ-ਸਾਹਸ ਅਤੇ ਜੀਉਣ-ਬਲ ਤਰੱਕੀ ਕਰਦਾ ਹੈ । ਦਿਆਲੇ ਦੇ ਸਾਰੇ ਭੁਲੇਖੇ ਨਵੀਂ ਹਕੀਕਤ ਵਿੱਚ ਮੁਸਕਾ ਪਏ। ਦਿਆਲਾ ਰੂਪ ਨੂੰ ਜੱਫੀ ਵਿੱਚ ਲੈਣ ਲਈ ਕਾਹਲਾ ਪੈ ਗਿਆ । ਉਹ ਬਾਹਰ ਨੂੰ ਜਾਂਦੇ ਰੂਪ ਦੇ ਪਿੱਛੇ-ਪਿੱਛੇ ਤੁਰ ਪਿਆ ।

ਰੂਪ ਖੇਤਾਂ ਦੀ ਓਰ ਚਲਿਆ ਗਿਆ ਅਤੇ ਦਿਆਲਾ ਉਸਨੂੰ ਖੂਹ ਦੀ ਗਾਧੀ ਤੇ ਬਹਿ ਉਡੀਕਦਾ ਰਿਹਾ । ਦਿਆਲੇ ਨੇ ਰੂਪ ਨੂੰ ਪਹਿਲਾਂ ਕਿੰਨੇ ਸਾੜੇ ਨਾਲ ਤੱਕਿਆ ਸਿ, ਪਰ ਹੁਣ ਰਸ਼ਕ ਪਿਆਰ ਵਿੱਚ ਖਿੱਚੀਂਦਾ ਜਾ ਰਿਹਾ ਸੀ । ਜੇ ਅਗਿਆਨਤਾ ਦਾ ਪਰਦਾ ਚੀਰਿਆ ਜਾਵੇ ਤਾਂ ਦੁਨੀਆਂ ਤੇ ਕੋਈ ਕਿਸੇ ਦਾ ਵਿਰੋਧੀ ਨਾ ਹੋਵੇ । ਮਨੁੱਖ ਸਾਂਝੀ ਤੇ ਹਮਦਰਦ ਜਿੰਦਗੀ ਦਾ ਹੱਸਦਾ ਅੰਗ ਹੋ ਜਾਵੇ । ਦਿਆਲੇ ਨੇ ਨੇੜੇ ਆਏ ਰੂਪ ਨੂੰ ਹੱਥ ਜੋੜਦਿਆਂ ਕਿਹਾ :

"ਸਾ-ਸਰੀ ਕਾਲ ਬਾਈ ।"

"ਸਤਿ ਸਿਰੀ ਅਕਾਲ ਬਾਈ ।" ਰੂਪ ਲਈ ਇਹ ਫਤਿਹ ਕੋਈ ਅਨੋਖੀ ਨਹੀਂ ਸੀ । ਰਾਹ ਤੁਰਦਿਆਂ ਜਾਂ ਵਾਂਢੇ ਕਿਤੇ ਗਿਆਂ ਚੋਬਰ ਮੁੰਡੇ ਆਮ ਤੌਰ ਤੇ ਉਸਨੂੰ ਸਤਿ ਸਿਰੀ ਅਕਾਲ ਬੁਲਾਇਆ ਕਰਦੇ ਸੀ । ਪਰ ਦਿਆਲੇ ਨੇ ਇਹ ਪੁੱਛ ਕੇ ਹੈਰਾਨੀ ਪੈਦਾ ਕਰ ਦਿੱਤੀ :

"ਬਾਈ ਦੇ ਘਰ ਨਵੇਂ ਪਿੰਡ ਈ ਐ ?"

"ਹਾਂ" ਸ਼ਾਇਦ ਉਸਨੂੰ ਸੰਤੀ ਦੇ ਭਰਾ ਨੇ ਦੱਸ ਦਿੱਤਾ ਹੋਵੇ, ਰੂਪ ਨੇ ਖਿਆਲ ਕੀਤਾ । ਪਰ ਅੰਦਰੋਂ ਉਸਦਾ ਚੋਰ ਦਿਲ ਠਠੰਬਰ ਗਿਆ ।

"ਤੂੰ ਯਾਰ ਹੈਰਾਨ ਹੁੰਨਾ ਏਂ, ਮੈਂ ਤਾਂ ਤੇਰਾ ਨਾਂ ਵੀ ਜਾਣਦਾਂ ਰੂਪ । ਤੈਨੂ ਮੇਲੇ ਵਿੱਚ ਗੇੜੇ ਕੱਢਦੇ ਨੂੰ ਵੇਖਿਆ ਸੀ ।

"ਆਹੋ ਮੈਂ ਮੇਲੇ ਵੀ ਆਇਆ ਸੀ ।" ਰੂਪ ਨੇ ਮੁਸਕਾਉਣ ਦੇ ਯਤਨ ਨਾਲ ਉੱਤਰ ਦਿੱਤਾ । ਪਰ ਉਸਦਾ ਮੁਸਕਾਉਣ ਅਸਲੋਂ ਬਣਾਉਟੀ ਸੀ, ਜਿਸ ਵਿੱਚ ਉਹ ਆਪਣੇ ਕਮਜੋਰ ਭਾਵਾਂ ਨੂੰ ਲੁਕਾ ਰਿਹਾ ਸੀ ।

"ਆ ਘਰ ਚੱਲੀਏ ?" ਦਿਆਲੇ ਨੇ ਉਸਦਾ ਹੱਥ ਫੜਦਿਆਂ ਕਿਹਾ ।

"ਪਰ ਮੈਂ......।" ਰੂਪ ਦੀ ਝਿਜਕ ਕੁਝ ਸੋਚ ਗਈ ।

"ਸੰਤੀ ਦੇ ਘਰ ਦੇ ਤਾਅਲੁੱਕ ਖਬਰੇ ਇਸ ਨਾਲ ਕਿਹੋ ਜਿਹੇ ਹਨ । ਮੈਂ ਇੱਕ ਨਾਵਾਕਿਫ ਚੋਬਰ ਨਾਲ ਬਗਾਨੇ ਪਿੰਡ ਉਸਦੇ ਘਰ ਜਾ ਰਿਹਾ ਹਾਂ ?"

"ਸੰਗਣ ਦੀ ਕਿਹੜੀ ਗੱਲ ਏ ਯਾਰ ।"

"ਨਹੀਂ ਸੰਗ ਤਾਂ ਕੋਈ ਨਹੀਂ ।" ਰੂਪ ਨੇ ਬੁੱਲਾਂ ਤੇ ਜੀਭ ਫੇਰਦਿਆਂ ਕਿਹਾ, "ਬਈ ਆਪਣਾਂ ਨਾ ਕੀ ਏ ?"

"ਨਾ ਤਾਂ ਦਿਆਲਾ ਏ, ਹੋਰ ਸਭ ਕੁਝ ਘਰ ਜਾ ਕੇ ਦੱਸੂੰਗਾ ।" ਦਿਆਲੇ ਨੇ ਰੂਪ ਨੂੰ ਖਿੱਚਦਿਆਂ ਕਿਹਾ ।

ਰੂਪ ਹਾਲੇ ਆਪਣੀ ਜਿੰਦਗੀ ਵਿੱਚ ਦੂਰ ਹੋਣਾ ਸਿੱਖਿਆ ਨਹੀਂ ਸੀ । ਉਸਦੀ ਸਾਰੀ ਉਮਰ ਮਿੱਤਰ ਵਾਯੂ-ਮੰਡਲ ਵਿੱਚ ਬੀਤੀ ਸੀ । ਹਿੱਤ ਨਾਲ ਘਰ ਨੂੰ ਲਿਜਾਂਦੇ ਦਿਆਲੇ ਦਾ ਹੰਮਾਂ ਢਾਉਂਦਿਆ ਉਸਨੂੰ ਠੀਕ ਨਾ ਲੱਗਿਆ ਅਤੇ ਉਹਦੇ ਬਰਾਬਰ ਤੁਰ ਪਿਆ । ਦਿਆਲੇ ਨੂੰ ਖੁਸ਼ੀ ਵਿੱਚ ਨਸ਼ਾ ਚੜ ਰਿਹਾ ਸੀ ਅਤੇ ਉਸਦੇ ਉਠਦੇ ਕਦਮਾਂ ਵਿੱਚ ਜਵਾਨੀ ਦੀ ਰੜਕ ਮਰੋੜੇ ਖਾ ਰਹੀ ਸੀ । ਫਲੇ ਵਿੱਚੋਂ ਦੀ ਜੋੜੀ ਨੂੰ ਲੰਘਦਿਆਂ ਵੇਖ ਕੇ ਕਈ ਇੱਕ ਤਿੱਖੇ ਮੁੰਡਿਆਂ ਦੀ ਅੱਖ ਫਰਕੀ, ਜਿਹੜੀ ਸ਼ੱਕੀ ਹੋਚੁੱਕੇ ਦਿਆਲੇ ਵਿੱਚ ਦੀ ਲੰਘ ਕੇ ਰੂਪ ਨੂੰ ਵੀ ਵਿੰਨ ਗਈ । ਇੱਕ ਨੇ ਵਿੱਚੋਂ ਕਿਹਾ :

"ਇਹ ਗੱਭਰੂ ਅੱਗੇ ਵੀ ਕਿਤੇ ਵੇਖਿਆ ਏ ।"

"ਮੁੰਡੇ ਦੀ ਚਾਲ ਤੇ ਰੋ-ਸ਼ਾਨ "ਪਟ ਦੂੰ ਪਟ ਦੂੰ" ਕਰਦੀ ਹੈ ।"

ਰੂਪ ਤੇਰ ਦਿਆਲੇ ਨੇ ਦੋਵੇਂ ਕਾਨੀਆਂ ਸੁਣ ਲਈਆਂ । ਉਹ ਇੱਕ ਦੂਜੇ ਵੱਲ ਵੇਖਕੇ ਮੁਸਕਾ ਪਏ । ਘਰ ਆ ਕੇ ਦਿਆਲੇ ਨੇ ਕੋਠੇ ਤੇ ਮੰਜਾ ਡਾਹ ਲਿਆ । ਉਹ ਨਵੇਕਲੇ ਰੂਪ ਨਾਲ ਦਿਲ ਵਟਾਂਦਰਾ ਕਰਨਾ ਚਾਹੁੰਦਾ ਸੀ ।

"ਚਾਹ ਪੀਣੀ ਏਂ ਕਿ ਦੁੱਧ ਪੀਣਾ ਏਂ ਬਾਈ ?"

"ਕੁਛ ਨੀ ਪੀਣਾ ਦਿਆਲ "

"ਪੀਣ ਵਾਲੀ ਚੀਜ ਤਾਂ ਜਰੂਰ ਪੀਆਂਗੇ ਨਾ ? ਦਿਆਲੇ ਨੇ ਥੱਲੇ ਉਤਰਦਿਆਂ ਕਿਹਾ ।

ਰੂਪ ਨੇ ਕੋਠੇ ਉੱਤੋਂ ਦੀ ਪਿੰਡ ਤੱਕਿਆ । ਉੱਚੇ ਨੀਵੇਂ ਕੱਚੇ ਕੋਠੇ, ਛੱਪੜ, ਬੋਹੜ ਨਾਂਗੇ ਸਾਧਾਂ ਦਾ ਡੇਰਾ, ਉਸ ਤੋਂ ਪਾਰ ਪੈਲੀਆਂ, ਉਹ ਇੱਕ ਨਜਰ ਵਿੱਚ ਹੀ ਸਭ ਕੁਝ ਵੇਖ ਗਿਆ । ਉਸਦੀ ਨਿਗਾ ਚੰਨੋ ਦੇ ਘਰ ਤੇ ਆ ਕੇ ਗੱਡੀ ਗਈ । ਉਸਦੇ ਕੋਠੇ ਦੇ ਨੇੜੇ ਹੀ ਦਿਨ ਲਹਿੰਦਾ ਵੇਖਕੇ ਇੱਕ ਕਬੂਤਰਬਾਜ ਛਤਰੀ ਹਿਲਾ ਰਿਹਾ ਸੀ ਅਤੇ ਕਬੂਤਰ ਛਤਰੀ ਦੁਆਲੇ ਚੱਕਰ ਲਾ ਰਿਹਾ ਸੀ । ਦਿਆਲੇ ਨੇ ਰੂੜੀ ਮਾਰਕਾ ਸ਼ਰਾਬ ਦੀ ਬੋਤਲ ਲਿਆ ਰੱਖੀ । ਪਾਣੀ ਵਾਲੀ ਗੜਵੀ ਅਤੇ ਕੱਚ ਦੀ ਗਲਾਸੀ ਉਸ ਰੂਪ ਵੱਲ ਵਧਾਈ । ਰੂਪ ਨੇ ਬੋਤਲ ਵੱਲ ਵੇਖਦਿਆਂ ਕਿਹਾ :

"ਇਹ ਬਾਈ ਤੂੰ ਕੀ ਕਰਨ ਲੱਗਾ ਏਂ ?"

"ਘੁੱਟ ਪੀਤੇ ਬਿਨਾ ਜਿਗਰੀ ਗੱਲ ਨਹੀਂ ਹੁੰਦੀ ।"

"ਨਹੀਂ ਦਿਆਲਿਆ ਮੈਂ ਨਹੀਂ ਪੀਣੀ ।"

"ਤੂੰ ਤਾਂ ਯਾਰ ਇਉਂ ਕਰਦਾ ਏਂ, ਜਿਵੇਂ ਅੱਗੇ ਮੂੰਹ ਤੇ ਨਹੀਂ ਧਰੀ ਹੁੰਦੀ । ਖਾਹ ਖਾਂ ਗਊ ਦੀ ਸੌਂਹ ਜੇ ਅੱਗੇ ਨੀ ਪੀਤੀ । ਦਿਆਲਾ ਇਉਂ ਕਹਿ ਰਿਹਾ ਸਿ ਜਿਵੇਂ ਉਸਦਾ ਵਿਸ਼ਵਾਸ ਪੀ ਲੈਣ ਵਾਰੇ ਪੱਕਾ ਸੀ । "ਪੀਤੀ ਤਾਂ ਹੈ ਪਰ ਅੱਜ ਨਹੀਂ ।"

"ਐਵੇਂ ਨਹੀਂ ਨਾਂਹ ਨੁਕਰ ਕਰੀਦੀ ਹੁੰਦੀ । ਅੱਜ ਮੇਰੀ ਖਾਤਰ ਈ ਪੀ ਲੈ ।"

ਦਿਆਲੇ ਨੇ ਆਪਣਾ ਪੈੱਗ ਚੜਾ ਕੇ ਬੋਤਲ ਤੇ ਗਲਾਸੀ ਰੂਪ ਨੂੰ ਫੜਾ ਦਿੱਤੇ । ਉਸ ਥੋੜਾ ਚਿਰ ਨਹੀਂ ਨਹੀਂ ਕੀਤੀ, ਫਿਰ ਦਿਆਲੇ ਦੇ ਬਰਾਬਰ ਪੀਣੀ ਸ਼ੁਰੂ ਕੀਤੀ । ਉਹ ਬਗਾਨੇ ਪਿੰਡ ਤੇ ਨਾਵਾਕਿਫ ਘਰ ਦਾ ਖਿਆਲ ਰੱਖ ਕੇ ਘੱਟ ਪੀ ਰਿਹਾ ਸੀ । ਉਹ ਸੰਤੀ ਦੇ ਘਰ ਸ਼ਰਾਬੀ ਹੋ ਕੇ ਨਹੀਂ ਸੀ ਜਾਨਾ ਚਾਹੁੰਦਾ । ਦਿਆਲੇ ਨੇ ਨਸ਼ੇ ਦਾ ਲੋਰ ਆ ਜਾਣ ਤੇ ਗੱਲ ਤੋਰੀ ।

"ਬਾਈ ਅੱਜ ਆਪਾਂ ਪਿਆਲੇ ਦੇ ਸਾਂਝੀ ਈ ਨਹੀਂ, ਯਾਰ ਵੀ ਬਣ ਗਏ ਆਂ ।"

"ਆਹਿ ਬਾਈ, ਰੂਪ ਤੇ ਹਾਲੇ ਵੀ ਹੈਰਾਨੀ ਦਾ ਅਸਰ ਸੀ ।

"ਪਰ ਤੂੰ ਅਜੇ ਵੀ ਖੁਸ਼ਕ ਬੋਲਦਾ ਏਂ, ਤੈਨੂੰ ਹਾਲੇ ਨਸ਼ਾ ਈ ਨਹੀਂ ਆਇਆ, ਫੜ ਘੁੱਟ ਹੋਰ ਪੀ ।" ਦਿਆਲੇ ਨੇ ਗਲਾਸੀ ਰੂਪਵੱਲ ਧੱਕਦਿਆਂ ਆਖਿਆ, ਮੈਨੂੰ ਇਹ ਵੀ ਪਤਾ ਤੂੰ ਏਥੇ ਕਿਹੜੇ ਕੰਮ ਆਇਆ ਏਂ ।"

"ਮੈਂ ਚਾਚੀ ਸੰਤੀ ਦੀ ਜਮੀਨ ਲਖਾਉਣ ਆਇਆਂ ਆਂ ।" ਰੂਪ ਹੋਰ ਵੀ ਅਸਚਰਜ ਹੋ ਗਿਆ । ਫਿਰ ਖਿਆਲ ਕਰਨ ਲੱਗਾ . ਖੌਰੇ ਇਸ ਨੂੰ ਉਨਾਂ ਦੇ ਘਰ ਦੀ ਗੱਲ ਦਾ ਪਤਾ ਲੱਗ ਗਿਆ ਹੋਵੇ ।

"ਨਾਂ ਅਏਂ ਬਾਅਈ, ਜਮੀਨ ਦਾ ਤਾਂ ਬਹਾਨਾ ਏ, ਅਸਲ ਕੰਮ ਤਾਂ ਮੋਰਨੀ ਦੇ ਦਰਸ਼ਨ ਐ ।"

ਰੂਪ ਦਾ ਇਕਦਮ ਨਸ਼ਾ ਉਤਰ ਗਿਆ ।

"ਕਿਹੜੀ ਮੋਰਨੀ ?" ਰੂਪ ਨੇ ਆਪਣੀ ਹੈਰਾਨੀ ਤੇ ਕਾਬੂ ਪਾਉਂਦਿਆ ਪੁੱਛਿਆ ।

"ਮੋਰਨੀ " ਮੋਰਨੀ ਸੁਣ ਬਾ ਅਈ, ਤੇਰੀ ਚੰਨੋ ਤੇ ਮੇਰੀ ਸ਼ਾਮੋ । ਤੂੰ ਡਰਦਾ ਤੇ ਸੰਗਦਾ ਕਿਉਂ ਏਂ । ਆਪਾਂ ਤਾਂ ਪੱਟੂਆ ਗੂਹੜੇ ਯਾਰ । ਦੂਹਰੀ ਸਕੀਰੀ, ਸਾਂਢੂਆਂ ਦੀ ਓਏ ।"

ਦਿਆਲਾ ਰੂਪ ਨਾਲ ਹੱਥ ਮਿਲਾ ਕੇ ਹੱਸ ਪਿਆ । ਉਸ ਨੂੰ ਨਸ਼ਾ ਤੇਜ ਹੁੰਦਾ ਜਾ ਰਿਹਾ ਸੀ ।

"ਤੇਰੀ ਸ਼ਾਮੋ ਤਾਂ ਠੀਕ ਹੋਵੇਗੀ, ਪਰ ਮੈਂ ਤਾਂ ਕਿਸੇ ਨੂੰ ਨਹੀਂ ਜਾਣਦਾ ।" ਰੂਪ ਨੇ ਅੰਦਰਲਾ ਡਰ ਲਹਿ ਜਾਣ ਤੇ ਥੋੜਾ ਧਰਵਾਸ ਫੜਦਿਆਂ ਕਿਹਾ ।

"ਇਹ ਬਾਅਈ ਸਿਹਾਂ, ਮੈਂ ਪਹਿਲੀ ਕੱਚੀ ਦੇ ਸਭ ਕੈਦੇ ਪਾਅੜ ਛੱਡੇ ਐ । ਮੈਨੂੰ ਤੂੰ ਖੁਸ਼ੀ ਪੜ ਆ ।

ਭੇਦ ਖੁੱਲ ਗਿਆ ਤੇ ਨਾਲ ਹੀ ਸ਼ਰਮ ਦਾ ਘੁੰਡ ਹੋਰ ਵੀ ਉੱਚਾ ਹੋ ਗਿਆ । ਦਿਆਲੇ ਨੇ ਬਾਕੀ ਦੀਆਂ ਗੱਲਾਂ ਵੀ ਨਸ਼ੇ ਵਿੱਚ ਟਕੋਰਾਂ ਲਾ ਲਾ ਕੀਤੀਆਂ । ਆਪਣੀਆਂ ਸਾਰੀਆਂ ਗੱਲਾਂ ਉਸ ਪੁੱਛਣ ਤੋਂ ਬਿਨਾ ਹੀ ਖੋਲ ਕੇ ਭਰਾੜ ਕਰ ਦਿੱਤੀਆਂ, ਪਰ ਆਖਰੀ ਗੱਲ ਉਸ ਬੜੇ ਦੁੱਖ ਦਰਦ ਨਾ ਆਖੀ :

"ਹੁਣ ਘੋਲੀਏ ਮੰਗ ਦਿੱਤੀ । ਥੋੜੇ ਦਿਨਾ ਦੀ ਹੀ ਪਰਾਹੁਣੀ ਏ । ਉਹਦਾ ਵਿਆਹ.....।" ਉਸ ਲੰਮਾ ਹੌਂਕਾ ਲਿਆ । ਇਉਂ ਪਰਤੀਤ ਹੁੰਦਾ ਸੀ । ਜਿਵੇਂ ਉਸਦਾ ਨਸ਼ਾ ਅਸਲੋਂ ਹੀ ਲਹਿ ਗਿਆ ਸੀ । ਰੂਪ ਵੀ ਉਸਦੇ ਦਰਦ ਪਿਆਰ ਵਿੱਚ ਪਸੀਜ ਗਿਆ ।

ਦਿਨ ਛਿਪ ਰਿਹਾ ਸੀ । ਰੂਪ ਨੇ ਘਰ ਜਾਣ ਦੀ ਨੀਅਤ ਨਾਲ ਕਿਹਾ :

"ਚੰਗਾ ਹੁਣ ਮੈਂ ਜਾਂਦਾ ਹਾਂ । ਤੂੰ ਕਿਤੇ ਨਵੇਂ ਪਿੰਡ ਜਰੂਰ ਗੇੜਾ ਮਾਰੀਂ ।"

ਤੇਰੇ ਪਿੰਡ ਜਰੂਰ ਆਊਂਗਾ ਬਾਈ, ਪਰ ਜਾਣ ਵਾਲੀ ਕੀ ਗੱਲ ਆਖੀ, ਏਥੇ ਐ ਰੋਟੀ ਖਾਵਾਂਗੇ ।"

"ਨਹੀਂ ਦਿਆਲਿਆ ਕਦੇ ਫੇਰ ਸਹੀ, ਹੁਣ ਮੈਨੂੰ ਜਰੂਰ ਜਾਣ ਦੇ ।"

"ਤੇਰੀ ਮਰਜੀ ਬਾਅਈ, ਉਂ ਇਹ ਤੇਰਾ ਈ ਘਰ ਐ ।"

"ਮੈਂ ਕਿਤੇ ਓਪਰਾ ਸਮਝਦਾ ਆਂ, "ਰੂਪ ਨੇ ਉਠਦਿਆਂ ਕਿਹਾ ।

ਦਿਆਲਾ ਰੂਪ ਨੂੰ ਅੱਧ ਤੱਕ ਛੱਡ ਗਿਆ । ਰੂਪ ਸੰਭਲ ਸੰਭਲ ਤੁਰ ਰਿਹਾ ਸੀ, ਮਤਾਂ ਉਸਨੂੰ ਕੋਈ ਸ਼ਰਾਬੀ ਸਮਝ ਲਵੇ ।

...............................

ਚੰਨੋ ਦਾ ਸੁਭਾਅ ਸ਼ਾਮੋ ਨਾਲੋਂ ਬਹੁਤ ਵੱਖਰਾ ਸੀ । ਸ਼ਾਮੋ ਚਿੱਤ ਦੀ ਡਰਾਕਲ ਪਰ ਦਿਲੋਂ ਸਾਫ, ਹਮੇਸ਼ਾ ਕੁਝ ਨਾ ਕੁਝ ਬੋਲੀ ਜਾਨ ਵਾਲੀ ਕੁੜੀ ਸੀ ਅਤੇ ਕਈਆਂ ਗੱਲਾਂ ਨੂੰ ਭੁੱਲ ਵੀ ਓਦੋਂ ਈ ਜਾਂਦੀ ਸੀ । ਉਹ ਐਨਾਂ ਯਾਦ ਸ਼ਕਤੀ ਵਿੱਚੋਂ ਨਹੀਂ, ਸਗੋਂ ਸਰਲ ਸੁਭਾਵਿਕਤਾ ਵਿੱਚੋਮ ਬੋਲਦੀ ਸੀ । ਚੰਨੋ ਅਣਖੀ ਤੇ ਗੰਭੀਰ ਸੀ । ਘੱਟ ਬੋਲਣ ਕਰਕੇ ਉਸ ਵਿੱਚ ਸਿਆਣਪ ਤੇ ਨਿਡਰਤਾ ਆ ਗਈ ਸੀ । ਉਹ ਗੱਲ ਨੂੰ ਆਖਦੀ ਥੋੜਾ ਸੀ ਤੇ ਸੋਚਦੀ ਬਹੁਤਾ ਸੀ ।

ਰੂਪ ਨੇ ਸ਼ਾਮੋ ਨੂੰ ਇਕੱਲਿਆਂ ਵੇਖ ਕੇ ਚਿੜਾਉਣ ਲਈ ਕਿਹਾ :

"ਮੈਂ ਤਾਂ ਘੋਲੀਏ ਨਵੇਂ ਯਾਰ ਨੂੰ ਮਿਲਣ ਜਾਣਾ ਏ । ਸੁਣਿਆ ਵਿਆਹ ਦੀ ਵੀ ਸੁੱਖ ਨਾਲ ਤਿਆਰੀ ਏ ।"

"ਹੱਛਾ ਤੈਨੂੰ ਵੀ ਪਤਾ ਲੱਗ ਗਿਆ ।" ਸ਼ਾਮੋ ਦੇ ਚਿਹਰੇ ਤੇ ਬਿਲਕੁਲ ਓਪਰਾ ਤੇ ਨਵਾਂ ਰੰਗ ਸੀ, ਜਿਹੜਾ ਰੂਪ ਨੇ ਸ਼ਾਇਦ ਪਹਿਲੀ ਵਾਰ ਵੇਖਿਆ ਸੀ । "ਇੱਕ ਕਰਮਾ ਨੂੰ ਰੋਊਗਾ, ਦੂਜਾ ਹੱਸੂਗਾ ।"

ਸ਼ਾਮੋ ਦੀ ਬੁੱਧੀ ਫੌਰਨ ਬਿਜਲੀ ਦੀ ਰੌਂ ਵਾਂਗ ਸਾਰੇ ਮੁਆਮਲੇ ਵਿੱਚ ਦੀ ਫਿਰ ਗਈ । ਉਹ ਇੱਕ ਵਾਰ ਹੱਸ ਪਈ ਤੇ ਉਸ ਹਾਸੇ ਪਿੱਛੇ ਉਸ ਕਿੰਨੀਆਂ ਹੀ ਚੀਜਾਂ ਨੂੰ ਰੋਕ ਲਿਆ : ਹੈਰਾਨੀ, ਸੰਗ, ਇੱਕ ਭੇਤ ਦਾ ਖੁੱਲ ਜਾਨਾ । ਉਸ ਤੋਂ ਬਿਨਾ ਕੋਈ ਨਹੀਂ ਜਾਣਦਾ ਸੀ ਕਿ ਉਸ ਅੰਦਰ ਕੀ ਲਰਜ ਰਿਹਾ ਹੈ । ਇਹੀ ਗੱਲ ਜੇ ਰੂਪ ਦੀ ਥਾਂ ਚੰਨੋ ਆਖਦੀ, ਉਹ ਕਦੇ ਨਾ ਹੱਸਦੀ ਸਗੋਂ ਉਹਦੇ ਗਲ ਲੱਗ ਕੇ ਰੋ ਪੈਂਦੀ ।

"ਮੈਂ ਤਾਂ ਹੁਣ ਦੂਜੀ ਵਾਰ ਆ ਗਿਆ ਹਾਂ, ਪਰ ਉਹ ਹੁਣ ਮਿਲਣ ਹੀ ਨਹੀਂ ਆਉਂਦੀ ?"

"ਮੈਂ ਸੱਦ ਕੇ ਲਿਆਉਂਦੀ ਆਂ, ਸ਼ਾਮੋਵਗ ਕੇ ਘਰੋਂ ਨਿਕਲ ਗਈ । ਰੂਪ ਸਵਾਤ ਵਿੱਚ ਹੀ ਮੰਜੇ ਤੇ ਬਹਿ ਗਿਆ । ਉਸਨੂੰ ਨਸ਼ੇ ਦੀ ਖਾਸੀ ਲੋਰ ਆ ਗਈ । ਉਹ ਸੋਚ ਰਿਹਾ ਸੀ, ਚੰਨੋ ਨਾਲ ਕਿਹੜੀ ਗੱਲ ਕਰਾਂਗਾ । ਉਸਨੂੰ ਨਸ਼ੇ ਤੇ ਖੁਸ਼ੀ ਵਿੱਚ ਸਭ ਭੁੱਲਦਾ ਜਾ ਰਿਹਾ ਸੀ । ਸ਼ਾਮੋ ਇਕੱਲੀ ਵਾਪਸ ਆ ਗਈ ।

"ਉਹ ਆਖਦੀ ਹੈ, ਹਜੇ ਨਹੀਂ ਪਰ ਆਊਂਗੀ ਜਰੂਰ ।"

ਰੂਪ ਨੂੰ ਇਹ ਮਖੌਲ ਜਾਪਿਆ, ਜਿਹੜੀ ਹੁਣ ਨਹੀਂ ਆ ਸਕਦੀ, ਰਾਤ ਨੂੰ ਆਵੇਗੀ । ਸ਼ਾਮੋ ਦੀ ਮਾਂ ਤੇ ਸੰਤੀ ਵੀ ਬਾਹਰਲੇ ਘਰੋਂ ਆ ਗਈਆਂ । ਉਨਾਂ ਰੂਪ ਨੂੰ ਰੋਟੀ ਖਵਾਈ । ਅੱਜ ਫਿਰ ਚੰਨੋ ਦੁੱਧ ਲੈਕੇ ਆਈ । ਉਹ ਕੋਈ ਗੱਲ ਨਾਕਰ ਸਕੀ । ਇੱਕ ਦੋ ਲੰਮੇ ਤੇ ਖਾਮੋਸ਼ ਹਉਕਿਆਂ ਨਾਲ ਰੂਪ ਨੂੰ ਤੱਕਿਆ ਅਤੇ ਵਾਪਸ ਚਲੀ ਗਈ । ਰੂਪ ਵੇਖਦਾ ਹੀ ਰਹਿ ਗਿਆ । ਦੁੱਧ ਪੀ ਕੇ ਉਹ ਚੁਬਾਰੇ ਵਿੱਚ ਪੈ ਗਿਆ ਅਤੇ ਚੰਨੋ ਬਾਰੇ ਕਪਲਨਾ ਦੀਆਂ ਲਹਿਰਾਂ ਵਿੱਚ ਉੱਡਣ ਲੱਗਾ, ਚੰਨੋ ਆਈ ਪਿੱਛੋਂ ਤੇ ਚਲੀ ਪਹਿਲੋਂ ਗਈ । ਕੀ ਵੱਡੀ ਗੱਲ ਹੈ ਜੇ ਜੇਰਾ ਕਰਕੇ ਮੁੜ ਆ ਜਾਵੇ ।

ਉਸਨੂੰ ਨੀਂਦ ਆ ਰਹੀ ਸੀ ।

ਸਮਾ ਤੇ ਹਨੇਰਾ ਬਾਹਾਂ ਵਿੱਚ ਬਾਹਾਂ ਪਾਈ ਇਕੱਠੇ ਵਧ ਰਹੇ ਸਨ । ਰੂਪ ਇੱਕ ਯਾਦ ਵਿੱਚ ਧੜਕ ਰਿਹਾ ਸੀ ਅਤੇ ਨਿਰਾਸ਼ਵਾਦੀਆਂ ਵਾਂਗ ਚੁੱਪ ਸੀ । ਨਸ਼ੇ ਦੀ ਤਰੋਟ ਨਾਲ ਉਸ ਦੇ ਦਿਲ ਵਿੱਚ ਜਿੰਦਗੀ ਦੀ ਥੋੜ ਵੀ ਉਬਾਸੀਆਂ ਲੈ ਰਹੀ ਸੀ । ਇਉਂ ਤਾਂ ਕੁਝ ਨਹੀਂ ਸੁਆਦ, ਸਦਾ ਡੋਲਦੇ ਜਿਹੇ ਰਹਿਣਾ । ਜਿੰਦਗੀ ਹੋਵੇ ਤਾਂ ਚੱਜ ਦੀ ਹੋਵੇ । ਮਨੁੱਖ ਸੋਚਦਾ ਹੈ ਤੇ ਉਦੋਂ ਤੱਕ ਸੋਚਦਾ ਹੀ ਰਹਿੰਦਾ ਏ ਜਦ ਤੱਕ ਆਪਣੇ ਅਮਲ ਵਿੱਚ ਸੁੱਖ ਦਾ ਫਲ ਨਾ ਪਾ ਲਵੇ ।

ਰੂਪ ਨੇ ਪਲਸੇਟਾ ਲਿਆ ਅਤੇ ਚੁਬਾਰੇ ਦਾਇੱਕ ਬਾਰ ਸਹਿਜ ਨਾਲ ਖੁੱਲਿਆ । ਉਸ ਕੁੰਡੀ ਅੰਦਰੋ ਜਾਣ ਕੇ ਨਹੀ ਮਾਰੀ ਸੀ, ਉਹ ਹਾਲੇ

ਇੱਕ ਵਾਰ ਉੱਠਣਾ ਚਾਹੁੰਦਾ ਸੀ । ਉਹ ਸੁੱਤਾ ਹੈ ਹੀ ਨਹੀਂ ਸੀ । ਉਸਦੇ ਦਿਲ ਦੇ ਨਿਰਾਸ਼ ਹਨੇਰੇ ਵਿੱਚ ਇੱਕ ਵਾਰ ਹੀ ਆਸ਼ਾ ਦੀ ਪਰਭਾਤ ਗੱਜੀ । ਉਛਲਦੇ ਦਿਲ ਨੇ ਸਮਝਿਆ, ਚੰਨੋ ਆ ਗਈ । ਚੰਨੋ ਸਚਮੁਚ ਹੀ ਆ ਗਈ ਸੀ । ਪਿਆਰ ਦੇ ਦਲੇਰ ਇਰਾਦੇ ਨੇ ਸ਼ਰਮ ਤੇ ਡਰ ਜਿੱਤ ਲਏ । ਰੂਪ ਨੇ ਉੱਠ ਕੇ ਬਹਿੰਦਿਆਂ ਪੁੱਛਿਆ :

"ਕੌਣ ਏਂ ?" ਉਸਦੀ ਚੁੱਪ ਵਰਗੀ ਆਵਾਜ ਵਿੱਚ ਲਰਜਾ ਰਲਿਆ ਹੋਇਆ ਸੀ ।

"ਤੂੰ ਕੀਹਨੂੰ ਸੱਦਿਆ ਸੀ ?" ਚੰਨੋ ਦੀ ਸਾਫ ਤੇ ਨਿਖਰਵੀਂ ਅਵਾਜ ਵਿੱਚ ਡਰ ਦਾ ਭੋਰਾ ਅੰਸ਼ ਨਹੀਂ ਸੀ ।

"ਨਹੀਂ ਚੰਨ, ਮੈਂ ਕਿਹਾ ......।" ਉਹ ਛਿੱਬਾ ਪੈ ਗਿਆ । ਮੁੜ ਮੰਜੇ ਦੇ ਇੱਕ ਪਾਸਿ ਹੁੰਦਿਆਂ ਕਿਹਾ, " ਤੂੰ ਖੜੀ ਕਾਹਤੋਂ, ਬਹਿ ਜਾ । ਤੂੰ ਕਿੱਥੋਂ ਦੀ ਆ ਗਈ ?"

ਕੋਠੇ ਕੋਠੇ ਧਰਮਸ਼ਾਲਾ ਤੋਂ ਦੀ ।" ਚੰਨੋ ਬਿਨਾ ਝਿਜਕ ਪੈਂਦ ਵੱਲ ਬਹਿ ਗਈ । ਰੂਪ ਦੀ ਖੁਸ਼ੀ ਦਿਲ ਵਿੱਚੋਂ ਉੱਠ ਕੇ ਦਿਮਾਗ ਦੁਆਲੇ ਘੁੰਮਰੀਆਂ ਪਾ ਰਹੀ ਸੀ ।ਬਾਵਜੂਦ ਜਿਹਨ ਤੇ ਜੋਰ ਦੇਣ ਦੇ ਉਸਨੂੰ ਕੁਝ ਨਹੀਂ ਸੀ ਸੁੱਝ ਰਿਹਾ ।

"ਚੰਨੋ ਤੂੰ ਤਕੜੀ ਤਾਂ ਏਂ, ?" ਹਨੇਰੇ ਵਿੱਚ ਰੂਪ ਨੇ ਆਪਣੀਆਂ ਲੱਤਾਂ ਤੋਂ ਦੀ ਕੰਘੀ ਘੁਟਦਿਆਂ ਪੁੱਛਿਆ ।

"ਹਾ ਤੂੰ ਆਪਣੀ ਗੱਲ ਦੇ ?" ਇਉਂ ਜਾਪਦਾ ਸੀ ਜਿਵੇਂ ਚੰਨੋਂ ਨੇ ਆਪਣੇ ਕੁੜੀਪਨ ਨੂੰ ਹਰ ਪਹਿਲੂ ਤੋਂ ਦਬਾ ਕੇ ਰੱਖਿਆ ਏ ।

" ਆਖਣ ਨੂੰ ਤਾਂ ਤਕੜਾ ਆਂ, ਪਰ ਉਂਜ ਕੁਛ ਨੀ ।"

"ਕਿਉਂ ?"

"ਤੇਰੇ ਨਾਲ ਮੋਹ ਪਾ ਕੇ ਚਿੱਤ ਨੂੰ ਕੀ ਹੋ ਗਿਆ, ਕਿਤੇ ਵੱਢੀ ਰੂਹ ਨੀ ਲੱਗਦੀ ।"

ਰੂਪ ਨੇ ਭਾਂਵੇ ਆਪਨੇ ਦਿਲੋਂ ਸੱਚ ਕਿਹਾ ਸੀ, ਪਰ ਚੰਨੋ ਦਾ ਸ਼ੱਕ ਤੇ ਅਵਿਸ਼ਵਾਸ ਵਿੱਚ ਮੱਥਾ ਠਣਕਿਆ ।

"ਹੂੰ" ਚੰਨੋਂ ਨੇ ਸਿਰ ਹਿਲਾਉਂਦਿਆਂ ਕਿਹਾ, " ਭਲਾ ਜਦੋ ਮੈਨੂੰ ਨਹੀਂ ਵੇਖਿਆ ਸੀ, ਉਦੋਂ ਤਾਂ ਬਹੁਤ ਖੁਸ਼ ਰਹਿੰਦਾ ਹੋਵੇਂਗਾ ।"

"ਐਵੇਂ ਮੁੰਡਿਆਂ ਨਾਲ ਪਰਚੇ ਰਹੀਦਾ ਸੀ " ਰੂਪ ਨੇ ਮੂੰਹ ਅੱਗੇ ਆਇਆ ਉੱਤਰ ਦਿੱਤਾ ।

"ਮੈਂ ਸੁਣਿਆਂ ਤੂੰ ਵੀ ਵਿਹਲਾ ਫਿਰ ਛੱਡਦਾਂ ਅਤੇ ਕੰਮ ਧੰਦੇ ਵੱਲੋਂ ਸੁੱਖ-ਸਾਂਦ ਈ ਏ ? ਪੇਂਡੂ ਪੰਜਾਬ ਕਿਰਤੀ ਪੰਜਾਬ ਹੈ । ਹਰ ਪੇਂਡੂ ਕੁੜੀ ਜਿਹੜੀ ਇੱਜਤ ਕਿਰਤੀ ਮੁੰਡੇ ਦੀ ਕਰਦੀ ਹੈ, ਵਿਹਲੇ ਦੀ ਉੱਕਾ ਹੀ ਨਹੀਂ ।

"ਤੈਨੂੰ ਕੌਣ ਆਖਦਾ ਏ ?" ਰੂਪ ਨੇ ਨੇੜੇ ਹੁੰਦਿਆਂ ਪੁੱਛਿਆ ।

"ਮੈਨੂੰ ਭਾਂਵੇ ਕੋਈ ਆਖਦਾ ਹੋਵੇ ।"

"ਫਿਰ ਵੀ ।"

"ਤੇਰਾ ਰੰਗ ਢੰਗ ਤੇ ਫੇਰਾ ਤੋਰਾ ਈ ਦੱਸਦਾ ।""

""ਨਹੀਂ, ਤੈਨੂੰ ਭੁਲੇਖਾ ਏ, ਚੰਨੋ ?"

"ਮੈਨੂੰ ਮੂੰਹ ਚੋਪੜ ਕੇ ਫਿਰਨ ਵਾਲੇ ਵਿਹਲੇ ਵਿਹੁ ਦਖਾਈ ਦਿੰਦੇ ਆ । ਕੋਈ ਨਾ ਕੋਈ ਲੜਾਈ ਗਲ ਪੁਆ ਲੈਂਦੇ ਆ ਤੇ ਪਿੱਛੋਂ.......।" ਉਹ ਰੂਪ ਨਾਲ ਪਹਿਲੀ ਮਿਲਣੀ ਵਿੱਚ ਹੀ ਅਜਿਹੀਆਂ ਹਮਦਰਦ ਗੱਲਾਂ ਕਰ ਰਹੀ ਸੀ ਜਿਵੇਂ ਅਤਿ ਦਾ ਨੇੜ ਰੱਖਦੀ ਹੋਵੇ ।

ਰੂਪ ਉੱਤੇ ਉਸ ਦੀਆਂ ਗੱਲਾਂ ਦਾ ਬਹੁਤ ਅਸਰ ਹੋਇਆ, ਜਿਵੇਂ ਕੋਈ ਸਿਆਣਾ ਮਿੱਤਰ ਉਸ ਦੀ ਕਾਮਯਾਬੀ ਜਾਂ ਕਾਰਜ ਸਿੱਧੀ ਲਈ ਰਾਹਨੁਮਾਈ ਕਰ ਰਿਹਾ ਹੋਵੇ । ਉਸਦਾ ਅਰਮਾਨ ਚੰਨੋ ਦੀ ਸਿਆਣਪ ਵਿੱਚ ਕੁੱਦਿਆ । " ਜੇ ਇਹ ਮੈਨੂੰ ਵਿਆਹੀ ਜਾਵੇ, ਮੇਰਾ ਘਰ ਵਸ ਜਾਵੇ, ਮੈਂ ਬੰਦਾ ਬਣ ਜਾਵਾਂ "ਉਸਦੇ ਦਿਲ ਨੂੰ ਚੰਨੋ ਦੇ ਪਿਆਰ ਤੇ ਸਤਿਕਾਰ ਨੇ ਸਾਂਝਿਆਂ ਹਲੂਣਿਆਂ । ਜਜਬਿਆਂ ਦੇ ਅਮੋੜ ਵਹਾ ਵਿੱਚ

ਉਸਨੂੰ ਗਲਵੱਕੜੀ ਵਿੱਚ ਘੁੱਟ ਕੇ ਕਹਿਣਾ ਚਾਹੁੰਦਾ ਸੀ : "ਚੰਨੋਂ, ਮੈਂ ਤੈਨੂੰ ਤਰਸ ਰਿਹਾ ਹਾਂ, ਮੇਰਾ ਭਾਂ-ਭਾਂ ਕਰਦਾ ਸੱਖਣਾ ਘਰ ਤੈਨੂੰ ਉਡੀਕ ਰਿਹਾ ਹੈ, ਸਾਨੂੰ ਬਚਾ ਲੈ ।"

"ਚੰਨੋ" ਰੂਪ ਨੇ ਉਸਦੇ ਹੱਥ ਫੜ ਕੇ ਘੁੱਟੇ । ਉਸ ਤਰਸ ਵਿੱਚ ਜਿੰਦਗੀ ਦੇ ਦਾਨ ਲਈ ਝੋਲੀ ਅੱਡ ਦਿੱਤੀ ।

"ਰੂਪ" ਉਸ ਰੂਪ ਦੇ ਹੱਥਾਂ ਦੀ ਗਰਮੀ ਨੂੰ ਕਾਹਲੇ ਸਾਹ ਨਾਲ ਰੋਕਿਆ । ਉਸ ਦੀ ਨਜਰ ਵਿੱਚ ਚੰਗਾ ਪਿਆਰ ਭੈੜਾ ਹੋ ਰਿਹਾ ਸੀ । ਪਰ ਫਿਰ ਵੀ ਉਸਦਾ ਦਿ।ੜ ਇਰਾਦਾ ਸਤਿ ਧਰਮ ਦੇ ਕੰਡੇ ਤੇ ਅਡੋਲ ਤੁਰ ਰਿਹਾ ਸੀ । ਉਸ ਸਪੱਸ਼ਟ ਤੇ ਨਿੱਗਰ ਸ਼ਬਦਾਂ ਵਿੱਚ ਰੂਪ ਨੂੰ ਸੰਬੋਧਨ ਕੀਤਾ :

"ਮੈਂ ਤੇਰੇ ਕੋਲ ਬਹੁਤ ਚਿਰ ਨਹੀਂ ਤੇ ਮਾੜੀ ਕਿਵੇਂ ਵੀ ਨਹੀਂ ਹੋ ਸਕਦੀ । ਮੈਨੂੰ ਤੇਰੇ ਨਾਲ ਪਿਆਰ ਏ ਤੇ ਮਰਦੇ ਦਮ ਤਾਂਈ ਨਾਲ ਜਾਵੇਗਾ । ਮੈਂ ਤੇਰੇ ਨਾਲ ਸਾਫ ਤੇ ਚਿੱਟੇ ਦੁੱਧ ਵਰਗੀ ਇੱਕੋ ਗੱਲ ਕਰਨੀ ਏ ? ਜੇ ਤੇਰੀ ਮੇਰੇ ਨਾਲ ਮਹੱਬਤ ਐ ਤਾਂ ਆਪਾਂ ਵਿਆਹ ਕਰਾਈਏ । ਹੋਰ ਸਾਰੀਆਂ ਗੱਲਾਂ ਝੂਠੀਆਂ ।"

ਰੂਪ ਦੇ ਉਭਰੇ ਵਲਵਲਿਆਂ ਤੇ ਦਿਮਾਗ ਦਾ ਪਰਛਾਵਾਂ ਪੈ ਗਿਆ ਅਤੇ ਦਿਲ ਠਰੰਮੇ ਦੀ ਹਾਲਤ ਵਿੱਚ ਧੜਕਣ ਲੱਗਾ । ਪਰ ਚੰਨੋ ਦੇ ਚਲਣ ਦਾ ਐਨਾ ਤਕੜਾ ਹੋਣਾ, ਉਸਦੇ ਦਿਲ ਵਿੱਚ ਬਹੁਤ ਹੀ ਇੱਜਤ ਪੈਦਾ ਕਰ ਗਿਆ । ਉਸਨੂੰ ਖਿਆਲ ਆਇਆ, ਉਹ ਐਨੀ ਉੱਚੀ ਤੇ ਸੁੱਚੀ ਚੰਨੋ ਤੱਕ ਕਦੇ ਨਹੀਂ ਪਹੁੰਚ ਸਕੇਗਾ । ਉਸ ਪੂਰੇ ਮਨ ਨਾਲ ਆਖਿਆ ।

"ਮੈਂ ਤਾਂ ਹਰ ਤਰਾਂ ਤਿਆਰ ਹਾਂ ਚੰਨੋ ਜਿਵੇਂ ਵੀ ਤੂੰ ਆਖੇਂਗੀ, ਉਸੇ ਤਰਾਂ ਮੰਨਾਂਗਾ ।"

"ਵੇਖੀਂ ਕਿਤੇ ?"

"ਭਾਮੇ ਲੱਖ ਹਨੇਰੀਆਂ ਵਗ ਜਾਣ ਮੈਂ ਨਹੀਂ ਹਿੱਲਦਾ ।" ਰੂਪ ਵਿੱਚ ਦਲੇਰੀ ਆ ਗਈ । ਉਸ ਜਿੰਦਗੀ ਦਾ ਸੰਗਰਾਮ ਲੜਨ ਲਈ ਆਪੇ ਨਾਲ ਵਚਨ ਲਿਆ ।

"ਇੱਕ ਹੋਰ ਗੱਲ ਐ, ਤੈਨੂੰ ਭਾਮੇ ਮਾੜੀ ਲੱਗੇ । ਜੇ ਆਪਣਾ ਵਿਆਹ ਹੋ ਗਿਆ ਤਾਂ ਮੈਂ ਪਹਿਲੀ ਛੱਡੀ ਵੀ ਮੰਗਵਾਵਾਂਗੀ । ਜੇ ਤੂੰ ਨਾ ਲਿਆਇਆ ਤਾਂ ਮੈਂ ਆਪ ਜਾ ਕੇ ਆਪਣੀ ਭੈਣ ਨੂੰ ਲਿਆਵਾਵਾਂਗੀ, ਉਹਦਾ ਕੀ ਕਸੂਰ ?"

"ਤੂੰ ਉਹਦੇ ਸੁਭਾਅ ਤੋਂ ਜਾਣੂੰ ਨਹੀਂ ।"

"ਮੈਂ ਆਪੇ ਜਾਣੂੰ ਹੋ ਜਾਂਗੀ । ਫੇਰ ਤੇਰੇ ਨੱਕ ਵਿੱਚ ਨਕੇਲ ਪਾਕੇ ਤੈਨੂੰ ਤੁਰਨੋ ਫਿਰਨੋ ਬੰਦ ਕਰਾਂਗੀਆਂ ।

ਉਹ ਦੋਵੇਂ ਹੱਸ ਪਏ । ਉਨਾਂ ਬੜੀ ਹੌਲੀ ਹੌਲੀ ਗੱਲਾਂ ਕੀਤੀਆ, ਜਿਹੜੀਆਂ ਚੁਬਾਰੇ ਤੋਂ ਬਾਹਰ ਦਮ ਘੁੱਟ ਕੇ ਮਰ ਜਾਂਦੀਆ ਰਹੀਆਂ ।

ਚੰਨੋ ਨੇ ਉਠਦਿਆਂ ਕਿਹਾ :

"ਚੰਗਾ ਮੈਂ ਜਾਂਦੀ ਹਾਂ ।"

"ਜਾਂਦੀ ਰਹੀ, ਮੈਂ ਅਜੇ ਪਹਾੜ ਜਿੱਡੀ ਰਾਤ ਕੱਢਣੀ ਏ ।"

"ਅੱਗੇ ਨੀ ਕਦੇ ਰਾਤ ਆਈ ?"

"ਤੈਨੂੰ ਹੁਣ ਕਿਵੇਂ ਦੱਸਾਂ, ਰਾਤਾਂ ਕਿਵੇਂ ਬੀਤਦੀਆ ਨੇ । ਪਰ ਤੂੰ ਖਰੀਆਂ ਕਰ ਕੇ ਮੇਰੇ ਭੁਲੇਖੇ ਲਾਹ ਦਿੱਤੇ ।"

"ਮੈਨੂੰ ਤੀਵੀਆਂ ਵਾਂਗ ਪੰਜ ਤਿੰਨ ਨੀ ਕਰਨੀ ਆਉਂਦੀ । ਗੱਲ ਸਿੱਧੀ ਤੇ ਸਾਫ ਹੋਣੀ ਚਾਹੀਦੀ ਐ ।

ਰੂਪ ਵੀ ਮੰਜੇ ਤੋਂ ਉੱਠ ਖਲੋਤਾ । ਉਸਦੇ ਲਹੂ ਦੀ ਹਰ ਬੂੰਦ ਪਿਆਰ-ਭੁੱਖ ਵਿੱਚ ਚਸਕ ਰਹੀ ਸੀ । ਉਸ ਚੰਨੋ ਨੂੰ ਆਪਣੇ ਮਨ ਦੀਆਂ ਸਮਝੌਤੀਆਂ ਦੇ ਉਲਟ ਬਾਹਾਂ ਵਿੱਚ ਵਲ ਲਿਆ । ਚੰਨੋ ਨੇ ਆਪਣੇ ਆਪ ਨੂੰ ਛੁਡਾਣ ਦਾ ਯਤਨ ਕੀਤਾ, ਪਰ ਲਹੂ ਉਸ ਦੇ ਸਰੀਰ ਵਿੱਚ ਵੀ ਤੇਜੀ ਨਾਲ ਵਗ ਨਿਕਲਿਆ । ਉਸ ਕੁਝ ਕਹਿਣਾ ਚਾਹਿਆ, ਪਰ ਉਸਦੇ ਬੁੱਲ ਫਰਕ ਕੇ ਹੀ ਰਹਿ ਗਏ । ਉਹ ਭਾਂਵੇ ਕਿੰਨੀ ਸਿਆਣੀ ਸੀ,

ਪਰ ਆਖਰ ਨੂੰ ਤਾਂ ਮੁਟਿਆਰ ਕੁੜੀ ਹੀ ਸੀ । ਗਲਵੱਕੜੀ ਤੋਂ ਹੋਸ਼ ਸੰਭਾਲਦਿਆਂ ਰੂਪ ਨੇ ਮੁਕੀ ਮਾਰੀ ਅਤੇ ਆਖਿਆ :

"ਜਾਹ ਪਰਾਂਹ ।" ਇਉਂ ਪਰਤੀਤ ਹੁੰਦਾ ਸੀ, ਜਿਵੇਂ ਚੰਨੋ ਤੇ ਰੂਪ ਇੱਕੋ ਸੱਚਾਈ ਦੇ ਵੱਖ-ਵੱਖ ਸਾਕਾਰ ਹਨ ।

ਰੌਂ ਗਿਆ (ਪਿਆਰ) ਹੱਡਾਂ ਵਿੱਚ ਸਾਰੇ

ਸੁੰਘਿਆ ਸੀ ਫੁੱਲ ਕਰ ਕੇ ।

ਭਾਗ : ਦਸਵਾਂ

ਢਿੱਲੇ ਹੋ ਗੇ ਗਰਦਨ ਦੇ ਮੂੰਗੇ

ਲਿੱਸੀ ਹੋ ਗੀ ਤੂੰ ਬਚਨੋ ।

ਮਰਦ, ਔਰਤ ਦੀ ਮੱਤ ਗਿੱਚੀ ਪਿੱਛੇ ਸਮਝਦਾ ਹੈ । ਭਾਂਵੇ ਇਸ ਕਥਨ ਵਿੱਚ ਇਸਤਰੀ ਤੇ ਬਹੁਤ ਜਿਆਦਤੀ ਕੀਤੀ ਗਈ ਹੈ, ਪਰ ਕਈ ਹਲਾਤਾਂ ਵਿੱਚ ਗੱਲ ਆਪਣੇ ਭਾਵਾਂ ਤੇ ਪੂਰੀ ਉਤਰਦੀ ਹੈ । ਜਗੀਰ ਦੀ ਘਰਵਾਲੀ ਨੰਦੋ ਨੇ ਬਚਨੋ ਕੋਲ ਸਹੇਲੀ ਸਮਝ ਕੇ ਸੰਤੀ ਦੀ ਜਮੀਨ ਲੈਣ ਵਾਲੀ ਗੱਲ ਦਾ ਭਾਂਡਾ ਭੰਨ ਦਿੱਤਾ । ਉਦੋਂ ਤਾਂ ਸੰਤੀ ਦੀ ਜਮੀਨ ਲੈਣ ਵਾਲੀ ਗੱਲ ਤੇ ਉਸ ਖਾਸ ਧਿਆਨ ਨਾ ਦਿੱਤਾ, ਪਰ ਉਸਦੇ ਚਲੀ ਜਾਣ ਪਿੱਛੋਂ ਜਦ ਉਹ ਹਾਰੇ ਵਿੱਚ ਦੁੱਧ ਤੱਤਾ ਕਰ ਰਹੀ ਸੀ, ਉਸ ਨੂੰ ਸੋਚ ਫੁਰੀ, 'ਰੂਪ ਨੂੰ ਜਮੀਨ ਦੀ ਕੀ ਲੋੜ ਸੀ ?"ਸੰਤੀ ਵਿੱਚੇ ਵਿੱਚ ਕੋਈ ਕਾਰਾ ਨਾ ਕਰਵਾ ਦੇਵੇ । ਪਾਥੀਆ ਦਾ ਧੂੰਆਂ ਹਾਰੇ ਵਿੱਚੋਂ ਵਰੋਲੇ ਬਣ ਬਣ ਬਾਹਰ ਆ ਰਿਹਾ ਸੀ । ਅੱਜ ਮਿਲ ਲੈਣ ਦੇ ਮਰ ਜਾਣੇ ਨੂੰ । ਪੁੱਛੂੰਗੀ ਨਾ ਕਿਸੇ ਦੀ ਜਮੀਨ, ਕਿਸੇ ਦੀ ਰੰਨ, ਤੂੰ ਕੁਥਾਂ ਟੰਗਾਂ ਭੰਨਾਉਂਦਾ ਏਂ । ਤੈਥੋਂ ਘਰ ਜੀਰ ਕੇ ਨਹੀਂ ਖਾਧਾ ਜਾਂਦਾ ।' ਉਹ ਰੂਪ ਦੇ ਕੰਡਾ ਵੱਜਾ ਨਹੀਂ ਸੀ ਸਹਾਰ ਸਕਦੀ । ਉਸ ਨੂੰ ਸਦਾ ਇਹੀ ਡਰ ਖਾਈ ਜਾਂਦਾ ਕਿ ਰੂਪ ਉਸਤੋਂ ਕਿਤੇ ਖੁਸ ਨਾ ਜਾਵੇ । ਇਸਦਾ ਕਿਸੇ ਨਾਲ ਵੈਰ ਨਾ ਪੈ ਜਾਏ, ਕੱਲੀ ਜਾਨ ਏ, ਆਹੀ ਤਾਂ ਉਸਦੇ ਖਾਣ ਪੀਣ ਦੇ ਦਿਨ ਏ ।

ਅੱਜ ਕਪੂਰਿਆਂ ਤੋਂ ਆਇਆਂ ਰੂਪ ਨੂੰ ਚਾਰ ਦਿਨ ਹੋ ਗਏ ਸਨ । ਬਚਨੋ ਦੇ ਦਿਲ ਉਸ ਬਾਰੇ ਇੱਕ ਚੜਦੀ ਇੱਕ ਲਹਿੰਦੀ ਸੀ । ਹੁਣ ਰੂਪ ਕਸੂਤੇ ਪੈਰ ਚੱਕਣ ਲੱਗ ਪਿਆ ਏ, ਔਖਾ ਹੋਵੇਗਾ । ਸੰਤੀ ਦੀ ਜਮੀਨ.......ਹੂੰ ਸੰਤੀ । ਉਸਦਾ ਚਿਹਰਾ ਰੋਹ, ਗੁੱਸੇ ਤੇ ਸ਼ੱਕ ਵਿੱਚ ਤਣ ਗਿਆ । ਫਿਰ ਉਸ ਮੁਸਕਾਮਦਿਆਂ ਕਿਹਾ, ' ਇਹ ਨਹੀਂ ਹੋ ਸਕਦਾ ।" ਸੰਤੀ ਤੇ ਰੂਪ.....ਅਨਹੋਣੀ । ਹਾਂ....ਪਰ ਨੰਦੋ ਨੇ ਇਹਦੀ ਭਤੀਜੀ ਸ਼ਾਮੋ ਦੀ ਗੱਲ ਰੜਕਾਈ ਸੀ । ਸੱਚੀਂ, ਮਰਦ ਦਾ ਵਸਾਹ ਵੀ ਕੀ ਏ ? ਜਦੋਂ ਖਰੀਆਂ ਖਰੀਆਂ ਸੁਣਾਉਂਦੀ ਆਂ, ਫਿਰ ਤਾਂ ਹੱਸਣ ਲੱਗ ਜੂ । ਬੜਾ ਖਚਰਾ ਏ ਕੋਹੜੀ ।

ਬਚਨੋ ਰਾਜੀ ਦੇ ਘਰ ਵਿਚ ਦੀ ਰੂਪ ਕੋਲ ਆ ਗਈ । ਆਥਣ ਵੇਲੇ ਨੂੰ ਹੀ ਉਸਨੂੰ ਕੰਧ ਤੋਂ ਉਤਰਦੀ ਨੂੰ ਇੱਕ ਗਵਾਂਢਣ ਨੇ ਵੇਖ ਲਿਆ । ਗਵਾਂਢਣ ਕੋਠੇ ਤੇ ਸੁੱਕਾ ਪਾਇਆ ਪੀਹਣਾ ਲਾਹੁਣ ਚੜੀ ਸੀ । ਬਚਨੋ ਨੇ ਉਸਨੂੰ ਦੇਖਿਆ ਨਹੀਂ ਸੀ । ਇਹ ਵੀ ਕਿਸ ਤਰਾਂ ਹੋ ਸਕਦਾ ਸੀ, ਬਚਨੋ ਦੀ ਹੁਸ਼ਿਆਰੀ ਸਾਰੀ ਦੁਨੀਆਂ ਦੀ ਹੀ ਤਾੜ ਰੱਖਦੀ ? ਪਰ ਮਲਾਹਜੇਦਾਰੀ ਦੀ ਆੜ ਵਿੱਚ ਉਸਦੇ ਚੋਰ ਹੋਏ ਦਿਲ ਨੇ, ਨੇੜ ਤੇੜ ਦੇ ਸਭ ਘਰਾਂ ਨਾਲ ਮਿੱਠਿਆਂ ਹੱਸ ਖੇਡ ਕੇ ਇੱਕ ਪਰਕਾਰ ਦੀ ਮਿੱਤਰਤਾ ਪੈਦਾ ਕੀਤੀ ਹੋਈ ਸੀ । ਨਵੇਕਲੇ ਉਸਦੀਆਂ ਹਾਣੀ ਗਵਾਂਢਣਾਂ ਉਸਨੂੰ ਰੂਪ ਨਾਲ ਯਾਰੀ ਦੀਆਂ ਟਕੋਰਾਂ ਮਾਰਦੀਆਂ । ਵਾਸਤਵ ਵਿੱਚ ਕਈਆਂ ਨੂੰ ਉਸਦੀ ਯਾਰੀ ਤੇ ਰਸ਼ਕ ਆਉਂਦਾ । ਉਹ ਕਿਸੇ ਦਾ ਵੀ ਭੋਰਾ ਗਿਲਾ ਨਾ ਕਰਦੀ, ਸਗੋਂ ਹੱਸ ਕੇ ਸਾਰੀਆਂ ਨੂੰ ਪਰਸੰਨ ਕਰ ਲੈਂਦੀ । ਪਰ ਅੰਦਰੋਂ ਉਨਾਂ ਦੀਆਂ ਅਣੀ-ਚੋਭਾਂ ਬੜੇ ਸੁਆਦ ਨਾ ਮਾਣਦੀ । ਰੂਪ ਵਿਹੜੇ ਵਿੱਚ ਪਸ਼ੂਆਂ ਨੂੰ ਪੱਠੇ ਪਾ ਰਿਹਾ ਸੀ । ਸੇਂਜੀ ਨਾਲ ਭਰਿਆ ਟੋਕਰਾ ਉਸਦੇ ਲੱਕ ਨਾਲ ਲੱਗਿਆ ਹੋਇਆ ਸੀ । ਬਚਨੋ ਨੂੰ ਵੇਖ ਕੇ ਉਸਨੇ ਬਲਦਾਂ ਦੀ ਖੁਰਲੀ ਵਿੱਚ ਟੋਕਰਾ ਉਲਟਾ ਦਿੱਤਾ । ਬਚਨੋ ਨੂੰ ਕੰਧ ਤੋਂ ਉਤਾਰ ਕੇ ਉਸ ਬਾਹਰਲਾ ਕੁੰਡਾ ਮਾਰ ਦਿੱਤਾ । ਉਸ ਆਉਂਦਿਆਂ ਹੀ ਚੁੱਪ-ਚਾਪ ਤੇ ਭਰੀ ਪਿਤੀ ਬਚਨੋ ਤੋਂ ਪੁੱਛਿਆ :

"ਕਿਉਂ ਸਰਦਾਰਨੀਏ ਕੀ ਹਾ ਏ ?"

"ਹਾਲ ਤੇਰਾ ਸਰਦਾਰਾ ਜਿਹੜਾ ਹਰੀਆਂ ਚਰਦਾ ਫਿਰਦਾ ਏਂ, ਮੇਰਾ ਘਰੇ ਸੜਦੀ ਦਾ ਕਿਹੜਾ ਹਾਲ ?"

"ਅੱਜ ਤਾਂ ਲੋਹੜੇ ਦੀਆਂ ਚੜੀਆਂ ਨੇ ।"

"ਫੇਰ ਤੈਨੂੰ ਕੀ ?"

"ਮੈਨੂੰ ਹੈ ਤਾਂਹੀ ਪੁੱਛਦਾਂ ਆਂ ।" ਰੂਪ ਨੇ ਉਸਨੂੰ ਮੋਢਿਆਂ ਤੋਂ ਹਿਲਾਉਂਦਿਆਂ ਕਿਹਾ, "ਨਹੀਂ ਹੋਰ ਨਾ ਕਿਸੇ ਨੂੰ ਪੁੱਛ ਲਿਆ ।

"ਨਹੀਂ ਪੁੱਛਿਆ ਤਾਂ ਪੁੱਛ ਲੇਂਗਾ ।" ਬਚਨੋ ਨੇ ਉਸਦੇ ਦੋਵੇਂ ਹੱਥ ਮੋਢਿਆਂ ਤੋਂ ਝਟਕ ਦਿੱਤੇ । "ਅੱਜ ਤੈਨੂੰ ਕੀਹਨੇ ਬੱਤੀ ਸੀਖ ਦਿੱਤੀ ?"

"ਮੈਨੂੰ ਕੌਣ ਜਾਇਖਾਨਾ ਸਖਾਉਣ ਵਾਲਾ ਜੰਮਿਆ । ਇਹ ਤੂੰ ਈ ਗੋਰਾ ਬਲਦ ਏਂ ਜੀਹਨੇ ਫੜਿਆ ਤੇ ਵਾਹ ਲਿਆ ।"

ਰੂਪ ਨੂੰ ਗੋਰਾ ਬਲਦ ਆਖਣ ਤੇ ਬੜਾ ਗੁੱਸਾ ਆਇਆ, ਫਿਰ ਵਿੱਚੇ ਵਿੱਚ ਪੀ ਗਿਆ ।

"ਮੈਨੂੰ ਤਾਂ ਕਿਸੇ ਨੇ ਕੁਝ ਨਹੀਂ ਆਖਿਆ ।"

"ਕਪੂਰੀਂ ਮੁੜ ਮੁੜ ਕਾਹਤੋਂ ਗੇੜੇ ਵਜਦੇ ਐ ?" ਬਚਨੋ ਦੇ ਸ਼ਬਦਾਂ ਚੋਂ ਕੌੜੀਆਂ ਮਿਰਚਾਂ ਦੀ ਭਵਕ ਆ ਰਹੀ ਸੀ ।

ਰੂਪ ਨੇ ਫੋਕਿਆਂ ਹੱਸਦਿਆਂ ਉੱਤਰ ਦਿੱਤਾ :

"ਲੈ ਤਾਂ ਇਹੋ ਗੱਲ ਸੀ ਜੱਟੀਏ ਗੁੱਸੇ ਦੀ ।" ਮੈਂ ਕਿਹਾ ਖਣੀ ਕੀ ਆਫਤ ਆ ਪਈ । ਸੰਤੀ ਦੀ ਜਮੀਨ ਮਾਮਲੇ ਤੇ ਲਈ ਐ ।

"ਤੇਰੇ ਜਮੀਨ ਦਾ ਘਾਟਾ ਸੀ, ਤੈਨੂੰ ਕੀ ਲੋੜ ਸੀ ?"

"ਜਗੀਰ ਹੋਰਾਂ ਕੋਲ ਥੋੜੀ ਸੀ, ਉਹਨਾਂ ਖਾਤਰ ਲਈ ਐ ।"

"ਜਮੀਨ ਤੋਂ ਬਿਨਾ ਹੋਰ ਨਹੀਂ ਸੀ ਕੋਈ ਕੰਮ ।"

"ਨਹੀਂ ।"

"ਖਾਹ ਮੇਰੀ ਸੌਂਹ ।"

"ਮੈਨੂੰ ਤੇਰੀ ਸੌਂਹ ।" ਰੂਪ ਕਾਹਲੀ ਚ ਸੌਂਹ ਖਾ ਗਿਆ । ਐਵੇਂ ਤੈਨੂੰ ਭਰਮ ਵੱਢ ਵੱਢ ਖਾਂਦੈ ।

"ਮੇਰੀ ਤਾਂ ਸਰਦਾਰਾ ਰੱਤ ਸੁੱਕਦੀ ਐ ਸੰਸਾ ਕਰਦੀ ਦੀ, ਤੇਰੇ ਯਾਦ ਈ ਨੀ ।" ਬਚਨੋ ਨੇ ਸਾਰਾ ਗੁੱਸਾ ਭੁਲਾ ਦਿੱਤਾ ।

"ਅੱਗੇ ਤੂੰ ਭੜਮੱਲ ਕਦੋਂ ਸੀ ?"

"ਨਹੀਂ, ਸੌਂਹ ਭਰਾ ਦੀ, ਮੈਂ ਅੱਗੇ ਨਾਲੋਂ ਬਹੁਤ ਮਾੜੀ ਹੋ ਗਈ ਆਂ ।"

"ਹੁਣ ਤੂੰ ਮਾੜੀ ਹੋਣਾਂ ਏਂ, ਕਿਹੜਾ ਤੇਰੀ ਜਵਾਨੀ ਨੂੰ ਨਿੱਤ ਵਾਰ ਆਉਂਦਾ ਏ ?"

ਰੂਪ ਨੇ ਜਾਣ ਕੇ ਚੋਭਵੀਂ ਟਕੋਰ ਮਾਰੀ । ਬਚਨੋ ਗੁੱਸੇ ਤੇ ਤਲਖੀ ਵਿੱਚ ਸੜੀ ਰੱਸੀ ਵਾਂਗ ਵੱਟ ਖਾ ਗਈ । ਉਸਦੇ ਉੱਠਦੇ ਜਜਬਾਤ ਵਿੱਚੇ ਵਿੱਚ ਘੁੰਡ ਮੋੜ ਗਏ । ਜਿਵੇਂ ਪੁੰਗਰਦੀ ਖੇਤੀ ਮੀਂਹ ਨਾਲ ਕਰੰਡ ਹੋ ਜਾਂਦੀ ਹੈ । ਸਿਆਣਾ ਕਿਸਾਨ ਸੁਹਾਗੇ ਨਾਲ ਆਕੜੀ ਧਰਤੀ ਦੀ ਸਾਰੀ ਸਿਕਰੀ ਤੋੜ ਦਿੰਦਾ ਹੈ ਅਤੇ ਅਕਰ ਧਰਤੀ ਦਾ ਮੂੰਹ ਪੋਲਾ ਹੋ ਜਾਣ ਤੇ ਬਾਹਰ ਆ ਜਾਂਦੇ ਹਨ । ਬਚਨੋ ਨੇ ਵੀ ਹਵਾ ਦਾ ਰੁਖ ਵੇਖ ਕੇ ਓਹਲਾ ਕਰ ਲਿਆ । ਉਹ ਰੂਪ ਦੀਆਂ ਰੁਚੀਆਂ ਨੂੰ ਆਪਣੇ ਲਈ ਵਰਤਣਾ ਚਾਹੁੰਦੀ ਸੀ । ਜਿੱਥੇ ਉਹ ਅਨੁਸਾਰੀ ਹੋ ਕੇ ਨਹੀਂ ਤੁਰਦਾ ਸੀ, ਉੱਥੇ ਉਹ ਮੌਕਾ ਤਾੜ ਕੇ ਝੱਟ ਲਿਫ ਜਾਂਦੀ ਸੀ । ਉਸ ਅਜਿਹੀਆਂ ਮਿੱਠੀਆਂ ਮਾਰ ਕੇ ਰੂਪ ਨੂੰ ਭਰਮਾਇਆ ਸੀ ।

ਕਈਆਂ ਹਲਾਤਾਂ ਵਿੱਚ ਮਿੱਠੀ ਗੁੱਸੈਲੀ ਵਾਰਤਾਲਾਪ ਪਿਆਰ ਦੀ ਖਿੱਚ ਵਧੇਰੇ ਕਰ ਦੇਂਦੀ ਹੈ । ਉਨਾਂ ਦੀ ਪਿਆਰ ਖਿੱਚ ਕਾਮਨਾ ਬਣ ਕੇ ਜਿੰਦਗੀ ਦੇ ਪਰ ਨੋਚ ਰਹੀ ਸੀ । ਕਾਮਨਾ ਦਰਿਆ ਦੀਆਂ ਸਿਰ ਤਲਵਾਇਆਂ-ਡਿੱਗਦੀਆਂ ਧਾਰਾਂ ਹਨ ; ਜਿਹੜੀਆਂ ਦਿਲ ਦਿਮਾਗ ਨੂੰ ਗੰਧਲਾ ਕਰ ਦੇਣ ਦੀ ਥਾਂ ਜਿੰਦਗੀ ਦੇ ਕਿਨਾਰੇ ਵੀ ਖਾਰਦੀਆਂ ਹਨ । ਪਰ ਨਿਸ਼ਕਾਮ ਪਿਆਰ ਦੇ ਸਾਗਰ ਵਿੱਚ ਜਿੰਦਗੀ ਦੀ ਕਿਸ਼ਤੀ

ਹਨੇਰਾ ਚੀਰ ਕੇ ਵੀ ਆਪਣੇ ਪਰਭਾਤ ਕਿਨਾਰੇ ਲੱਭ ਲੈਂਦੀ ਹੈ । ਜਿੰਦਗੀ ਪਿਆਰ ਦੀ ਅਮੋੜ ਆਸ਼ਕ ਹੈ । ਪਰ ਕਾਮਨਾ ਪਿਆਰ ਨੂੰ ਕਤਲ ਕਰਦੀ ਹੈ ਅਤੇ ਇੱਛਾ ਰਹਿਤ ਭਾਵਨਾ ਮੋਈਆਂ ਜਵਾਨੀਆਂ ਅਤੇ ਸੁੱਕੀਆਂ ਹਿੱਕੜੀਆਂ ਵਿੱਚ ਸਦਾਬਹਾਰ ਹਸਾਂਦੀ ਹੈ । ਤਜਰਬਾ ਮਨੁੱਖ ਦੇ ਅਮਲਾਂ ਵਿੱਚ ਹਕੀਕਤ ਦੀਆਂ ਬਾਛਾ ਖੋਲਦਾ ਹੈ ਅਤੇ ਭੁਲੇਖਿਆਂ ਦੀ ਚੁੰਨੀ ਦੇ ਆਖਰੀ ਕੱਚੇ ਤੰਦ ਨੂੰ ਵੀ ਤੋੜ ਸੁੱਟਦੀ ਹੈ । ਇਹੋ ਵੱਡਾ ਕਾਰਨ ਸੀ ਕਿ ਰੂਪ ਤੇ ਬਚਨੋ ਇੱਕ ਦੂਜੇ ਦੀ ਗਲਵੱਕੜੀ ਵਿੱਚ ਵੀ ਓਪਰੇ ਓਪਰੇ ਜਾਪਦੇ ਸਨ ਅਤੇ ਨਫਰਤ ਦਾ ਅੰਕੁਰ ਅੰਦਰੇ ਅੰਦਰ ਸੁੰਦਕ ਰਿਹਾ ਸੀ । ਸੁਭਾਵਿਕ ਪਿਆਰ, ਪਰਕਿਰਤੀ ਨੂੰ ਪਰਕਿਰਤੀ, ਅਤੇ ਰੂਹ ਨੂੰ ਰੂਹ ਵਿੱਚ ਓਤ-ਪੋਤ ਕਰ ਦੇਂਦਾ ਹੈ ਅਤੇ ਇੱਕ ਅਜਿਹੀ ਖਿੱਚ ਨੂੰ ਜਨਮ ਦੇਂਦਾ ਹੈ, ਜਿਸ ਵਿੱਚ ਹਰ ਪਰਕਾਰ ਦਾ ਕਬਜਾ ਤੇ ਮੰਗ ਖਤਮ ਹੋ ਜਾਂਦੇ ਹਨ ਅਤੇ ਸੁਆਦ ਸੁਆਦ ਛਾਇਆ ਰਹਿੰਦਾ ਹੈ ।

ਬਚਨੋ ਵੱਖੀ ਪਰਨੇ ਰੂਪ ਦੀ ਹਿੱਕ ਤੇ ਉੱਲਰੀ ਪਈ ਸੀ । ਉਸ ਦੀਆਂ ਅੱਖਾਂ ਵਿੱਚ ਪਿਆਰ ਦੀ ਸਦਾ-ਭੁੱਖ ਸੜ ਰਹੀ ਸੀ । ਉਸ ਦੇ ਬਅੱਖਾਂ ਦੀ ਖਾਮੋਸ਼ ਛੇੜ-ਛਾੜ ਰੂਪ ਦੇ ਬੁੱਲਾ ਨੂੰ ਮੁਸਕਾਉਣ ਲਈ ਮਜਬੂਰ ਕਰ ਰਹੀ ਸੀ । ਭਟਕਦੀ ਕਾਮਨਾ ਦਾ ਟਕਰਾਅ, ਸਿੱਟੇ ਦੇ ਤੌਰ ਤੇ ਖਿਣਕ ਸੁਖ ਨੂੰ ਜਰੂਰ ਜਨਮ ਦੇਂਦਾ ਹੈ, ਪਰ ਕੋਈ ਅੱਗ ਤੇਲ ਨਾਲ ਨਹੀਂ ਬੁਝ ਸਕਦੀ । ਬਚਨੋ ਰੂਪ ਨੂੰ ਇਉਂ ਤੱਕ ਰਹੀ ਸੀ, ਜਿਵੇਂ ਉਸ ਦੀਆਂ ਤਿੱਖੀਆਂ ਨਜਰਾਂ ਰੂਪ ਦੀ ਕਿਲੇ ਵਰਗੀ ਹਿੱਕ ਨੂੰ ਤੋੜ ਕੇ ਦਿਲ ਦਾ ਤਖਤ ਮੱਲਣਾ ਚਾਹੁੰਦੀਆਮ ਸਨ । ਪਰ ਕਿੱਕਰ ਦੀਆਂ ਬੋਡੀਆਂ ਸੂਲਾਂ ਸੰਗਮਰਮਰ ਦੀਆਂ ਸਿਲਾਂ ਦਾ ਕੀ ਵਿਗਾੜ ਸਕਦੀਆਂ ਹਨ ? ਰੂਪ ਦੀ ਹਿੱਕ ਚਾਨਣ ਨਾਲ ਭਰਪੁਰ ਸੀ, ਬਾਹਾਂ ਵਿੱਚ ਆਇਆ ਹਨੇਰਾ ਦਿਲ ਦੀ ਚਾਨਣ ਏਕਤਾ ਨੂੰ ਕੀਕਰ ਤੋੜਦਾ ? ਅਸਲ ਵਿੱਚ ਫਿਤਰਤ ਦੀ ਕਮਜੋਰ ਇੱਛਾ ਰਾਹੂ ਬਣ ਕੇ ਵਫਾਦਾਰ ਚੰਨ ਨੂੰ ਗਹਿਣ ਲਾ ਗਈ ਸੀ ।

ਬਚਨੋ ਨੇ ਰੂਪ ਦੀਆਂ ਸੱਖਣੀਆਂ ਉਂਗਲਾ ਵੇਖ ਕੇ ਕਿਹਾ :

"ਮੇਰੀ ਛਾਪ ਕਿੱਥੇ ਹੈ ?"

"ਉਹ ਤਾਂ ਕਿਸੇ ਨੂੰ ਨਿਸ਼ਾਨੀ ਦੇ ਦਿੱਤੀ ।"

"ਅੜਿਆ ਸੁਆਹ ਕਰਦਾ ਹੁੰਦਾ ਏਂ, ਕਦੇ ਸੱਚ ਵੀ ਦੱਸਿਆ ਕਰ ।"

"ਉਹਦੀ ਤਾਂ ਸ਼ਰਾਬ ਪੀ ਲੀ ਮੁੰਡਿਆਂ ਨਾਲ, "

"ਮੈਨੂੰ ਅੱਗੇ ਈ ਪਤਾ ਸੀ ਤੈਨੂੰ ਯਾਂ ਜਿਹੜਾ ਮਰਜੀ ਏ ਚੋ ਲੇ, ਤੈਥਓਂ ਪੂਰੀ.....?"

"ਹੈ ਗੀ ਓ ਹੈ ਗੀ । ਬੂਕਣ ਡਹੀ ਏਂ, ਤੇਰਾ ਜੇਰਾਬ ਈ ਵੇਖਣਾ ਈ ਸੀ ।"

"ਮੇਰਾ ਤੀਂਵੀ ਮਾਨੀ ਦਾ ਕੀ ਜੋਰ ਹੋਣਾ ਸੀ ।"

"ਆਕੜਨ ਨੂੰ ਤਾਂ ਬੀਹਾਂ ਅਰਗੀ ਏਂ ।"

ਬਚਨੋ ਹਾਰ ਕੇ ਮਾਮੂਲੀ ਛਿੱਥੀ ਪੈ ਗਈ । ਉਂਝ ਔਰਤਾਂ ਦੀ ਫਿਤਰਤ ਆਪਣੀ ਦਿੱਤੀ ਨਿਸ਼ਾਨੀ ਨੂੰ ਪਰੇਮੀ ਕੋਲੋਂ ਪਰੇ ਨਹੀਂ ਸਹਾਰ ਸਕਦੀ । ਨਿਸ਼ਾਨੀ ਅਦਲ-ਬਦਲ ਹੋ ਜਾਣ ਅਤੇ ਗਵਾਚ ਜਾਣ ਨਾਲ ਉਸਦੇ ਪਿਆਰ ਸੰਬੰਧ ਤੇ ਬਦਸ਼ਗਨੀ ਦਾ ਅਸਰ ਹੋ ਜਾਂਦਾ ਹੈ । ਨਿਸ਼ਾਨੀ ਪਰੇਮੀ ਦੀ ਯਾਦ ਲਗਨ ਨੂੰ ਟੁੱਟਣ ਨਹੀਂ ਦੇਂਦੀ ਅਤੇ ਪਿਆਰ ਦੀ ਗੁੱਡੀ ਤੁਣਕੇ ਮਾਰਦੀ ਰਹਿੰਦੀ ਨੈ । ਰੂਪ ਨੇ ਹੱਸਦਿਆਂ ਆਖਿਆ :

"ਮੇਰੀ ਤਾਂ ਹੁਣ ਮਹਿੰ ਭੱਜ ਗਈ, ਧੜੀ ਬੀਹ ਸੇਰ ਘਿਓ ਤਾਂ ਦੇ ?"

"ਘਿਓ ਤੋਂ ਤਾਂ ਨਹੀਂ ਮੁਕਰਦੀ, ਪਰ ਹੱਸਦਾ ਕਿਉਂ ਏਂ ? ਸਰਦਾਰ ਜੀ, ਮੈਂ ਨੀ ਛੋਟੀ ਮੋਟੀ ਚੀਜ ਤੋਂ ਮੂੰਹ ਮੋੜਦੀ, ਤੂੰ ਅੰਤਰੇ ਲੈਣਾਂ ਏਂ ।"

"ਨਹੀਂ ਬੱਲੀ ਇਹ ਗੱਲ ਨੀ, ਸੌਂਹ ਗਊ ਦੀ । ਸੇਰ ਘਿਓ ਨੀ ਘਰ, ਭਾਂਵੇ ਆਲੇ ਵਿੱਚ ਵੇਖ ਲਾ ।"

"ਹੋ ਪਤੰਦਰਾਂ ਦੀ ਢਾਣੀ ਲਿਆ ਕੇ ਉੜਦੂ ਪਾਇਆ ਕਰ ।"

"ਤੈਨੂੰ ਬੀਹ ਆਰੀ ਆਖਿਆ ਕਿ ਸਾਕ ਕਰਾ ਦੇ । ਤੀਵੀਂ ਆਈ ਤੋ ਅਗਲਾ ਆਪ ਈ ਸ਼ਰਮ ਦਾ ਮਾਰਿਆ ਨਹੀਂ ਆਉਂਦਾ ।

ਬਾਹਰਲੇ ਬਾਰ ਨੂੰ ਕਿਸੇ ਨੇ ਧੱਕਾ ਮਾਰਿਆ ਤੇ ਅਵਾਜ ਮਾਰੀ :

"ਓ ਰੂਪ"

"ਕੀ ਆਹਨਾ ਏਂ" ਰੂਪ ਨੇ ਉੱਤਰ ਦਿੱਤਾ। "ਬਾਰ ਖੋਲ"

ਰੂਪ ਨੇ ਕਾਕੇ ਦਾ ਬੋਲ ਪਛਾਣ ਲਿਆ। ਉਸਨੇ ਬਚਨੋ ਨੂੰ ਛੋਹ ਨਾਲ ਕੰਧ ਚੜਾ ਦਿੱਤਾ। ਕਾਕੇ ਨੇ ਫਿਰ ਅਵਾਜ ਮਾਰੀ। ਓਦੋਂ ਨੂੰ ਰੂਪ ਨੇ ਜਾ ਕੇ ਕੁੰਡਾ ਖੋਲ ਦਿੱਤਾ।

"ਐਨਾ ਚਿਰ ਕੀ ਕਰਦਾ ਰਿਹਾ ਏਂ ?"

"ਕੁਛ ਨੀ, ਕਰਨਾ ਕੀ ਸੀ। ਯਾਰ ਅੱਜ ਤਾਂ ਚਿੱਤ ਢਿੱਲਾ ਜਿਹਾ ਏ। ਉਸ ਆਪਣੇ ਉੱਤਰ ਵਿੱਚ ਕਈ ਵਲ ਖਾਂਦਿਆ ਕਿਹਾ।

"ਮੈਂ ਤੇਰੇ ਨਾਲ ਸਲਾਹ ਕਰਨ ਆਇਆ ਆਂ।" ਕਾਕੇ ਨੇ ਟਕੂਏ ਵਾਲੀ ਡਾਂਗ ਦੇ ਇੱਕ ਸਿਰੇ ਤੇ ਭਾਰ ਦੇਂਦਿਆਂ ਕਿਹਾ, "ਜਮੀਨ ਤਾਂ ਆਪਾਂ ਲਿਖਾ ਈ ਲਈ ਐ, ਫੇਰ ਪਰਸੋਂ ਦੀਆਂ ਕਣੀਆਂ ਨਾਲ ਵਿਹਲੀ ਦੋ ਘੁਮਾਂ ਹਲਾਂ ਨਾਲ ਵੱਤ ਆਈ ਨਾ ਵਾਹ ਲਈਏ। ਗੱਲ ਤਾਂ ਅਗਵਾੜ ਵਿੱਚ ਖਿੰਡ ਹੀ ਗਈ ਏ।

"ਗੱਲ ਤਾਂ ਤੇਰੀ ਦਿਲ ਲਗਦੀ ਏ।"

"ਜੇ ਸਾਲਾ ਬਾਹਰ ਖੇਤ ਆ ਕੇ ਅੜੀ-ਫੜੀ ਕਰੂ ਤਾਂ ਦੋ ਹੁਲਾਂ ਮਾਰ ਕੇ ਕੱਠਾ ਕਰ ਦਿਆਂਗੇ।

ਜਮੀਨ ਲੈ ਲੈਣ ਦੀ ਗੱਲ ਸਾਰੇ ਅਗਵਾੜ ਵਿੱਚ ਖਿੱਲਰ ਗਈ ਸੀ। ਜਿਉਣਾ ਇਨਾਂ ਦੀ ਸਾਰੀ ਗੱਲ ਦੀ ਵਿੰਗੇ ਟੇਢੇ ਢੰਗ ਨਾਲ ਸਾਰੀ ਕਨਸੋ ਲੈ ਲੈਂਦਾ ਸੀ। ਪਹਿਲੋਂ ਉਸ ਆਪਣੇ ਖਾਣ-ਪੀਣ ਆਲੇ ਯਾਰਾਂ ਗੁੱਟਾਂ ਕੋਲ ਗੱਲ ਛੇੜੀ। ਅਸਲ ਵਿੱਚ ਉਹ ਉਹਨਾਂ ਤੋਂ ਲੜਨ ਲਈ ਸਹਾਇਤਾ ਲੱਭ ਰਿਹਾ ਸੀ। ਉਹ ਸਾਰੇ ਛਾਉਂ ਮਾਉਂ ਹੋ ਗਏ। ਬਿਗਾਨੇ ਫੱਟੇ ਵਿੱਚ ਕੌਣ ਲੱਤ ਅੜਾਉਂਦਾ ਏ।

ਜਿਉਣਾ ਜਮੀਨ ਛੱਡਣੀ ਨਹੀਂ ਚਾਹੁੰਦਾ ਸੀ। ਪਿਛਲੇ ਸਾਲ ਤਿੰਨ ਸੌ ਮਣ ਪੱਕੇ ਦਾਣੇ ਹੋ ਗਏ ਸੀ, ਐਤਕੀਂ ਇਸ ਤੋਂ ਵੀ ਬਹੁਤਿਆਂ ਦੀ ਆਸ ਸੀ। ਬਾਰਾਂ ਘੁਮਾਂ ਕਣਕ ਗੋਡੇ ਗੋਡੇ ਖਾਂਦੀ ਖਲੋਤੀ ਸੀ ਅਤੇ ਅੱਠ ਨੌਂ ਘੁਮਾਂ ਵੇਜੜ ਤੇ ਛੋਲੇ ਰਲੇ ਮਿਲੇ ਸਨ। ਕੋਈ ਢੋਅ ਮੇਲ ਨਾ ਜੁੜਦਾ ਵੇਖ ਕੇ ਉਹ ਪੁਲਸ ਦੇ ਚਰਨੀ ਜਾ ਪਿਆ। ਚੌਧਰੀ ਰਾਹੀਂ ਥਾਣੇਦਾਰ ਨੇ ਜਿਉਣੇ ਦੀ ਲਵੇਰੀ ਮੱਝ ਦੁੱਧ ਪੀਣ ਲਈ ਮੰਗਵਾ ਲਈ।

ਅਗਲੇ ਦਿਨ ਰੂਪ ਹੋਰਾਂ ਕਪਾਹ ਤੇ ਬਾਜਰੇ ਵਾਲੇ ਵੱਢ ਵਿੱਚ ਤਿੰਨ ਹਲ ਜੁੜਵਾ ਦਿੱਤਾ। ਉਨਾਂ ਨੂੰ ਉੱਕੀ ਆਸ ਨਹੀਂ ਸੀ ਕਿ ਜਿਉਣਾ ਬੰਦੇ ਲੈ ਕੇ ਲੜਨ ਆਵੇਗਾ। ਇਨਾਂ ਨੂੰ ਸਰੋਤ ਮਿਲ ਗਈ ਸੀ ਕਿ ਜਿਉਣਾ ਹੱਥ ਪੈਰ ਮਾਰ ਕੇ ਹੌਲਾ ਗਿਆ ਏ। ਉਸ ਦੇ ਸਕੇ ਵੀ ਉਸਨੂੰ ਲੜਾਈ ਵਿੱਚ ਸਹਾਇਤਾ ਦੇਣ ਲਈ ਤਿਆਰ ਨਹੀਂ ਹੋਏ ਸਨ। ਫਿਰ ਵੀ ਰੂਪ ਤੇ ਚਾਰ ਪੰਜ ਹੋਰ ਗੱਭਰੂ ਨੇੜੇ ਹੀ ਬੇਰੀਆਂ ਦੀ ਪਾਲ ਵਿੱਚ ਲੁਕ ਕੇ ਬੈਠੇ ਸਨ। ਹਲ ਵਗ ਰਹੇ ਸਨ ਅਤੇ ਹਲਾਂ ਅੱਗੇ ਬਰੂ ਦੀਆਂ ਲੰਮੀਆਂ ਜੜਾਂ ਤੇ ਖੱਬਲ ਦੀਆਮ ਧਰਤੀ ਤੇ ਵਿਛੀਆਂ ਤਿੜਾਂ ਟੁੱਟ ਟੁੱਟ ਜਾਂਦੀਆਂ। ਧਰਤੀ ਦੀਆਂ ਸੁੰਡੀਆਮ ਨੂੰ ਕਾਂ ਝਪਟਾ ਮਾਰ ਮਾਰ ਕੇ ਚੁੱਕ ਰਹੇ ਸਨ। ਕਾਕੇ ਨੇ ਜੈਲੋ ਨੂੰ ਛੇੜਨ ਦੇ ਬਹਾਨੇ ਨਾਲ ਆਖਿਆ :

"ਜੈਲੋ, ਉਹ ਫਿਰ ਤਖਾਣਾਂ ਦੀ ਬਹੁਟੀ, ਲੌਂਗ ਤੇ ਸੰਧੂਰ ਭੁੱਕ ਕੇ ਰੰਨ ਮਾਰਦੀ ਛੱਪੜ ਦੇ ਗੇੜੇ, ਹੁਣ ਨੀ ਕਿਤੇ ਮਿਲੀ।"

"ਜਾਹ ਸਾਲਿਆ ਓਦਣ ਜੁੱਤੀਆਂ ਈ ਪੁਆ ਦਿੱਤੀਆਂ ਸੀ। ਹਟ ਮਾਰ ਜੇ ਤੂੰ ਨਾਰਿਆ, ਪਾੜਾ ਛੱਡ ਗਿਆਂ ਏਂ। ਜੈਲੋ ਰੱਸਾ ਖਿੱਚ ਕੇ ਨਾਰੇ ਬਲਦ ਨੂੰ ਘੂਰਨ ਲੱਗ ਪਿਆ।

"ਬਾਈ ਰੇਲ ਨੂੰ ਚੱਲੀ ਐਤਕੀਂ।" ਕਾਕੇ ਨੇ ਅੱਗੇ ਹਲ ਵਾਹੁੰਦੇ ਜਗੀਰ ਨੂੰ ਕਿਹਾ, " ਹਲਾ ਬਈ ਗੋਰਿਆ ਜਿਉਣ ਜੋਗਿਆ ਬਈ ਸ਼ਾਬਾਸ਼। ਤੇਰੀ ਮਾਂ ਜੀਵੇ ਕਰਮਾਂ ਵਾਲੀ। ਤੱਤਾ ਤੱਤਾ, ਸਦਕੇ।

"ਤਖਾਣ ਕੁਹਾੜੇ ਨਾਲ ਖਲਪਾੜਾਂ ਕਰ ਦੇਣਗੇ, ਪਤਾ ਲੱਗ ਜੂ ਫੇਰ ਆਸ਼ਕੀ ਮਾਸ਼ੂਕੀ ਦਾ ", ਜਗੀਰ ਨੇ ਵੱਡੇ ਹੋਣ ਦੀ ਹੈਸੀਅਤ ਨਾਲ ਕਿਹਾ।

"ਅੱਜ ਤੈਨੂੰ ਮੈਂ ਬੁਲਾ ਕੇ ਵਖਾਊਂ। ਕੱਢ ਲਏ ਜਿਹੜੀਆਂ ਗਾਹਲਾਂ ਕੱਢਦੀ ਐ, ਗਾਲਾਂ ਨਾਲ ਕਿਹੜੀ ਲੱਤ ਭੱਜਣ ਲੱਗੀ ਏ। ਜਿੰਨਾ ਚਿਰ ਕਿਸੇ ਕੰਮ ਮਗਰ ਹੱਥ ਧੋ ਕੇ ਨਹੀਂ ਪੈਂਦੇ ਓਨਾਂ ਚਿਰ ਕੰਮ ਨਹੀਂ ਬਣਦਾ। ਕਾਕੇ ਨੇ ਰੋਹਬ ਨਾਲ ਜੈਲੋ ਨੂੰ ਆਖਿਆ। "ਊਂ ਤਖਾਣੀ ਲਾਲੜੀ ਵਰਗੀ ਪਈ ਐ ਕੁ ਨੀ।"

"ਆਪਾਂ ਨੂੰ ਕੀ ਭਾ । ਆਪਣੇ ਨਾਲੋਂ ਤਾਂ ਟੁੱਟੀ ਜੀ ਕੱਛ ਵਾਲਾ ਨੜਾ ਤਖਾਣ ਈ ਚੰਗਾ ਏ । ਆਪਾਂ ਜੱਟਾਂ ਦੇ ਕਾਹਨੂੰ ਜੰਮਣਾ ਸੀ, ਏਦੂੰ ਤਾਂ ਗੱਜਣ ਤਖਾਣ ਦੇ ਘਰ ਜੰਮਦੇ, ਵਿਆਹੇ ਤਾਂ ਜਾਂਦੇ ।ਕੁਦਰਤੀ ਜਜਬਾਤੀ ਖਿੱਚ ਉਨਾਂ ਨੂੰ ਜਾਤਾਂ ਦੇ ਸਬ ਹੱਦਾ-ਬੰਨੇ ਕੁੱਦ ਕੇ ਔਰਤ ਤੱਕ ਲੈ ਗਈ, ਜਿਸ ਨੂੰ ਉਨਾਂ ਦਾ ਅੰਦਰ ਬਾਹਰ ਬੁਰੀ ਤਰਾਂ ਤਰਸ ਰਿਹਾ ਸੀ ।

"ਓ ਸਾਲਿਆ ਲੰਡੇ ਦਿਆ, ਮੁੜ ਆ ਉਰੇ ਕਿੱਥੇ ਲੈ ਗਿਆਂ ਏਂ ।" ਜਗੀਰ ਨੇ 'ਫਾਅੜ' ਕਰਦੀ ਪਰਾਣੀ ਉਤਲੇ ਬਲਦ ਦੇ ਕੱਢ ਮਾਰੀ ।

"ਮੋੜਾ ਖਾ ਬਈ ਸੋਨਿਆ, "ਜੈਲੋ ਨੇ ਬਲਦ ਨੂੰ ਤਾੜ ਕੇ ਬੋਲੀ ਪਾਈ :

"ਆਟਾ ਬਈ ਆਟਾ ਗੁੰਨਦੀ ਦੇ ਹਿਲਦੇ ਵਾਲੇ,

ਤੁਰਦੀ ਦੀ ਮਛਲੀ ਹਿਲੇ ਹਾਏ "

ਕਾਕੇ ਨੇ ਵਾਰੀ ਲੈਂਦਿਆਂ ਚੁੱਕ ਲਈ :

ਕੱਚੇ ਦੁੱਧ ਹੋ ਦੁੱਧ ਨੂੰ ਜਾਗ ਨਾ ਲਾਵਾਂ,

ਝਾਕਾਂ ਯਾਰ ਦੀਆਮ ।"

"ਸਿਆੜ ਚ ਹਲ ਪਾ ਗਿਆ ਏਂ, ਅੰਨਾਂ ਹੋਇਆ ਏਂ ।" ਜੈਲੋ ਨੇ ਕਾਕੇ ਦੀ ਵਹਾਈ ਵਿੱਚ ਨੁਕਸ ਕੱਢਦਿਆਂ ਕਿਹਾ ।

"ਸਾਲਿਓ ਕਰਦੇ ਨੀ ਚੁੱਪ, ਕੋਈ ਰੋਟੀ ਵਾਲੀ ਆਊਂਦੀ ਹਿਊ । ਜਗੀਰ ਨੇ ਪਿੰਡ ਵੱਲ ਤੱਕਦਿਆਂ ਕਿਹਾ ।

"ਬਾਈ ਬੋਲੀਆਂ ਦਾ ਹੀ ਆਸਰਾ ਹੈ ਛੜਿਆਂ ਨੂੰ । ਲੈ ਨਹੀਂ ਪਾਉਂਦੇ ਜੇ ਕਿਤੇ ਤੇਰੀ ਨੰਦੋ ਆਉਂਦੀ ਏ " ਕਾਕੇ ਨੇ ਕਿਹਾ ।

"ਪਿੰਡ ਵੱਲੋਂ ਸਿਪਾਹੀ ਆਉਂਦੇ ਐ ।

"ਹਾਂ" ਜੈਲੋ ਨੇ ਹਲ ਰੋਕਦਿਆਂ ਧਿਆਨ ਨਾਲ ਵੇਖਿਆ, "ਜਿਉਣਾ ਵੀ ਨਾਲ ਏ ।"

"ਸਾਲੇ ਲੰਡੇ ਦੇ ਨੇ ਲੇਦ ਤਾਂ ਭੰਨੀ ਨਾ, ਮੱਥਾ ਲਾਉਣ ਜੋਗਾ ਤਾਂ ਨੀ ਨਾ ਰਿਹਾ । ਪੁਲਸ ਆਪਣਾ ਕੀ ਵਗਾੜ ਦੂ ", ਜਗੀਰ ਨੇ ਹਲ ਚੋਂ ਗੀਲਾ ਕੱਢਦਿਆਂ ਕਿਹਾ ।

ਉਹ ਚੁੱਪ ਕਰਕੇ ਹਲ ਵਾਹੀ ਗਏ । ਤਿੰਨ ਸਿਪਾਹੀ ਜਿਉਣੇ ਸਮੇਤ ਖੇਤ ਵਿੱਚ ਆ ਗਏ । ਉਹਨਾ ਹਰਨਾੜੀਆਂ ਦੇ ਅੱਗੇ ਹੋ ਕੇ ਹਲ ਡੱਕ ਦਿੱਤੇ । ਉਹ ਤਿੰਨੇ ਹਲ ਦੀਆਂ ਥੀਲੀਆਂ ਛੱਡ ਕੇ ਬਾਹਰ ਆ ਗਏ । ਰੁਕੇ ਬਲਦ ਪਿਸ਼ਾਬ ਕਰਨ ਲੱਗੇ । ਜਗੀਰ ਨੇ ਪਰਾਣੀ ਦੀ ਟਕੋਰ ਨਾਲ ਜੁੱਤੀ ਚੋਂ ਮਿੱਟੀ ਝਾੜਦਿਆਂ ਆਖਿਆ :

"ਕੀ ਗੱਲ ਐ ਜਮਾਦਾਰਾ ?"

"ਪਿੰਡ ਨੂੰ ਚੱਲੋ, ਥਾਣੇਦਾਰ ਸਾਹਬ ਆਇਆ ਏ ਤੇ ਤੁਹਾਨੂੰ ਸੱਦਿਆ ਏ " ਇੱਕ ਸਿੱਖ ਸਿਪਾਹੀ ਨੇ ਬਿਨਾ ਔਖਾ ਹੋਣ ਤੇ ਗਾਹਲ ਦੇਣ ਤੋਂ ਕਿਹਾ ।

ਏਨੇ ਚਿਰ ਨੂੰ ਰੂਪ ਵੀ ਆ ਗਿਆ । ਉਸ ਵੀ ਜਗੀਰ ਵਾਲਾ ਸਵਾਲ ਦੁਹਰਾਇਆ । ਜਗੀਰ ਨੇ ਉਸਨੂੰ ਦੱਸਿਆ :

"ਠਾਣੇਦਾਰ ਨੇ ਸੱਦਿਆ ।"

"ਚਲੋ ਜੇ ਠਾਣੇਦਾਰ ਨੇ ਸੱਦੇ ਆ ਤਾਂ ਜਾਣਾ ਨਹੀਂ । ਹਲ ਛੱਡ ਦਿਓ ਸਵੇਰੇ ਵਾਹ ਲਵਾਂਗੇ ।

ਜਿਉਣਾ ਚੁੱਪ-ਚਾਪ ਖਲੋਤਾ ਰਿਹਾ । ਹਾਲੀਆਂ ਨੇ ਕਿੱਲੀਆਂ ਸੰਨਿਆਂ ਵਿੱਚੋਂ ਕੱਢ ਕੇ ਪੰਜਾਲੀ ਦੀ ਰੱਸੀ ਨਾਲ ਬੰਨੀਆਂ । ਮੁਨਿਆਂ ਵਿੱਚੋਂਚੌਆਂ ਨੂੰ ਉਖੇੜਿਆ ਅਤੇ ਹਲਾ ਨੂੰ ਪੰਜਾਲੀ ਵਿਚਕਾਰ ਲਮਕਦੇ ਨਾੜਿਆਂ ਵਿੱਚ ਪਾ ਦਿੱਤਾ । ਵਾਹੀ ਜਾ ਚੁੱਕੀ ਪੈਲੀ ਵਿੱਚੋਂ ਘਾਹ ਧੁੱਪ ਦੇ ਸੇਕ ਨਾਲ ਕੁਮਲਾਉਂਦਾ ਜਾ ਰਿਹਾ ਸੀ । ਮੋਢਿਆਂ ਤੇ ਚੌਆਂ ਧਰੀ, ਸੱਜੇ ਹੱਥ ਪਰਾਣੀਆਂ ਫੜੀ, ਉਨਾਂ ਤੱਤਾ ਤੱਤਾ ਆਖਦਿਆਂ

ਹਰਨਾੜੀਆਂ ਨੂੰ ਪਿੰਡ ਦੇ ਪੈਹੇ ਪਾ ਦਿੱਤਾ ।

ਦੋਂਹ ਸਿਪਾਹੀਆਂ ਦੇ ਮੋਢਿਆਂ ਤੇ ਰਾਇਫਲਾਂ ਚੁੱਕੀਂ ਹੋਈਆਂ ਸਨ । ਕਿਸਾਨ ਅਤੇ ਸਿਪਾਹੀ, ਚੌਅ ਅਤੇ ਬੰਦੂਕ ਵਿੱਚ ਜਿੰਦਗੀ ਮੌਤ ਜਿੰਨਾ ਫਰਕ ਹੈ । ਲਿਸ਼ਕਦੇ ਫਾਲੇ ਨਾਲ ਚੌਅ ਜਿੰਦਗੀ ਦੇ ਭੁੱਖੇ ਢਿੱਡ ਨੂੰ ਰੋਟੀ ਨਾਲ ਭਰਦੀ ਹੈ ਅਤੇ ਰਾਇਫਲ ਦਾ ਕਾਲਾ ਮੂੰਹ ਜਜਬਿਆਂ ਭਰੀ ਹਿੱਕ ਨੂੰ ਗੋਲੀ ਨਾਲ ਦਾਗਦਾ ਹੈ । ਕਿਸਾਨ ਜਿੰਦਗੀ ਦੀ ਉਸਾਰੀ ਕਰਦੇ ਹਨ ਅਤੇ ਸਿਪਾਹੀ ਜਿੰਦਗੀ ਤੇ ਉਸਦੀ ਤੇ ਉਸਦੀ ਰੋਮਾਂਚ-ਕਲਾ ਨੂੰ ਢਾਹੁੰਦੇ ਤੇ ਲਤਾੜਦੇ ਹਨ । ਅਫਸੋਸ, ਜਿੰਦਗੀ ਤੇ ਹਕੂਮਤ ਉਹ ਕਰ ਰਹੇ ਹਨ, ਜਿਹੜੇ ਬਣਾਉਣਾ ਕੁਝ ਵੀ ਨਹੀਂ ਜਾਣਦੇ, ਅਤੇ ਤਬਾਹ ਕਰਨ ਵਿੱਚ ਸਭਤੋਂ ਅੱਗੇ ਹੁੰਦੇ ਹਨ ।

ਜਿਉਣਾ ਕਾਕੇ ਵੱਲ ਵੇਖ ਕੇ ਰਾਹ ਵਿੱਚ ਖੰਘਿਆ ਅਤੇ ਸ਼ਰਾਰਤ ਨਾਲ ਮੁਸਕੁਰਾਇਆ ਜਿਵੇ ਕਹਿ ਰਿਹਾ ਹੋਵੇ ਵੇਖਿਆ ਮੇਰਾ ਹੱਥ, ਕਾਕੋ ਤੋ ਰਿਹਾ ਨਾ ਗਿਆ :

"ਤੇਰੀ ਓ ਮਾਂ ਦੀ.......।"

"ਓਛੋਹਰਾ ਕੀਕਰਦਾ ਏਂ ।" ਸਿਪਾਹੀ ਨੇ ਕਾਕੇ ਨੂੰ ਅੱਗੇ ਤੋਂ ਰੋਕਦਿਆਂ ਆਖਿਆ ।

"ਮੂੰਹ ਸੰਭਾਲ ਕੇ ਬੋਲ", ਜਿਉਣਾ ਸਿਪਾਹੀ ਦੀ ਸਹਾਇਤਾ ਅਨੁਭਵ ਕਰਦਾ ਬੋਲਿਆ ।

"ਜਿੰਨਾ ਚਿਰ ਤੇਰੇ ਵਲ ਨਹੀਂ ਕੱਢ ਲੈਂਦੇ ਬੱਚੂ ਓਨਾ ਚਿਰ.......।"

"ਕਿਉਂ ਭੌਂਖਦਾ ਏਂ ।" ਰੂਪ ਨੇ ਕਾਕੇ ਨੂੰ ਤਾੜਿਆ ।

"ਜਿਹੜਾ ਰੌਲਾ ਏ ਨਿਬੜ ਜੂਗਾ, ਕਾਹਦੇ ਲਈ ਬੋਲ ਵਿਗਾੜ ਕਰਦੇ ਓ ।" ਸਿੱਖ ਸਿਪਾਹੀ ਨੇ ਓਨਾਂ ਨੂੰ ਸ਼ਾਤ ਕਰਨ ਲਈ ਆਖਿਆ ।

ਉਹ ਵਿੱਚੇ ਵਿੱਚ ਘੂਰ-ਮਸੂਰੇ ਹੁੰਦੇ ਪਿੰਡ ਆ ਗਏ । ਰੂਪ ਨੇ ਸੋਚਿਆ, "ਜਿਉਣਾ ਪੁਲਸ ਨਾਲ ਗੰਢ ਤਰੁਪ ਕਰੀ ਫਿਰਦਾ । ਥਾਣੇਦਾਰ ਨੇ ਸਾਡੇ ਦਬਕਿਆਂ ਮੂੰਹ ਈ ਪੈਰ ਨਹੀਂ ਲੱਗਣ ਦੇਣੇ । ਥਾਣੇਦਾਰ ਕੋਲ ਜਾਣ ਤੋਂ ਅੱਗੋਂ ਉਹ ਆਪਣੇ ਗਿਆਨੀ ਯਾਰ ਨੂੰ ਮਿਲਿਆ ਅਤੇ ਸਾਰੀ ਗੱਲ ਆਦਿ ਤੋਂ ਅੰਤ ਤੱਕ ਸੁਣਾ ਦਿੱਤੀ । ਗਿਆਨੀ ਆਪਣੀ ਪਹਿਲੀ ਜਿੰਦਗੀ ਵਿੱਚ ਚੰਗੇ ਸੁਧਰੇ ਖਿਆਲਾਂ ਦਾ ਮਾਲਕ ਸੀ ਅਤੇ ਜਿੰਦਗੀ ਨੂੰ ਸਿਆਸੀ ਤੇ ਸਮਾਜੀ ਪਹਿਲੂ ਤੋਂ ਵਾਚ ਰਿਹਾ ਸੀ । ਉਸਦੀ ਰੂਪ ਨਾਲ ਪੜਦੇ ਰਹਿਣ ਤੋਂ ਦੋਸਤੀ ਪਈ ਸੀ । ਰੂਪ ਉਸਦੀ ਔਖੇ ਵੇਲੇ ਸਲਾਹ ਪੁੱਛਿਆ ਕਰਦਾ ਸੀ । ਗਿਆਨੀ ਨੇ ਸੋਚ ਕੇ ਕਿਹਾ :

"ਦੇਖ ਰੂਪ, ਗੱਲ ਮਾਮੂਲੀ ਹੈ । ਮਮੂਲੀ ਗੱਲਾਂ ਵਿਗੜ ਕੇ ਵੱਡੀਆਂ ਗਲਤੀਆਂ ਬਣ ਜਾਂਦੀਆ ਹਨ ਅਤੇ ਜਿੰਦਗੀ ਹਮੇਸ਼ਾ ਤਲਖ ਹੋ ਜਾਂਦੀ ਹੈ । ਜਮੀਨ ਤੁਸਾਂ ਮਾਮਲੇ ਤੇ ਲਿਖਵਾਈ ਹੈ ਅਤੇ ਕਾਨੂਨ ਅਨੁਸਾਰ ਤੁਹਾਡਾ ਕਬਜਾ ਨਮਾਣੀ ਤੋਂ ਅੱਗੇ ਨਹੀਂ ਬਣਦਾ । ਦੂਜੇ ਮੇਰੀ ਰਾਇ ਏ ਤੂੰ ਕੱਲਾ ਏਂ, ਕੋਈ ਭਰਾ ਭਾਈ ਨਹੀਂ । ਤੈਨੂੰ ਥੋੜੀ ਗੱਲ ਤੇ ਦੁਸ਼ਮਨੀ ਨਹੀਂ ਖਰੀਦਣੀ ਚਾਹੀਦੀ । ਆਪਣੇ ਭਾਈਚਾਰੇ ਚ ਦੁਸ਼ਮਣੀ ਪੈਦਾ ਕਰਕੇ ਅਸੀ ਕਿਸੇ ਤਰਾਂ ਵੀ ਜਿੰਦਗੀ ਦਾ ਸੁਆਦ ਨਹੀਂ ਮਾਣ ਸਕਦੇ । ਆਪਣੀ ਉਮਰ, ਰੂ, ਰੰਗ ਤੇ ਘਰ ਵੱਲ ਧਿਆਨ ਮਾਰ ਕੇ ਦੱਸ ਤੈਨੂੰ ਸ਼ਰੀਕਾ ਵਫਾ ਕਰਦਾ ਏ ?

ਰੂਪ ਬੁੱਲ ਟੁੱਕਦਾ ਆਪਣੇ ਆਪ ਦੀ ਪੜਤਾਲ ਲਈ ਮਜਬੂਰ ਹੋ ਗਿਆ । ਗਿਆਨੀ ਦੀਆਂ ਗੱਲਾਂ ਨੇ ਉਸਦੇ ਅੰਦਰ ਜੀਵਨ ਦੀ ਅਹਮਿਅਤ ਨੂੰ ਕਿੰਨਾ ਵਧਾ ਦਿੱਤਾ ਸੀ । ਮੁੜ ਉਸਦੇ ਦਿਮਾਗ ਵਿੱਚ ਜੜ ਜੱਟਾ ਵਾਲੇ ਖਿਆਲ ਉੱਠ ਖਲੋਤੇ ।

"ਬਾਈ ਲੋਕ ਆਖਣਗੇ, ਪਹਿਲਾਂ ਜਮੀਨ ਵਾਹੀ ਫੇਰ ਡਰਦੇ ਪਿੱਛੇ ਹਟ ਗਏ । ਇਹ ਨਮੋਛੀ ਵਾਲੀ ਗੱਲ ਹੈ । ਦੂਜੇ ਮੇਰੇ ਨਾਲ ਠਾਣੇਦਾਰ ਕੋਲ ਵੀ ਚੱਲ । ਸਾਡੇ ਉੱਤੇ ਤਾਂ ਉਸ ਐਵੇਂ ਈ ਰੋਹਬ ਪਾ ਲੈਣਾਂ ਏਂ, ਸਾਲਾ ਕਿਤੇ ਗਾਲੀਂ ਨਾ ਡਹਿ ਜਾਵੇ ।"

ਗਿਆਨੀ ਹੱਸ ਪਿਆ ਤੇ ਨਾਲ ਤੁਰ ਪਿਆ ।

"ਜੇ ਉਸਨੇ ਮੈਨੂੰ ਵੀ ਗਾਲਾਂ ਦਿੱਤੀਆਂ ।"

"ਪੁਲਸ ਵਾਲੇ ਬੜੇ ਹੁਸ਼ਿਆਰ ਹੁੰਦੇ ਆ, ਫਟ ਆਦਮੀ-ਕੁ-ਆਦਮੀ ਪਛਾਣ ਲੈਂਦੇ ਆ ।

"ਏਸੇ ਲਈ ਤਾਂ ਮੈਂ ਤੈਨੂੰ ਕੁਰਲਾ ਰਿਹਾਂ ਕਿ ਆਦਮੀ ਬਣ, ਤੇਰੇ ਵਰਗੇ ਕੰਮਾਂ ਦੀ ਆਸ ਇੱਕ ਮੂਰਖ ਤੋਂ ਹੋ ਸਕਦੀ ਹੈ, ਮਨੁੱਖ ਤੋਂ ਨਹੀਂ ।

"ਕੀ ਕਰੀਏ ਹੁਣ ਤਾਂ ਫਸ ਗਏ ।"

ਥਾਣੇਦਾਰ ਧਰਮਸ਼ਾਲਾ ਵਿੱਚ ਪਿੱਪਲ ਦੀ ਸ਼ਾਵੇ ਆਰਾਮ ਕੁਰਸੀ ਤੇ ਪਿਆ ਆਪਣੇ ਬੂਟ ਹਿਲਾ ਰਿਹਾ ਸੀ । ਰੂਪ ਤੇ ਗਿਆਨੀ ਨੇ ਵੀ ਸਤਿ ਸਿਰੀ ਅਕਾਲ ਜਾ ਬੁਲਾਈ । ਗਿਆਨੀ ਨੇੜੇ ਇੱਕ ਮੰਜੇ ਤੇ ਬਹਿ ਗਿਆ ਤੇ ਉਸ ਰੂਪ ਨੂੰ ਇਸ਼ਾਰੇ ਨਾਲ ਬਰਾਬਰ ਬਹਾ ਲਿਆ । ਜਿਉਣਾ ਦੋ ਕੁ ਨੰਬਰਦਾਰ ਅਤੇ ਚੌਧਰੀ ਆਦਿ ਪੰਜ ਸੱਤ ਆਦਮੀ ਹੋਰ ਵੀ ਮੰਜਿਆਂ ਉੱਤੇ ਬੈਠੇ ਸਨ । ਇੱਕ ਸਿਪਾਹੀ ਨੇ ਆਖਿਆ :

"ਜਨਾਬ ਰੂਪ ਆ ਗਿਆ ।"

ਹਾਂ ਭਾਈ ਕੌਣ ਹੈ ਰੂਪ ?" ਥਾਣੇਦਾਰ ਨੇ ਚੁੱਪੀ ਤਿੜਦਿਆਂ ਕਿਹਾ ।

"ਹਜ਼ੂਰ ਮੈਂ ਹਾਂ " ਰੂਪ ਨੇ ਉਠਦਿਆਂ ਸਲੂਟ ਮਾਰਿਆ ।

"ਤੁਮਨੇ ਜੀਵਣ ਸਿੰਘ ਕੀ ਜਮੀਨ ਮੇ ਹਲ ਕਿਉਂ ਚਲਾਇਆ ?"

"ਜਨਾਬ ਜਮੀਨ ਜਿਉਣ ਸਿੰਘ ਦੀ ਨਹੀਂ, ਮਾਲਕ ਸੰਤੀ ਹੈ ।"

"ਮੈਂ ਯਿਹ ਨਹੀਂ ਜਾਨਤਾ, ਤੁਮਨੇ ਕਿਸੀ ਕੀ ਜਮੀਨ ਮੇਂ ਹਲ ਕਿਉਂ ਜੋਤਾ ।"

ਜਮੀਨ ਚਾਹੇ ਕਿਸੀ ਕੀ ਹੋ, ਕਤਲ ਯਾ ਫਸਾਲ ਹੋ ਜਾਨੇ ਕਾ ਖਦਸ਼ਾ ਹੇ, ਇਸ ਲੀਏ ਸਬ ਕੋ ਹਥਕੜੀ ਲਗਾ ਕਰ ਲੇ ਜਾਉਂਗਾ ।

ਔਰ ਜਮਾਨਤੇ ਕਰਾ ਕੇ ਛੋਡੂੰਗਾ । ਔਰ ਸਬ ਸ਼ਰਾਰਤ ਤੇਰੀ ਹੈ ।

"ਜਨਾਬ ਅਸੀਂ ਜਮੀਨ ਐਂਵੇ ਨਹੀਂ ਵਾਹ ਰਹੇ, ਮਾਮਲੇ ਤੇ ਲਈ ਏ । ਤੁਸੀਂ ਆਹ ਰਸੀਦ ਵੇਖ ਸਕਦੇ ਹੋ । ਰੂਪ ਨੇ ਅੱਗੇ ਵਧ ਕੇ ਰਸੀਦ ਥਾਣੇਦਾਰ ਨੂੰ ਫੜਾ ਦਿੱਤੀ ।

ਥਾਣੇਦਾਰ ਰਸੀਦ ਵੇਖਣ ਲੱਗ ਗਿਆ । ਗਿਆਨੀ ਨੇ ਮੌਕਾ ਤਾੜ ਕੇ ਕਿਹਾ :

"ਜਨਾਮ ਮੈਂ ਕੁਝ ਅਰਜ ਕਰ ਸਕਦਾਂ"?"

"ਹਾਂ ਕਰੋ ਕਰੋ ਬੜੀ ਖੁਸ਼ੀ ਸੇ ।"

"ਮੁਆਮਲਾ ਐਡਾ ਵੱਡਾ ਨਹੀਂ ਕਿ ਨਜਿੱਠਿਆ ਨਾ ਜਾਵੇ । ਕਾਨੂਨ ਤੇ ਭਾਈਚਾਰੇ ਦੇ ਲਿਹਾਜ ਨਾਲ ਜਿਹੜਾ ਵੀ ਫੈਸਲਾ ਸਚਾਈ ਤੇ ਇਨਸਾਫ ਭਰਿਆ ਹੈ, ਲਾਗੂ ਕਰ ਦਿੱਤਾ ਜਾਵੇ ।

ਥਾਣੇਦਾਰ ਨੇ ਗਿਆਨੀ ਦੀ ਲਿਆਕਤ ਨੂੰ ਉਸ ਨਿਝਕ ਸ਼ਬਦਾਂ ਤੋਂ ਹੈਰਾਨੀ ਵਿੱਚ ਅਨੁਭਵ ਕੀਤਾ ।

"ਭਲਾ ਆਪ ਹੀ ਕੋਈ ਹਲ ਬਤਾਏਂ ?"

"ਮੇਰੀ ਨਾਕਸ ਸਮਝ ਵਿੱਚ ਤਾਂ ਇਹੀ ਆਉਂਦਾ ਏ । ਕਾਨੂਨ ਦੀ ਰੂ ਨਾਲ ਰੂਪ ਹੋਰੀ ਨਮਾਣੀ ਜਮੀਨ ਨੂੰ ਵਾਹ ਸਕਦੇ ਹਨ । ਨਮਾਣੀ ਤੱਕ ਜਿਉਣੇ ਦਾ ਕਬਜਾ ਮੰਨ ਲਿਆ ਜਾਵੇ, ਪਰ ਨਮਾਣੀ ਪਿੱਛੋਂ ਉਹ ਕੋਈ ਦਖਲ-ਅੰਦਾਜੀ ਨਾ ਕਰੇ । ਇਸ ਤਰਾਂ ਸਾਰਾ ਝਗੜਾ ਈ ਮੁੱਕ ਜਾਂਦਾ ਹੈ ।

ਥਾਣੇਦਾਰ ਨੂੰ ਇਹ ਨੇਕ ਰਾਏ ਪਸੰਦ ਆ ਗਈ । ਕੁਝ ਅਸਲੀਅਤ ਤੇ ਗਿਆਨੀ ਦੀ ਮਮੂਲੀ ਲਿਆਕਤ ਦਾ ਵੀ ਪਰਭਾਵ ਪੈ ਗਿਆ ।

"ਭਾਈ ਮੈਂ ਤੇ ਇਸ ਰਾਏ ਸੇ ਇਤਫਾਕ ਕਰਤਾ ਹੂੰ ।" ਨੰਬਰਦਾਰਾਂ ਵੱਲ ਮੂੰਹ ਕਰਕੇ ਪੁੱਛਿਆ, "ਤੁਮਾਰੀ ਕਿਆ ਰਏ ਹੈ ?"

"ਬਸ ਜੀ ਜੋ ਸਰਕਾਰ ਕਰਦੀ ਹੈ ਠੀਕ ਕਰਦੀ ਹੈ, " ਨੰਬਰਦਾਰਾਂ ਝੋਲੀ ਚੱਕਦਿਆਂ ਉੱਤਰ ਦਿੱਤਾ ।

"ਕਿਉਂ ਜੀਵਨ ਸਿੰਘ ?"

"ਜੀ ਜਿਹੜੇ ਮਾਮਲੇ ਤੇ ਇਹ ਜਮੀਨ ਲਿਆਏ ਐ, ਮੈਂ ਓਹੀ ਰੁਪਏ ਦਿੰਦਾ ਹਾਂ ।" ਜਿਉਣੇ ਨੇ ਬਾਜੀ ਹੱਥੋਂ ਜਾਂਦੀ ਵੇਖ ਕੇ ਆਖਰੀ ਦਾਅ ਮਾਰਿਆ ।

"ਨਹੀਂ ਜੀ ਅਸੀਂ ਇਹ ਜਮੀਨ ਆਪ ਵਾਹੁਣ ਵਾਸਤੇ ਲਈ ਐ ।" ਰੂਪ ਨੇ ਜਿਗਰੇ ਨਾਲ ਕਿਹਾ ।

"ਉਸਨੇ ਬੜੇ ਪਤੇ ਕੀ ਬਾਤ ਕੀ ਐ ।" ਥਾਣੇਦਾਰ ਨੇ ਗਿਆਨੀ ਵੱਲ ਦੇਖ ਕੇ ਜਿਉਣੇ ਨੂੰ ਕਿਹਾ, "ਨਮਾਣੀ ਤੱਕ ਜਮੀਨ ਆਪ ਕੀ, ਬਾਅਦ ਮੈਂ ਰੂਪ ਮਾਲਕ । ਅਗਰ ਆਪ ਦੋਨੋ ਮੈਂ ਕਿਸੀ ਨੇ ਝਗੜਾ ਕੀਆ ਤਾਂ ਫਿਰ ਤੋ ਜਮਾਨਤ ਕਰਾਏ ਬਗੈਰ ਨਾ ਛੋੜੂੰਗਾ, ਸਮਝ ਲੇ"

"ਬਸ ਜੀ ਸਰਕਾਰ ਨੇ ਠੀਕ ਕਰ ਦਿੱਤਾ ।" ਇੱਕ ਨੰਬਰਦਾਰ ਨੇ ਹਾਂ ਵਿੱਚ ਹਾਂ ਮਿਲਾਉਂਦਿਆਂ ਪਰੋੜਤਾ ਕੀਤੀ ।

"ਸਾਨੂੰ ਵੀ ਮਨਜ਼ੂਰ ਐ ਜੀ "ਰੂਪ ਨੇ ਵੀ ਗਿਆਨੀ ਦੇ ਇਸ਼ਾਰੇ ਨਾਲ ਹਾਮੀ ਭਰ ਦਿੱਤੀ ।

ਜਿਉਣਾ ਕਸੂਤਾ ਫਸ ਗਿਆ । ਚੌਧਰੀ ਵੀ ਚੱਲ ਚੁੱਕੇ ਕਾਰਤੂਸ ਵਾਂਗ ਕੱਖ ਨਾ ਸਵਾਰਿਆ । ਸਿਵਾਏ ਮਨ ਮਾਰ ਕੇ ਮੰਨ ਲੈਣ ਦੇ ਉਸ ਕੋਲ ਕੋਈ ਰਾਹ ਨਾ ਰਿਹਾ । ਪਰ ਜਮੀਨ ਖੁਸ ਜਾਣ ਕਰਕੇ ਉਹ ਅੰਦਰੋਂ ਸੜ ਬਲ ਕੇ ਕੋਲਾ ਹੋ ਗਿਆ । ਜਦ ਥਾਣੇਦਾਰ ਜਾਣ ਲੱਗਾ, ਤਦ ਜਿਉਣੇ ਤੇ ਚੌਧਰੀ ਨੇ ਗਿਆਨੀ ਬਾਰੇ ਚੁਗਲੀ ਖਾਧੀ :

"ਜੀ ਉਹ ਕਾਂਗਰਸੀਆ ਏ, ਨਾਲੇ ਪਿੰਡ ਵਿੱਚ ਇੱਕ ਕਮੇਟੀ ਬਣਾਈ ਫਿਰਦਾ ਏ ।"

"ਹੱਛਾ ਯਿਹ ਬਾਤ ਹੈ ?"

"ਜੀ ਸਰਕਾਰ ਦੇ ਉਲਟ ਲਕਚਰ ਵੀ ਕਰਦਾ ਏ ।"

"ਕਬੀ ਮੌਕਾ ਮਿਲਾ ਤੇ ਰਗੜ ਦੇਂਗੇ ।"

ਜਿਉਣਾਂ ਤੇ ਚੌਧਰੀ ਅਸਲੋਂ ਚਿੱਲੇ ਜਿਹੇ ਹੋ ਕੇ ਵਾਪਸ ਮੁੜ ਆਏ ਅਤੇ ਥਾਣੇਦਾਰ ਚੌਂਕੀ ਚਲਿਆ ਗਿਆ ।

ਕੀ ਬਣਦਾ ਛੱਪੜੀਏ ਤੇਰਾ,

ਸੰਨ ਦਰਿਆਵਾਂ ਦੇ ।

## ਭਾਗ : ਗਿਆਰਵਾਂ

ਗੱਡੀ ਵਾਲਿਆ ਵੇ ਅੜਬ ਤਖਾਣਾ,

ਕੁੜੀਆਂ ਨੂੰ ਮਿਲ ਲੈਣ ਦੇ ।

ਹਰ ਕੁੜੀ ਦਾ ਆਪਣੇ ਪਿੰਡ ਦੇ ਗੱਭਰੂ ਨਾਲ ਕੀਤਾ ਪਿਆਰ ਆਖਰ ਅਧੂਰਾ ਰਹਿ ਜਾਂਦਾ ਹੈ, ਭਾਂਵੇ ਸੌਂਹਾਂ ਤੇ ਵਰਨਾ ਦੀਆਂ ਪੀਡੀਆਂ ਗੰਢਾਂ ਨੇ ਤੋੜ ਜਿੰਦਗੀ ਤੱਕ ਨਿਭਾਉਣ ਦਾ ਇਰਾਦਾ ਬਣਾਇਆ ਹੋਵੇ । ਇਨਾਂ ਇਰਾਦਿਆਂ ਨੂੰ ਵਲਵਲੇ ਜਨਮ ਦੇਂਦੇ ਹਨ, ਜਿਹੜੇ ਅੱਲੜ ਹੋਣ ਨਾਲ ਮਾਸੂਮ ਵੀ ਹੁੰਦੇ ਹਨ । ਕੁੜੀ ਦੀ ਜਵਾਨੀ ਭਾਂਵੇ ਛੱਲਾਂ ਭਰਿਆ ਦਰਿਆ ਹੋਵੇ, ਪਰਭਾਤ ਭਖਦਾ ਹੁਸਨ ਅਤੇ ਕਿੰਨੇ ਹੀ ਕੋਮਲ ਤੇ ਪਵਿੱਤਰ ਅਰਮਾਨਾਂ ਦੀ ਉਹ ਮਾਲਕ ਹੋਵੇ, ਉਸ ਦੇ ਅਹਿਸਾਸ ਦੀ ਕਿਸੇ ਨੂੰ ਪਰਵਾਹ ਨਹੀਂ ਹੁੰਦੀ । ਆਖਰ ਕਲੀਆਂ ਨੂੰ ਬਜਰ ਪੱਥਰਾਂ ਨਾਲ ਟਕਰਾਉਣਾ ਹੁੰਦਾ ਹੈ । ਸਮਾਜ ਦਾ ਪਹਾੜ ਭਾਰ ਉਨਾਂ ਦੀ ਮਾਸੂਮ ਕੋਮਲਤਾ ਦਰੜ ਕੇ ਅੱਗੇ ਲੰਘ ਜਾਂਦਾ ਹੈ । ਮੂੜ ਮਾਪੇ ਆਪਣੇ ਆਪ ਵਿੱਚ ਜਬਰ ਹਨ, ਜਿਹੜਾ ਬੱਚਿਆਂ ਉੱਤੇ ਤਰਸ ਦੀ ਉਦਾਰਤਾ ਦੀ ਸ਼ਕਲ ਵਿੱਚ ਲਾਗੂ ਕਰਦੇ ਹਨ । ਕਮਜੋਰ ਤੇ ਛੋਟੇ, ਵੱਡਿਆਂ ਦੇ ਹੁਕਮ ਪਾਲਣ ਲਈ ਹੁੰਦੇ ਹਨ ।

ਸ਼ਾਮੋ ਦੀ ਜੰਞ ਵੀ ਘੋੜੀਆਂ, ਬੋਤਿਆਂ ਤੇ ਰੱਥਾਂ ਉੱਤੇ ਸ਼ਿੰਗਾਰੀ ਆ ਗਈ । ਵਾਜੇ ਵਾਲਿਆਂ ਦਾ ਬੇਸੁਰਾ ਸ਼ੋਰ ਪਿੰਡ ਦੇ ਸੁੱਤੇ ਮਾਹੌਲ ਨੂੰ

ਹਲੂਣ ਰਿਹਾ ਸੀ । ਗੱਭਰੂ ਜਾਨੀਆਂ ਨੇ, ਜਿਹੜੇ ਤਿੱਖੀਆਂ ਤੇ ਚਲਾਕ ਘੋੜੀਆਂ ਤੇ ਸਵਾਰ ਸਨ, ਪਿੰਡ ਨੂੰ ਵਲਿਆ । ਘੋੜੀਆਂ ਦੇ ਗੋਡਿਆਂ ਨਾਲ ਬੱਧੀਆਂ ਝਾਂਜਰਾਂ ਦੀ ਛਣਕਾਰ ਹਿਰਦੇ ਦੇ ਅਰਮਾਨਾਂ ਨੂੰ ਤੜਪਾ ਰਹੀ ਸੀ । ਨੱਚਦੀਆਂ ਘੋੜੀਆਂ ਮੁੜ ਧਰਮਸ਼ਾਲਾ ਅੱਗੇ ਆ ਰੁਕੀਆਂ, ਜਿੱਥੇ ਪਿੰਡ ਦੀ ਪੰਚੈਤ ਵੀ ਜੁੜੀ ਖਲੋਤੀ ਸੀ । ਲਾਗੀਆਂ ਨੇ ਮੰਜੇ ਡਾਹੁਣੇ ਸ਼ੁਰੂ ਕਰ ਦਿੱਤੇ ਅਤੇ ਕਾਮਿਆਂ ਨੇ ਸਵਾਰੀਆਂ ਨੂੰ ਫੜ ਲਿਆ ।

ਪਿੰਡ ਦਾ ਇਕੱਠ ਆਈ ਜੰਞ ਨੂੰ ਵੇਖ ਰਿਹਾ ਸੀ, ਜਿਸ ਵਿੱਚ ਦਿਆਲਾ ਵੀ ਮਸੋਸੀ ਵੱਟੀ ਖਲੋਤਾ ਸੀ । ਉਸਨੂੰ ਇਉਂ ਮਹਿਸੂਸ ਹੋ ਰਿਹਾ ਸੀ, ਜਿਵੇਂ ਸਾਰੀ ਜੰਞ ਦੀ ਸਵਾਰੀਆਂ ਉਸਨੂੰ ਮਿੱਧ ਕੇ ਲੰਘ ਰਹੀਆਂ ਹੋਣ । ਉਹ ਦਿਲ ਦਾ ਪੱਥਰ ਵਰਗਾ ਕਰੜਾ ਸੀ ਪਰ ਪਿਆਰ ਦੀ ਗਰਮੀ ਤਾਂ ਚਟਾਨਾਂ ਨੂੰ ਵੀ ਪਾੜ ਸੁੱਟਦੀ ਹੈ । ਭਾਵੇਂ ਉਹ ਦਿਲ ਦਾ ਕਿੰਨਾ ਹੀ ਸਖਤ ਰੋੜ ਸੀ ਪਰ ਫਿਰ ਵੀ ਇੱਕ ਗੱਭਰੂ ਮਰਦ ਸੀ, ਜਿਸ ਦਾ ਦਿਲ ਲਹੂ ਸੀ । ਉਹ ਦੀਵੇ ਦੇ ਤੇਲ ਵਾਂਗ ਕਿਸ ਤਰਾਂ ਮੱਚਣੋ ਰਹਿ ਸਕਦਾ ਸੀ । ਉਸ ਪਰਾਹੁਣੇ ਦੀ ਛੋਟੀ ਉਮਰ ਵੇਖ ਕੇ ਮਨ ਵਿੱਚ ਗਾਲ ਕੱਢੀ । ਗੁੱਸੇ ਤੇ ਨਫਰਤ ਨਾਲ ਭਰਿਆ ਉਹ ਘਰ ਨੂੰ ਮੁੜ ਆਇਆ ਅਤੇ ਸ਼ਰਾਬ ਪੀਣੀ ਸ਼ੁਰੂ ਕਰ ਦਿੱਤੀ । ਉਸ ਦੀਆਂ ਅੱਖਾਂ ਵਿੱਚ ਪਾਣੀ ਨਹੀਂ ਸੀ, ਬੁੱਲ ਜੁੜੇ ਹੋਏ ਸਨ ਪਰ ਫਿਰ ਵੀ ਉਹ ਰੋ ਰਿਹਾ ਸੀ । ਉਸ ਦਾ ਅੰਦਰ ਵੱਢੀਦਾ ਜਾ ਰਿਹਾ ਸੀ । ਉਹ ਆਪਣੇ ਜਖਮਾਂ ਤੇ ਸ਼ਰਾਬ ਦੇ ਫਹੇ ਰੱਖ-ਰੱਖ ਆਰਾਮ ਲੱਭ ਰਿਹਾ ਸੀ, ਉਸ ਦੇ ਬੂਹੇ ਅੱਗੇ ਖਲੋਤੀ ਨਿੰਮ ਦਾ ਬੂਰ ਪੁਰੇ ਦੀ ਹਨੇਰੀ ਨੇ ਕਦੋਂ ਦਾ ਝਾੜ ਸੁੱਟਿਆ ਸੀ ।

ਸ਼ਾਮੋ ਦੇ ਦਿਲ ਵੀ ਵੱਟ ਪੈ-ਪੈ ਜਾਂਦੇ ਸਨ । ਇਹ ਪਿਆਰ ਦਾ ਸਬੰਧ ਸੀ, ਜਿਸਨੂੰ ਫਿਤਰਤ ਦੇ ਚੁੰਮਣਾ ਨੇ ਪੈਦਾ ਕਰਕੇ ਪਰਵਾਨ ਚੜ੍ਹਾਇਆ ਸੀ । ਕੋਈ ਯਾਦ ਕਰਨ ਦੇ ਯਤਨ ਨਾਲ ਯਾਦ ਨਹੀਂ ਆਉਂਦਾ ਅਤੇ ਭੁਲਾਇਆਂ ਨਹੀਂ ਭੁੱਲਦਾ । ਜੋ ਸੁਤੇ ਸਿੱਧ ਦਿਲ ਵਿੱਚ ਆ ਗਿਆ ਉਹ ਦਿਲ ਨੇ ਅਪਣਾ ਲਿਆ । ਜਿਸ ਦੀ ਗੁੰਜਾਇਸ਼ ਨਹੀਂ, ਉਹ ਅਣਹੋਂਦ ਨੂੰ ਲੱਭ ਰਿਹਾ ਹੈ । ਪਰ ਜਿਸ ਨੂੰ ਕੁਦਰਤ ਦੀ ਬਖਸ਼ਿਸ਼ ਹਸਾਉਂਦੀ ਹੈ, ਉਸ ਨੂੰ ਸਮਾਜ ਦੀ ਧੰਗੇੜ ਰੋਣ ਲਈ ਮਜਬੂਰ ਕਰਦੀ ਹੈ । ਬੇਦਰਦ ਕੈਂਚੀ ਦਿਲ ਦੇ ਬਾਗ ਦੀਆਂ ਸਧਰਾਂ ਦਾ ਕੁਤਰਾ ਕਰ ਸੁੱਟਦੀ ਹੈ ਮਨੁੱਖ ਦੀਆਂ ਗਲਤ ਕਦਰਾਂ ਇਸ ਤਰਾਂ ਮਾਸੂਮ ਜਿੰਦਗੀ ਨੂੰ ਪਰਚਾਉਣ ਦਾ ਯਤਨ ਕਰਦੀਆਂ ਹਨ, ਜਿਵੇਂ ਦੀਵੇ ਦੀ ਲਾਟ ਪਤੰਗੇ ਦੇ ਪਰਾਂ ਨਾਲ ਪਿਆਰ ਕਰਦੀ ਹੈ । ਮਾਪਿਆਂ ਦੀ ਜਿੰਦਗੀ ਬਾਰੇ ਚੋਣ ਤੇ ਅਕਲ ਦਾਦੇ ਪੜਦਾਦੇ ਤੋਂ ਪਰਸਪਰ ਸਬੰਧ ਕਰਕੇ ਓਸੇ ਘਾਸੇ ਵਿੱਚ ਦੀ ਤੁਰੀ ਆ ਰਹੀ ਹੈ ਜਿਸ ਵਿੱਚ ਹੋਣੀ ਦੇ ਪਹੀਏ ਖੁਦ ਉਨਾਂ ਮਿੱਧ ਦਿੱਤੇ ਸਨ । ਮਨੁੱਖੀ ਸੁਭਾਅ ਵਿੱਚ ਹਕੂਮਤ ਦਾ ਜਜਬਾ ਅਤੇ ਖੁਦਗਰਜੀ ਦੀ ਮੈਲ ਫਿਤਰਤ ਦੀ ਰੌਂ ਤੱਕ ਤੂਲ ਫੜ ਗਈਆਂ । ਮਨੁੱਖ ਨੇ ਕਦੀ ਨਹੀਂ ਸੋਚਿਆ, ਉਸ ਦੀ ਹਾਰ ਉਸ ਦੇ ਬੱਚਿਆਂ ਦੀ ਜਿੱਤ ਕਿਉਂ ਨਹੀਂ ਬਣਦੀ ?"

ਵਿਆਹ ਤੋਂ ਅੱਗੋਂ ਦਿਆਲੇ ਤੇ ਸ਼ਾਮੋ ਨੇ ਵੀ ਨੱਸ ਜਾਣ ਦੀਆਂ ਸਲਾਹਾਂ ਕੀਤੀਆਂ, ਪਰ ਸ਼ਾਮੋ ਹੌਂਸਲਾ ਨਾ ਕਰ ਸਕੀ ਅਤੇ ਸਿੱਟੇ ਨੂੰ ਅਨੁਭਵ ਕਰਕੇ ਕੰਬ ਗਈ । ਉਨਾਂ ਦੀਆਂ ਸਲਾਹਾਂ, ਸੌਣ ਭਾਦੋਂ ਦੇ ਦਰਿਆਈ ਹੜ ਨੂੰ ਰੇਤੇ ਦੇ ਬੁੱਕ ਸੁਟ-ਸੁਟ ਬੰਨਣ ਦੇ ਯਤਨ ਸਨ । ਪਰ ਹੜ ਦੀਆਂ ਛੱਲਾਂ ਉਲਟਾ ਉਹਨਾ ਦੇ ਪੈਰਾਂ ਦੀ ਮਿੱਟੀ ਖਾਰ ਰਹੀਆਂ ਸਨ । ਉਨਾਂ ਨੇ ਨਿੱਘਰਦੇ ਜਾ ਰਹੇ ਦਿਲਾਂ ਨੂੰ ਤਸੱਲੀਆ ਦਿੱਤੀਆਂ, ਜਿਹੜੀਆਂ ਉਹ ਦੋਵੇਂ ਸਮਝਦੇ ਸਨ, ਫੋਕੀਆਂ ਤੇ ਝੂਠੀਆਂ ਸਨ ।

ਧਰਮਸ਼ਾਲਾ ਵਿੱਚ ਜੰਞ ਦੀ ਕਰਬਲ-ਕੁਰਬ ਚੰਨੋ ਦੇ ਘਰ ਸਾਫ ਸੁਣਦੀ ਸੀ । ਉਦਾਸ ਸ਼ਾਮੋ ਉਨਾਂ ਦੇ ਘਰ ਹੀ ਸਮਾ ਬਿਤਾਣ ਲਈ ਪੀਹੜੀ ਤੇ ਬੈਠੀ ਸੀ । ਚੰਨੋ ਦੀ ਭਾਬੀ ਸਾਹਮਣੇ ਕੱਦੂ ਚੀਰ ਰਹੀ ਸੀ । ਚੰਨੋ ਸ਼ਾਮੋ ਨੂੰ ਬਹੁਤ ਘੱਟ ਮਖੌਲ ਕਰਿਆ ਕਰਦੀ ਸੀ ; ਪਰ ਉਸਦਾ ਜੀਅ ਪਰਚਾਉਣ ਲਈ ਉਸ ਕਿਹਾ :

"ਕਿਉਂ ਪਰਾਹੁਣਾ ਵੇਖਣਾ ਏਂ ?" ਦੋਹਾਂ ਦੀਆਂ ਅੱਖਾਂ ਵਿੱਚ ਮਿੱਠਾ ਹਾਸਾ ਸੀ, ਜਿਹੜਾ ਜੁੜੇ ਬੁੱਲਾਂ ਨੂੰ ਖੋਲ ਗਿਆ ।

ਕੁਝ ਯਾਦ ਆ ਜਾਣ ਵਾਂਗ ਸ਼ਾਮੋ ਨੇ ਭਜਨੋ ਤੋਂ ਪੁੱਛਿਆ :

"ਭਾਬੀ, ਚੰਨੋ ਦੇ ਸਾਕ ਦੀ ਗੱਲ ਬਾਈ ਨਾਲ ਨਹੀਂ ਕੀਤੀ ।"

ਸ਼ਾਮੋ ਨੇ ਚੰਨੋ ਵੱਲ ਟੇਢਾ ਤੱਕਿਆ ।

"ਬੀਬੀ, ਗੱਲ ਤਾਂ ਮੈ ਚੰਨੋ ਦੇ ਭਾਈ ਨਾਲ ਕੀਤੀ ਸੀ, ਆਖਦਾ ਵੀ ਸੀ ਨਵੇਂ ਪਿੰਡ ਜਾਊਂਗਾ ।"

"ਪਰ ਭਾਬੀ ਭੂਆ ਕਹਿੰਦੀ ਏ ਫਿਰ ਥਾਂ ਰੁਕ ਜਾਣਾ ਏ । ਉਸਨੂੰ ਨਿੱਤ ਵੇਖ ਮੁੜਦੇ ਐ । ਭਾਬੀ ਚੰਨੋ ਦਾ ਤਾਂ ਪਤਾ ਨੀ, ਰੂਪ ਮੇਰੇ ਤਾਂ ਪਸਿੰਦ ਏ ।" ਸ਼ਾਮੋ ਨੇ ਚੰਨੋ ਨੂੰ ਚਮਕਾਉਣ ਲਈ ਆਖਿਆ ।

ਚੰਨੋ ਦੇ ਵੀ ਸੁਣਦਿਆਂ ਸਾਰ ਮਿਰਚਾਂ ਲੜ ਗਈਆਂ ।

"ਪਹਿਲਾਂ ਆਪਣੀਆਂ ਅੱਖਾਂ ਦਾ ਸੁਰਮਾ ਕੱਢ ਲੈ ।"

"ਸੁਰਮਾ ਤਾਂ ਤੇਰੀਆਂ ਅੱਖਾਂ ਵਿੱਚ ਵੀ ਪੈਣਾ ਏਂ । ਇਉਂ ਪਤਾ ਨੀ ਮਟਕਾ ਕੇ ਕੱਢੇਗੀ ਜਾਂ ਰੋ ਰੋ ਕੇ ।"

"ਆਫਣੀਆਂ ਫਸੀਆਂ ਨਬੇੜ ਤੈਨੂੰ ਕਿਸੇ ਨਾਲ ਕੀ ।"

ਭਜਨੋ ਨੂੰ ਵੀ ਪਤਾ ਲੱਗ ਗਿਆ ਸੀ ਕਿ ਚੰਨੋ ਰੂਪ ਨੂੰ ਦਿਲੋਂ ਚਾਹੁੰਦੀ ਹੈ । ਔਰਤ ਤੇ ਇੱਕ ਵਿਆਹੀ ਔਰਤ ਇਸ ਮਾਮਲੇ ਵਿੱਚ ਵਧੇਰੇ ਚਤੁਰ ਹੁੰਦੀ ਹੈ । ਪਿਆਰ ਦੀ ਤਾਸੀਰ ਇੱਕ ਫੁੱਲ ਵਰਗੀ ਹੈ, ਜਿਹੜਾ ਨਾ ਬੋਲਣ ਤੇ ਵੀ ਆਪਣੀ ਸੁਗੰਧੀ ਅੰਦਰ ਘੁੱਟ ਕੇ ਨਹੀਂ ਰੱਖ ਸਕਦਾ । ਨਨਾਣ ਭਰਜਾਈ ਦਾ ਆਪਸ ਵਿੱਚ ਬੜਾ ਹਿੱਤ ਸੀ । ਭਜਨੋ ਚਾਹੁੰਦੀ ਸੀ, ਕਿ ਚੰਨੋ ਦੇ ਦਿਲ ਦੀ ਖਾਹਿਸ਼ ਪੂਰੀ ਕਰ ਦਿੱਤੀ ਜਾਵੇ । ਉਸ ਕਰਤਾਰੇ ਨੂੰ ਏਥੋਂ ਤੱਕ ਕਹਿ ਦਿੱਤਾ ਸੀ, ਜੇ ਭੂਆ ਸੰਤੀ ਘਰ ਚੰਗਾ ਅਤੇ ਐਨੀ ਜਮੀਨ ਦੱਸਦੀ ਹੈ ਤਾਂ ਚੁੱਪ ਕਰ ਕੇ ਭੂਆ ਨੂੰ ਰੁਪਿਆ ਫੜਾ ਦੇਵੋ । ਮੁੰਡਾ ਤਾਂ ਦੁਸ਼ਮਣ ਦੇ ਨਿੰਦਣ ਦਾ ਨਹੀਂ । ਪਰ ਕਰਤਾਰੇ ਨੇ ਆਪ ਜਾ ਕੇ ਵੇਖਣ ਦਾ ਮਨ ਬਣਾ ਲਿਆ ਸੀ । ਉਸਨੂੰ ਸ਼ੱਕ ਕੇਵਲ ਇਸ ਗੱਲ ਦਾ ਪੈ ਗਿਆ, ਜੇ ਸਾਕ ਚੰਗਾ ਹੁੰਦਾ ਤਾਂ ਸੰਤੀ ਆਪਣੀ ਭਤੀਜੀ ਦਾ ਸਾਕ ਘੋਲੀਏ ਨਾ ਜਾਣ ਦਿੰਦੀ । ਫਿਰ ਉਸ ਆਪ ਹੀ, ਸੰਜੋਗ ਤੇ ਹੋਣੀ ਟਲਿਆਂ ਨਹੀਂ ਟਲ ਸਕਦੇ, ਇਸ ਖਿਆਲ ਨਾਲ ਪਹਿਲੇ ਸ਼ੱਕ ਦੀ ਵਿਰੋਧਤਾ ਕੀਤੀ ।

ਸਿੰਘ ਸਭਾ ਤੇ ਅਕਾਲੀ ਲਹਿਰ ਦਾ ਅਸਰ ਕਪੂਰਿਆਂ ਤੇ ਵੀ ਪੂਰਾ ਪੈ ਚੁੱਕਾ ਸੀ । ਬਾਹਰਲੇ ਗੁਰੂਦੁਆਰੇ ਇੱਕ ਨਿਰਮਲੇ ਸੰਤ ਰਹਿੰਦੇ ਸਨ । ਸ਼ਾਮੋ ਦਾ ਪਿਤਾ ਉਹਨਾ ਦਾ ਬੜਾ ਸ਼ਰਧਾਲੂ ਸੀ ਅਤੇ ਉਹ ਕੱਟੜ ਸਿੱਖ ਸਨ । ਕਥਾ ਅਤੇ ਕੀਰਤਨ ਨਾਲ ਉਹ ਸਦਾ ਸਿੱਖੀ ਪਰਚਾਰ ਕਰਦੇ ਰਹਿੰਦੇ । ਸ਼ਾਮੋ ਦੇ ਵਿਆਹ ਵਿੱਚ ਆਨੰਦ ਅਤੇ ਫੇਰਿਆਂ ਦਾ ਰੌਲਾ ਪੈ ਗਿਆ । ਘਰ ਦੀਆਂ ਤੀ।ਮਤਾਂ ਫੇਰਿਆਂ ਲਈ ਜਿੱਦ ਕਰ ਰਹੀਆਂ ਸਨ, ਉਹਨਾਂ ਨੂੰ ਪੋ।ਹਤ ਆ ਕੇ ਚੁੱਕ ਗਿਆ ਸੀ, 'ਜਜਮਾਨਣੀ ਫੇਰੇ ਤੁਹਾਡੇ ਵੱਡੇ ਵਡੇਰਿਆਂ ਦੀ ਰੀਤ ਆ ਰਹੀ ਹੈ । ਵੱਡੇ ਵਡੇਰਿਆਂ ਦੀ ਆੜ ਵਿੱਚ ਪੰਡਤ ਨੇ ਆਪਣੀ ਖੁਦਗਰਜੀ ਨੂੰ ਸਿਆਣੇ ਹੇਰ-ਫੇਰ ਨਾਲ ਲੁਕਾ ਲਿਆ । ਸ਼ਾਮੋ ਦਾ ਪਿਤਾ ਆਖਦਾ ਸੀ, ਅੱਗੇ ਭਾਂਵੇ ਪਿੰਡ ਵਿੱਚ ਫੇਰੇ ਹੀ ਹੁੰਦੇ ਰਹੇ ਹੋਣ, ਪਰ ਉਹ ਜਰੂਰ ਆਨੰਦ ਕਰੇਗਾ । ਪੁਰਾਣੇ ਲੋਕ ਤਾਂ ਮੂਰਖ ਸਨ । ਉਸ ਨੂੰ ਹਾਲੇ ਗਿਆਨ ਨਹੀਂ ਸੀ ਕਿ ਉਹ ਸ਼ਾਮੋ ਲਈ ਵੀ ਪੁਰਾਣਾ ਐ । ਧਰਮ ਦੀ ਧੁੱਪ-ਛਾਂ ਨਾਲ ਬੀਮਾਰ ਜਿੰਦਗੀ ਨੂੰ ਕੋਈ ਫਰਕ ਨਹੀਂ ਪੈਂਦਾ । ਔਰਤ ਦੀ ਮਾਨਸਿਕ ਸ਼ਕਤੀ, ਮਰਦ ਦੀ ਲੰਮੀ ਗੁਲਾਮੀ ਕਰਕੇ ਕੁੜ ਵਧੇਰੇ ਹੀ ਮਿੱਧੀ ਗਈ । ਇਸ ਲਈ ਮਰਦ ਦੀ ਨਵੀਂ ਗੱਲ ਨੂੰ ਵੀ ਉਸਦਾ ਦਿਮਾਗ ਸਹਿਜ ਸੁਭਾਅ ਨਹੀਂ ਅਪਣਾ ਸਕਦਾ । ਉਸਦੇ ਦਿਮਾਗ ਵਿੱਚ ਗੁਲਾਮੀ ਤੇ ਅੰਧ-ਵਿਸ਼ਵਾਸ ਦਾ ਤਾਣਾ-ਪੇਟਾ ਐਨਾ ਉਲਝਿਆ ਪਿਆ ਹੈ ਕਿ ਨਵੀਨ ਚੀਜ ਨਾ ਅੰਦਰੋਂ ਪੁੰਗਰ ਸਕਦੀ ਹੈ ਨਾ ਬਾਹਰੋਂ ਵੜ ਸਕਦੀ । ਮਰਦ ਆਪਣੀ ਲੋੜ ਅਨੁਸਾਰ ਔਰਤ ਨੂੰ ਆਪਣੇ ਪਿੱਛੇ ਲਈ ਫਿਰਦਾ ਐ, ਪਰ ਉਹ ਪਿੱਛੇ ਨੂੰ ਤੱਕਦੀ ਪਿੱਛੇ ਹੀ ਖਿਸਕਦੀ ਰਹਿੰਦੀ ਹੈ । ਸ਼ਾਮੋ ਦੀ ਮਾਂ ਅਤੇ ਹੋਰ ਤੀ।ਮਤਾਂ ਸੰਤਾਂ ਦੇ ਰੋਹਬ ਅੱਗੇ ਚੁੱਪ ਹੋ ਗਈਆਂ । ਸੰਤਾਂ ਅਤੇ ਉਹਨਾਂ ਦੀ ਪਾਰਟੀ ਨੇ ਤੜਕਿਓਂ ਸ਼ੀ। ਗੁਰੂ ਗਰੰਥ ਸਾਹਿਬ ਦੀ ਹਜੂਰੀ ਵਿੱਚ ਆਸਾ ਦੀ ਵਾਰ ਦਾ ਕੀਰਤਨ ਕੀਤਾ । ਸੂਰਜ ਚੜਨ ਤੋਂ ਅੱਗੋਂ ਹੀ ਆਨੰਦ ਕਾਰਜ ਦੀ ਰਸਮ ਸ਼ੁਰੂ ਹੋਈ । ਪਰਾਹੁਣੇ ਨੂੰ ਬਾਬੇ ਦੀ ਹਜੂਰੀ ਵਿੱਚ ਸੱਜੇ ਪਾਸੇ ਬਿਠਾਇਆ ਗਿਆ ਅਤੇ ਕੁੜੀ ਨੂੰ ਉਸਦੇ ਮਾਮੇ ਨੇ ਚਾਦਰੇ ਵਿੱਚ ਲਪੇਟੀ ਨੂੰ ਚੁੱਕ ਕੇ ਖੱਬੇ ਪਾਸੇ ਬਿਠਾਇਆ । ਸੰਤਾਂ ਨੇ ਸੰਖੇਪ ਉਪਦੇਸ਼ ਸ਼ੁਰੂ ਕੀਤਾ :

"ਗੁਰੂ ਦੀ ਸਾਜੀ-ਨਿਵਾਜੀ ਸਾਧ ਸੰਗਤ, ਆਨੰਦ ਅਸਲ ਵਿੱਚ ਸਹਿਜ ਅਵਸਥਾ ਦਾ ਨਾ ਹੈ । ਇਸਤਰੀ ਪੁਰਸ਼ ਦਾ ਮੇਲ, ਸਾਡੇ ਅੰਦਰੋਂ ਆਤਮਾ ਤੇ ਪਰਮਾਤਮਾ ਦੇ ਭੇਦ ਦੀ ਨਵਿਰਤੀ ਲਈ ਇੱਕ ਦਿ।ਸ਼ਟਾਂਤ ਹੈ । ਤੀਜੀ ਪਾਤਸ਼ਾਹੀ ਸ਼ੀ। ਗੁਰੂ ਅਮਰਦਾਸ ਜੀ ਨੇ ਉਪਦੇਸ਼ ਦਿੱਤਾ ਹੈ, "ਹੇ ਮੇਰੀ ਮਾਇਆ, ਮੇਰੇ ਮਾਨਵ ਸਰੀਰ । ਸਤਿਗੁਰੂ ਦੀ ਕਿਰਪਾ ਨਾਲ ਮੈਂ ਆਪੇ ਨੂੰ ਜਾਣ ਲਿਆ ਹੈ ।" ਮੇਰੇ ਅੰਦਰ ਸਹਿਜ ਜਾਗ ਪਿਆ ਹੈ ਅਤੇ ਮੈਂ ਆਨੰਦ-ਆਨੰਦ ਹੋ ਗਿਆ ਹਾਂ । ਇਹ ਆਨੰਦ ਦੀ ਰਸਮ ਜਿੰਦਗੀ ਵਿੱਚ ਅਜਿਹਾ ਮੌਕਾ ਲੈ ਕੇ ਆਉਂਦੀ ਹੈ, ਜਿਹੜੀ ਜਗਿਆਸੂ ਨੂੰ ਆਪਣੇ ਅਸਲੇ 'ਮਨ ਤੂੰ ਜੋਤਿ ਸੁਰੂਪ ਹੈ, ਆਪਣਾ ਮੂਲੁ ਪਛਾਣੁ ' ਦੀ ਚਿਤਾਵਨੀ ਤੇ ਪਰੇਰਨਾ ਕਰਾਉਂਦੀ ਹੈ । ਸਿੱਖ ਧਰਮ ਦੀਆਂ ਰਸਮਾਂ ਦੀ ਬੁਨਿਆਦ ਐਨੀ ਡੂੰਘੀ ਰੱਖੀ ਗਈ ਹੈ । 'ਬੋਲੋ ਭਾਈ ਜੀ ਵਾਹਿਗੁਰੂ ।"

ਸਾਰੀ ਸੰਗਤ ਨੇ 'ਵਾਹਿਗੁਰੂ' ਪੁਕਾਰਿਆ । ਸੰਤਾਂ ਨੇ ਵਖਿਆਨ ਜਾਰੀ ਰੱਖਿਆ :

ਕਰਮ ਧਰਮ ਨੇਮ ਬ੍ਰਤ ਪੂਜਾ ।।

ਪਾਰਬ੍ਰਹਮ ਬਿਨੁ ਜਾਨੁ ਨਾ ਦੂਜਾ ।। (ਗੁਰ ਵਾਕ)

"ਇਹ ਪੰਜ ਗੱਲਾਂ ਬੀਬੀ ਤੇ ਭੁਜੰਗੀ ਵਾਸਤੇ ਹੀ ਨਹੀਂ, ਸਗੋਂ ਸਾਰਿਆਂ ਲਈ ਜੀਵਨ-ਭਰ ਧਾਰਨ ਕਰਨ ਵਾਲੀਆਂ ਹਨ । ਗੁਰਸਿੱਖ ਦਾ

ਕਰਮ, ਗੁਰਮੁੱਖ ਨਾਮ ਦਾਨ ਇਸ਼ਨਾਨ' ਦੇ ਮਹਾਂਵਾਕ ਅਨੁਸਾਰ ਹੋਣਾ ਚਾਹੀਦਾ ਹੈ, ਨਾਮ ਨਾਲ ਹਿਰਦੇ ਦੀ ਸ਼ੁੱਧੀ ਹੁੰਦੀ ਹੈ ਅਤੇ ਇਨਸਾਨ ਸਰੀਰ ਦੀ ਮੈਲ ਗਵਾ ਕੇ ਉਸ ਤੋਂ ਅਗਾਂਹ ਸੰਸਾਰ ਭਲੇ ਦੇ ਕੰਮ ਕਰਵਾਉਂਦਾ ਹੈ । ਧਰਮ ਹੈ ਗੁਰੂ ਵਾਲੇ ਹੋਣਾ ਅਤੇ ਗੁਰੂ ਦੇ ਗਿਆਨ ਦਾ ਨਿਸ਼ਚਾ ਕਰਨਾ । ਸਾਡਾ ਗੁਰੂ ਗੁਰੂ ਗਰੰਥ ਸਾਹਿਬ ਹੈ ਅਤੇ ਅਟੁੱਟ ਨਿਸ਼ਚਾ ਗੁਰਬਾਣੀ ਤੇ ਹੋਣਾ ਚਾਹੀਦਾ ਹੈ । ਨੇਮ ਕਈ ਪਰਕਾਰ ਦੇ ਹੁੰਦੇ ਹਨ। ਪਰ ਅਸਲ ਨੇਮ ਸ਼ੁੱਭ ਗੁਣਾ ਦਾ ਧਾਰਨ ਕਰਨਾ ਅਤੇ ਔਗੁਣਾ ਦਾ ਤਿਆਗ ਹੈ । ਏਸ ਤਰਾਂ ਪੂਜਾ ਕੇਵਲ ਇੱਕ ਅਕਾਲ ਦੀ ਹੀ ਕਰਨੀ ਹੈ । ਦੇਵੀ ਦੇਵਤੇ, ਸਾਧੂ, ਫਕੀਰ, ਟੂਣੇ ਟਾਮਣ, ਮੜੀ ਮਸਾਣੀ, ਧਾਗੇ ਤਵੀਤ ਅਤੇ ਜਾਦੂ ਆਦਿ ਸਬ ਪਾਖੰਡ ਹੈ ਅਤੇ ਅੰਧ-ਵਿਸ਼ਵਾਸ ਦੀ ਪੇ।ਰਨਾ ਦਿੰਦੇ ਹਨ । ਜਿਹੜਾ ਕਿਸੇ ਦੇ ਆਸਰੇ ਹੈ, ਉਹ ਕਿਸੇ ਦੀ ਚੁਰਾਸੀ ਕਿਵੇਂ ਕੱਟ ਸਕਦਾ ਹੈ ? ਬੋਲੋ ਸਾਧ ਸੰਗਤ ਜੀ ਵਾਹਿਗੁਰੂ ।

ਏਕੋ ਸਿਮਰੋ ਨਾਨਕਾ, ਜਲ ਥਲ ਰਿਹਾ ਸਮਾਇ ।

ਦੂਜਾ ਕਾਹੇ ਸਿਮਰੀਐ, ਜੰਮੇ ਤੇ ਮਰ ਜਾਇ । (ਗੁਰ ਵਾਕ)

"ਫਿਰ ਸਾਧ ਸੰਗਤ ਜੀ, 'ਤਿਨ ਕੋ ਕਿਆ ਉਪਦੇਸੀਐ, ਜਿਨ ਗੁਰ ਨਾਨਕ ਦੇਓ ।' ਏਨੇ ਸ਼ਬਦਾ ਨਾਲ ਹੀ ਮੈਂ ਮਾਫੀ ਮੰਗਦਾ ਹਾਂ ।" ਇੱਕ ਤੌਲੀਆ ਜੋੜੀ ਦੇ ਹੱਥਾਂ ਵਿੱਚ ਪੜਾ ਦਿੱਤਾ ਗਿਆ ਅਤੇ ਲਾਵਾਂ ਦਾ ਪਾਠ ਸ਼ੁਰੂ ਹੋ ਗਿਆ । ਲਾਵਾਂ ਪਿੱਛੋ ਆਨੰਦ ਸਾਹਿਬ ਸੁਣਾਇਆ ਗਿਆ । ਫਿਰ ਅਰਦਾਸ, ਅਤੇ ਵਾਕ ਲੈ ਕੇ ਭੋਗ ਪਾਇਆ । ਇਸ ਤਰਾਂ ਅਣਵੇਖੇ ਕੁੜੀ ਮੁੰਡੇ ਦੇ ਗ੍ਰਹਿਸਤ ਦਾ ਮੁੱਢ ਬੰਨ੍ਹਾ ਦਿੱਤਾ । ਜਿਵੇਂ ਉਨ੍ਹਾਂ ਦੇ ਵੱਡੇ ਵਡੇਰੇ ਥੋੜੀ ਬਹੁਤ ਵਿੰਗ ਟਢ ਨਾਲ ਕਰਦੇ ਆਏ ਸਨ ।

ਪਿਛਲੀ ਰਾਤ ਦੀ ਰੋਟੀ ਵੇਲੇ ਕੁੜੀਆਂ ਨੇ 'ਸਾਡੇ ਨਵੇਂ ਸੱਜਣ ਘਰ ਆਏ, ਹਮਾਰੇ ਭਾਗ ਭਲੋ ' ਦਾ ਮੰਗਲ ਗੀਤ ਗਾਇਆ । ਉਸ ਪਿੱਛੋਂ ਊਲ-ਜਲੂਲ ਗੀਤਾਂ ਨਾਲ ਆਪ ਵੀ ਹੱਸਦੀਆਂ ਤੇ ਜਾਂਞੀਆਂ ਨੂ ਵੀ ਹਸਾਂਦੀਆਂ ਰਹੀਆਂ ਸਨ । ਪੰਚਾਇਤ ਦੇ ਆਦਮੀਆਂ ਨੇ ਉਨਾਂ ਨੂੰ ਇੱਕ-ਦੋ ਵਾਰ ਤਾੜਿਆ ਪਰ ਕੋਈ ਨਾ ਕੋਈ ਉਨਾਂ ਵਿੱਚੋਂ ਹੀ ਆਖ ਦੇਂਦਾ 'ਚਲੋ ਕੋਈ ਨਾ ਵਿਆਹ ਹੈ, ਚਿੜੀਆਂ ਦਾ ਕੰਮ ਹੀ ਹੁੰਦਾ ਏ ਗਾਉਣਾ ।" ਅੱਜ ਦੁਪਹਿਰ ਦੀ ਰੋਟੀ ਪਰੋਸਦਿਆਂ ਹੀ ਇੱਕ ਕੁੜੀ ਨੇ ਜੰਞ ਬੰਨ ਦਿੱਤੀ । ਇੱਕ ਗੱਭਰੂ ਥਾਲੀ ਤੇ ਹੱਥ ਰੱਖ ਕੇ ਛੁਡਾਉਣ ਲਈ ਉੱਠਿਆ ।

"ਬੱਸ ਸਰਦਾਰ ਜੀ ਬਹਿ ਜਾਵੋ ਅਤੇ ਪਰਸ਼ਾਦੇ ਸ਼ਕੋ, ਇੱਕ ਵਰਤਾਵੇ ਨੇ ਕਿਹਾ ।

ਗੱਭਰੂ ਨੇ ਉਸਦੀ ਪਰਵਾਹ ਕੀਤੇ ਬਿਨਾ ਬੋਲਣਾ ਸ਼ੁਰੂ ਕਰ ਦਿੱਤਾ :

"ਸਾਰਦਾ ਮਾਤਾ ਸਿਮਰਦਾ ਕਰੋ ਸ਼ੋਰ ਨੂੰ ਬੰਦ ।

...................।"

ਰੋਟੀ ਵਰਤਾਉਣ ਵਾਲੇ ਨੇ ਉਸਨੂੰ ਬਾਹੋਂ ਫੜਕੇ ਬਹਾ ਦਿੱਤਾ ਅਤੇ ਰੋਟੀ ਖਾਣ ਤੋਂ ਰੁਕੀ ਜੰਞ ਨੂੰ ਬੇਨਤੀ ਕੀਤੀ :

"ਹਰੀ ਹਰ ਕਰੋ ਸਰਦਾਰ ਜੀ ।"

ਬਰਾਤ ਰੋਟਓ ਖਾਣ ਲੱਗ ਪਈ ਅਤੇ ਜੰਞ ਛੁਡਾਵੇ ਦੇ ਬਹਿ ਜਾਣ ਤੇ ਕੁੜੀਆਂ ਨੇ ਗੀਤ ਛੋਹ ਦਿੱਤਾ :

ਤੈਨੂੰ ਜੰਞ ਛੁਡਾਉਣੀ ਨਾ ਆਈ । ਕੱਚਾ ਹੋ ਕੇ ਬਹਿ ਗਿਆ ।

ਤੈਨੂੰ ਭੈਣ ਦੇਣੀ ਨਾ ਆਈ, ਬੱਧੀ ਰੋਟੀ ਖਾ ਵੇ ਗਿਆ ।

ਜੰਞ ਵਾਲੇ ਉਸ ਗੱਭਰੂ ਵੱਲ ਵੇਖਣ ਲੱਗੇ, ਜਿਹੜਾ ਜੰਞ ਛੁਡਾਉਣ ਲਈ ਉੱਠਿਆ ਸੀ ਅਤੇ ਗੱਭਰੂ ਕੋਠੇ ਤੇ ਬੈਠੀਆਂ ਕੁੜੀਆਂ ਨੂੰ ਘੂਰਦੇ ਆਨਿਆਂ ਨਾਲ ਤੱਕਣ ਲੱਗਾ । ਕੁੜੀਆਂ ਨੇ ਹੋਰ ਪੈਂਤੜਾ ਬਦਲ ਲਿਆ :

ਜੇ ਲਾੜਿਆ ਤੇਰਾ ਹੋਵੇ ਕਬੀਲਾ,

ਬੱਧੀ ਜੰਞ ਛੁਡਾਵੇ, ਜੰਞ ਕੌਣ ਛੁਡਾਵੇ ।

ਲਾਗੀ ਦੱਬੇ ਆਏ, ਜੰਞ ਕੌਣ ਛੁਡਾਵੇ ।

ਬਰਾਤੀਆਂ ਤੇ ਟਕੋਰਾਂ ਲੱਗ ਰਹੀਆਂ ਸਨ, ਜਿਹੜੀਆਂ ਉਹਨਾਂ ਦੇ ਰੋਮਾਂਚ ਵਿੱਚ ਹਿਲਜੁਲ ਛੇੜ ਰਹੀਆਂ ਸਨ । ਗੀਤਾਂ ਵਿੱਚ ਲੈ ਕੋਈ ਨਹੀਮ ਸੀ, ਸੁਰ ਕੋਈ ਨਹੀਂ ਸੀ, ਪਰ ਫਿਰ ਵੀ ਕੱਚਾ ਉਤਸ਼ਾਹ ਸਵਾਦ, ਜ਼ਿੰਦਗੀ ਦੇ ਪਿਆਸੇ ਬੁੱਲਾਂ ਉੱਤੇ ਸਵਾਂਤ ਛਿੱਟਾ ਬਣ ਕੇ ਵਰ੍ਹ ਰਿਹਾ ਸੀ । ਇੱਕ ਜਜ਼ਬਾ ਉੱਭਰ ਕੇ ਬੁਢਾਪੇ ਨੂੰ ਵੀ ਜਵਾਨੀ ਦਾ ਧੱਕਾ ਦੇ ਜਾਂਦਾ । ਚਾਅ, ਰੋਮਾਂਚ ਅਤੇ ਟੁੱਟਾ ਫੁੱਟਾ ਮਲਹਾਰ, ਕਮਲਿਆਂ ਦੀ ਖੁਸ਼ੀ ਵਿੱਚ ਬਰਸਾਤੀ ਹੜ ਜਾਪਦਾ ਸੀ । ਗੀਤਾਂ ਦੀ ਬੁੱਕਲ ਖੁਲ੍ਹਦੀ ਗਈ :

ਲਾੜੇ ਦੀ ਭੈਣ ਪਾਣੀ ਨੂੰ ਚੱਲੀ,

ਲੱਕ ਪਤਲਾ ਲਹਿੰਗਾ ਭਾਰੀ,

ਰੇ ਮਸਾਫਰ ਗਿਰਧਾਰੀ ।

ਧੁੱਪ ਦੇ ਸੇਕ ਨੇ ਕੁੜੀਆਂ ਦੀ ਸੁੰਦਰਤਾ ਨੂੰ ਮੁਰਝਾ ਕੇ ਵਿੱਚ ਗੋਤਾ ਦੇ ਦਿੱਤਾ ; ਪਰ ਉਨ੍ਹਾਂ ਦੇ ਚਾਅ ਤੇ ਉਤਸ਼ਾਹ ਸਦਾ ਸੱਜਰੇ ਸਨ । ਇੱਕ ਕੁੜੀ ਨੇ ਲੰਮੀ ਹੇਕ ਨਾਲ ਹੇਰਾ ਲਾ ਕੇ ਜਾਂਞੀਆਂ ਨੂੰ ਵਿਦਾਇਗੀ ਕਹੀ :

ਉਠ ਖੜੋ ਸਜਣੋ, ਉਠ ਖੜੋ ਉੱਤੋਂ ਚੜ ਗਈ ਧੁੱਪ ।

ਤੁਸੀਂ ਤਾਂ ਰੋਟੀ ਖਾ ਹਟੇ, ਸਾਡੇ ਵੀਰਾਂ ਨੂੰ ਲੱਗੀ ਭੁੱਖ ।

ਸਾਰੇ ਜਾਂਞੀ ਰੋਟੀ ਖਾ ਕੇ ਧਰਮਸ਼ਾਲਾ ਚਲੇ ਗਏ । ਕੁਝ ਮਨਚਲੇ ਚੋਬਰ ਮੰਜੇ ਤੇ ਪੈਣ ਦੀ ਥਾਂ ਪਿੰਡ ਦੇਖਣ ਦੇ ਬਹਾਨੇ ਤੁਰ ਪਏ । ਜਦ ਕਿਸੇ ਕੁੜੀ ਜਾਂਬਹੁਟੀ ਨੂੰ ਵੇਖਦੇ ਤਾਂ ਮੁੱਛਾਂ ਮਰੋੜਨੀਆਂ ਸ਼ੁਰੂ ਕਰ ਦੇਂਦੇ । ਕਈਆਂ ਦੀਆਂ ਧੌਣਾਂ ਕੈਂਠਿਆਂ ਦੇ ਰੋਹਬ ਸਦਕਾ ਮੁੜਦੀਆਂ ਨਹੀਂ ਸਨ । ਕਿਸੇ ਦਲਾਨ ਵਿੱਚ ਜੁੜਦੀਆਂ ਦੋ-ਚਾਰ ਕੁੜੀਆਂ, ਜਦ ਤੱਤੀਆਂ ਠੰਡੀਆਂ ਆਖਦੀਆਂ ਜਾਂ ਗਾਲ੍ਹਾਂ ਸੁਣਾਉਂਦੀਆਂ, ਉਨ੍ਹਾਂ ਦੇ ਭੁੱਖੇ ਨਫਸਾਂ ਨੂੰ ਨੀਂਦ ਆਉਣ ਲੱਗ ਪਈ । ਉਹ ਭਲ੍ਹ ਪੂਰੀ ਕਰ ਕੇ ਵਾਪਸ ਆ ਗਏ । ਤਾਸ਼ ਦੀ ਢਾਣੀ ਰੌਲਾ ਪਾਉਣ ਲੱਗੀ । ਮਰਾਸੀਆਂ ਨੇ ਸਰਦਾਰਾਂ ਦੀ ਕਲਿਆਣ ਗਾ ਕੇ ਆਪਣਾ ਰੁਪਈਆ ਖਰਾ ਕੀਤਾ । ਘੋੜੀਆਂ ਤੇ ਬੋਤਿਆਂ ਵਾਲਿਆਂ, ਵਿਆਹ ਵਾਲੇ ਘਰੋਂ ਦਾਣਾ ਲੈ ਕੇ ਸਵਾਰੀਆਂ ਦੀ ਸੇਵਾ ਕੀਤੀ । ਸ਼ਾਮ ਹੁੰਦੀ ਨੂੰ ਸ਼ਰਾਬ ਦੀ ਤਲਖ ਬੋ ਨੇ ਧਰਮਸ਼ਾਲਾ ਨੂੰ ਮਦਹੋਸ਼ ਕਰ ਸੁੱਟਿਆ ।

ਦੂਜੇ ਦਿਨ ਦੋਹਾਂ ਧਿਰਾਂ ਵੱਲੋਂ ਵਰਾ ਸੂਈ ਅਤੇ ਖਟ ਦੀਆਂ ਰਸਮਾਂ ਹੋਈਆਂ । ਮੁੰਡੇ ਦੇ ਗਲ ਕੈਂਠਾ ਪਾਇਆ ਗਿਆ । ਸਹੁਰੇ ਨੂੰ ਛਾਪ ਅਤੇ ਘੋੜੀ ਮੋਹਰੀ ਵਜੋਂ ਦਿੱਤੀ ਗਈ ।ਖਟ ਵਾਲੇ ਤਾਂ ਚਲੇ ਗਏ ਪਰ ਮੁੰਡੇ ਨੂੰ ਸਬਜੀ ਲਈ ਅਟਕਾਅ ਲਿਆ । ਮੁੰਡੇ ਨੇ ਆਪਣੇ ਇੱਕ ਦੋਸਤ ਨੂੰ ਆਪਣੇ ਕੋਲੋਂ ਨਾ ਜਾਣ ਦਿੱਤਾ । ਨਾਈ, ਮੁੰਡੇ ਦੀ ਦੇਖ-ਭਾਲ ਲਈ ਨਾਲ ਸੀ । ਸੱਸ ਨੇ ਲੱਡੂ ਜਲੇਬੀਆਂ ਵਾਲੀ ਥਾਲੀ ਮੁੰਡੇ ਅੱਗੇ ਲਿਆ ਰੱਖੀ । ਰਸਮੀਂ ਤੌਰ ਤੇ ਥਾਲੀ ਜੂਠੀ ਕਰਨੀ ਸੀ । ਮੁੰਡੇ ਨੇ ਅਜੇ ਥਾਲੀ ਚੋਂ ਚੱਕ ਕੇ ਅੱਧੀ ਜਲੇਬੀ ਮੂੰਹ ਵਿੱਚ ਪਾਈ ਹੀ ਸੀ ਕਿ ਇੱਕ ਕੁੜੀ ਨੇ ਹੱਥ ਦੀ ਛੋਹ ਨਾਲ ਥਾਲੀ ਖਿੱਚ ਲਈ । ਉਹ ਨੇੜੇ ਹੀ ਤਾੜ ਵਿੱਚ ਖਲੋਤੀ ਸੀ । ਸਾਰੀਆਂ ਕੁੜੀਆਂ ਨੇ ਤਾੜੀ ਮਾਰ ਦਿੱਤੀ । ਮੁੰਡਾ ਸ਼ਰਮਿੰਦਾ ਹੋ ਗਿਆ ।

"ਵੇ ਅਕਲ ਘਰ ਰੱਖ ਆਇਆ ਸੀ ?" ਚੰਨੋ ਨੇ ਮਜਾਕ ਨਾਲ ਪੁੱਛਿਆ ।

"ਲਿਆਇਆ ਤਾਂ ਨਾਲ ਸੀ ਪਰ ਤੇਰੀਆਂ ਅੱਖਾਂ ਨੇ ਖੋਹ ਲਈ ।"

ਚੰਨੋ ਨੂੰ ਇਉਂ ਪਰਤੀਤ ਹੋਇਆ, ਜਿਵੇਂ ਕਿਸੇ ਨੇ ਉਸ ਦੇ ਮੱਥੇ ਵਿੱਚ ਠੀਕਰਾ ਕੱਢ ਮਾਰਿਆ ਹੋਵੇ । ਕੁੜੀਆਂ ਸਮਝਿਆ, ਮੁੰਡਾ ਛੋਟੀ ਉਮਰ ਵਿੱਚ ਹੀ ਤਿੱਖਾ ਏ ।

"ਅਨੀ ਪੜਾਕੂ ਐ।"

"ਮਾਂ ਨੇ ਸਖਾ ਕੇ ਘੱਲਿਆ ਹੋਣਾ ਏਂ ।" ਇੱਕ ਹੋਰ ਬੋਲੀ ।

"ਆਹੋ, ਜਿਵੇਂ ਤੈਨੂੰ ਪਿਓ ਨੇ ਸਖਾ ਕੇ ਘੱਲਿਆ ਏ ।"

"ਨੀ ਭੈਣੇ ਇਹਦੀ ਤਾਂ ਗਿੱਠ ਜੀਭ ਐ ।"

"ਪਰੇ ਹਟੋ ਨੀ ਸਲਾਮੀ ਪਾਉਣ ਦਿਓ ।" ਸੱਸ ਨੇ ਸਬ ਤੋਂ ਪਹਿਲਾਂ ਸਿਰ ਉੱਤੋਂ ਦੀ ਰੁਪਈਆ ਵਾਰ ਕੇ ਮੁੰਡੇ ਦੀ ਝੋਲੀ ਚ ਪਾ ਦਿੱਤਾ ਅਤੇ ਪਿਆਰ ਦਿੱਤਾ । ਹੋਰ ਰਿਸ਼ਤੇਦਾਰਨੀਆਂ ਅਤੇ ਸ਼ਰੀਕੇ ਕਬੀਲੇ ਵਾਲਿਆ ਨੇ ਵੀ ਸਲਾਮੀ ਪਾਈ । ਇੱਕ ਜਵਾਨ ਜਿਹੀ ਕੁੜੀ ਨੇ ਰੁਪਈਆ ਸਿਰ ਦੁਆਲੇ ਭੁਆ ਕੇ ਠੱਕ ਕਰਕੇ ਮੱਥੇ ਚ ਮਾਰਿਆ । ਪਰਾਹੁਣਾ ਉਸਨੂੰ ਮਨ ਵਿੱਚ ਗਾਲ੍ਹਾਂ ਕੱਢ ਕੇ ਰਹਿ ਗਿਆ । ਉਸ ਦੀਆਂ ਅੱਖਾਂ ਵਿੱਚ ਪਾਣੀ ਆ ਗਿਆ । ਵਿਆਹੀਆਂ ਕੁੜੀਆਂ ਨੇ ਪੈਸੇ ਵਾਰੇ । ਸਲਾਮੀ ਦੇ ਨਾਲ ਨਾਲ ਕੁੜੀਆਂ ਨੇ ਮੁੰਡੇ ਦੀ ਮਾਂ ਭੈਣ ਇੱਕ ਕਰ ਛੱਡੀ । ਜਦ ਮੰਜੇ ਤੋਂ ਉੱਠਿਆ, ਜੁੱਤੀ ਗੁੰਮ ਸੀ । ਡੌਰ-ਭੌਰੀਆਂ ਅੱਖਾਂ ਨਾਲ ਏਧਰ-ਓਧਰ ਵੇਖਿਆ, ਕੁੜੀਆਂ ਫਿਰ ਤਾੜੀ ਮਾਰ ਦਿੱਤੀ ।

"ਭੈਣ ਨੂੰ ਨਾਲ ਲਿਆਉਂਦਾ, ਉਹ ਰਾਖੀ ਕਰਦੀ ।"

"ਹੁਣ ਅਗਾਂਹ ਤੋਂ ਥੋਡੀ ਭੈਣ ਨੂੰ ਲਿਆਇਆ ਕਰੂੰਗਾ ।"

"ਪੰਜ ਲੱਗਣਗੇ ਨਹੀਂ ਨੰਗੇ ਪੈਰੀਂ ਜਾਹ ।"

"ਪੰਜ ਤੇਰਾ ਮੁੱਲ ਐ ਕਿ ਜੁੱਤੀ ਦਾ ।"

"ਦੇਖ ਨੀ ਬੇਰੜੇ ਦਾ ਕਿਵੇਂ ਮੂੰਹ ਪਾਟਿਆ ਏ ।"

"ਆ ਚਲੀਏ ਓਏ, ਮਲੋਮਲਓ ਉੱਤੇ ਡਿੱਗਦੀਆਂ ।" ਪਰਾਹੁਣੇ ਦੇ ਨਾਲ ਦੇ ਨੇ ਉਸਨੂੰ ਖਿੱਚਦਿਆਂ ਕਿਹਾ ।

ਕੁੜੀਆਂ ਨੇ ਏਨੀ ਸੁਣਦਿਆਂ ਹੀ ਗਾਲ੍ਹਾਂ ਦੀ ਸੂੜ ਧਰ ਲਈ ਅਤੇ ਉਨ੍ਹਾਂ ਦੀ ਮਾਂ ਭੈਣ ਦਾ ਝਾਟਾ ਖੋਹ ਸੁੱਟਿਆ । ਪਰਾਹੁਣੇ ਨੇ ਪੈਸੇ ਨਾਈ ਨੂੰ ਉਸਦੇ ਹੱਕ ਵਜੋਂ ਦੇ ਦਿੱਤੇ ਅਤੇ ਰੁਪਏ ਜੇਬ ਵਿੱਚ ਪਾ ਲਏ । ਜੁੱਤੀ ਕੁੜੀਆਂ ਦਿੱਤੀ ਨਾਂ ਤੇ ਉਸਨੂੰ ਨੰਗੇ ਪੈਰੀਂ ਧਰਮਸ਼ਾਲਾ ਤੱਕ ਜਾਣਾ ਪਿਆ । ਉਸ ਦੇ ਨੰਗੇ ਪੈਰ ਵੇਖ ਕੇ ਗੱਭਰੂਆਂ-ਜਾਂਵੀਆਂ ਨੇ ਅਣਖ ਤੇ ਹੁਸ਼ਿਆਰੀਆਂ ਨੂੰ ਦੰਦੀਆਂ ਵੱਢੀਆਂ ।

"ਬੱਸ ਸਾਰੇ ਘੋਲੀਏ ਦੀ ਵੱਢ ਦਿੱਤੀ ।"

"ਮੈਂ ਓਥੇ ਹੁੰਦਾ ਤਾਂ ਪਿੱਤਲ ਪੱਤੀਆਂ ਨਾ ਤੋੜ ਸਿੱਟਦਾ ।"

"ਓਏ ਇਨ੍ਹਾਂ ਤੋਂ ਕੁਝ ਵੀ ਨਹੀਂ ਸਰੀ ਹੋਣੀ ।" ਸਾਰਿਆਂ ਆਪਣਾ ਆਪਣਾ ਰੌਲਾ ਪਾ ਦਿੱਤਾ ।

"ਨਹੀਂ ਚਾਚਾ ਊਂ ਤਾਂ ਅਸੀ ਬੋਲਣ ਨਹੀਂ ਦਿੱਤੀਆਂ ", ਮੁੰਡੇ ਨੇ ਆਪਣੇ ਛਿੱਥੇਪਣ ਨੂੰ ਲੁਕਾਇਆ ।

ਦਿਨ ਢਲਦੇ ਨੂੰ ਬਰਾਤ ਤੋਰਨ ਦੀ ਤਿਆਰੀ ਹੋਣ ਲੱਗ ਪਈ । ਜਾਵੀਆਂ ਆਪਣੀਆਂ ਸਵਾਰੀਆਂ ਨੂੰ ਸ਼ਿੰਗਾਰਿਆ । ਗੱਡੇ ਵਾਲੇ ਨੇ ਆਪਣੀਆਂ ਢਿੱਲੀਆਂ ਪੱਟੀਆਂ ਨੂੰ ਕੱਸਿਆ । ਬਲਦਾਂ ਨੂੰ ਨਿਹਾਰੀ ਚਾਰ ਕੇ ਪਾਣੀ ਪਿਲਾਇਆ । ਤਰਖਾਣ ਵੀ ਆਪਣੀ ਗੱਡੀ ਉੱਤੇ ਕਟਾਮਾਂ ਵਾਲਾ ਲਾਲ ਛਾੜ ਪਾ ਕੇ ਵਿਆਹ ਵਾਲੇ ਘਰ ਅੱਗੇ ਲੈ ਆਇਆ । ਕੁੜੀਆਂ ਨਾਲ ਸਾਰਾ ਘਰ ਤੁੰਨਿਆਂ ਪਿਆ ਸੀ । ਪਰਾਹੁਣੇ ਨੇ ਸ਼ਗਨਾਂ ਵਾਲੇ ਪਤਾਸੇ ਚੰਨੋ ਦੀ ਝੋਲੀ ਵਿੱਚ ਪਾਏ । ਕੁਝ ਪਤਾਸੇ ਪਰਾਹੁਣੇ ਦੇ ਤੌਲੀਏ ਵਿੱਚ ਮੋੜਦਿਆਂ ਚੰਨੋ ਨੇ ਕਿਹਾ :

"ਲੈ ਆਹ ਤੇਰੀ ਮਾਂ ਦੇ ।"

ਇਇੱਕ ਪਤਾਸਾ ਚੁੱਕ ਕੇ ਚੰਨੋ ਨੇ ਪਰਾਹੁਣੇ ਦੇ ਮੂੰਹ ਨੂੰ ਲਾਇਆ । ਉਸ ਮੂੰਹ ਹੇਠਾਂ ਕਰ ਕੇ ਪਤਾਸਾ ਫੜਦਿਆਂ ਚੰਨੇ ਦੀ ਉਂਗਲੀ ਤੇ ਦੰਦੀ ਵੱਢੀ ।

"ਹੈ ਤੇਰੇ ਬੇਰੜੇ ਦੇ.........।"ਚੰਨੋ ਨੇ ਹਜੋਕਾ ਮਾਰ ਕੇ ਉਂਗਲ ਖਿੱਚ ਲਈ ।

"ਤੂੰ ਵੀ ਮਾਂ ਨੂੰ ਵਖਾ ਦੀਂ ।" ਮੁੰਡੇ ਨੇ ਪਰੇ ਖਿਸਕਦਿਆਂ ਕਿਹਾ ।

ਇੱਕ ਕੁੜੀ ਨੇ ਪਰਾਹੁਣੇ ਨੂੰ ਧੱਕਾ ਮਾਰਿਆ । ਉਹ ਨਾਈ ਚ ਵੱਜ ਕੇ ਬਿੱਗਣੋ ਬਚ ਗਿਆ । ਪਰ ਨਾਈ ਦੀ ਪੱਗ ਲਹਿ ਗਈ ਅਤੇ ਕੁੜੀ ਨੇ ਚੱਕ ਕੇ ਉਤਾਂਹ ਵਗਾਹ ਮਾਰੀ । ਕੁੜੀਆਂ ਦਾ ਵਜਈ ਰੋਮਾਂਚ ਹਾਸੇ ਛਣਕਾਰ ਵਿੱਚ ਬਦਲ ਗਿਆ । ਮੁੰਡਾ ਤੇ ਨਾਈ ਸ਼ਰਮੇ-ਸ਼ਰਮਾਏ ਵਾਪਸ ਆ ਗਏ । ਕੁੜੀਆਂ ਸ਼ਾਮੋ ਦੇ ਦੁਆਲੇ ਆ ਜੁੜੀਆਂ । ਕੁੜੀਆਂ ਦੇਖ, ਸ਼ਾਮੋ ਫਿਸ ਪਈ । ਵੈਰਾਗ ਦੀਆਂ ਧਾਰਾਂ ਫੁੱਟ ਨਿਕਲੀਆਂ । ਹਾਣੀ ਕੁੜੀਆਂ ਦਾ ਚਾ-ਮਲਹਾਰਾਂ ਭਰਿਆ ਰਾਗ, ਤਰਿੰਞਣਾਂ ਦੇ ਚਰਖਿਆ ਦੀ ਘੂਕਰਵੀਂ ਯਾਦ, ਤੀਆਂ ਦੇ ਗੀਤ, ਪਿੱਪਲਾਂ ਹੇਠ

ਕਿੱਕਲੀਆਂ ਪਾ-ਪਾ ਨੱਚਣ, ਸੰਸੇ ਫਿਕਰਾਂ ਤੋਂ ਦੂਰ, ਇਹ ਸਾਰੇ ਬੀਤੇ ਦਰਿਸ਼ ਵਲਵਲੇ, ਕਹੀਆਂ ਫੜ-ਫੜ ਉਸਦਾ ਅੰਦਰ ਵੱਢ ਰਹੇ ਸਨ । ਮਾਂ-ਪਿਉ ਦਾ ਵਿਛੋੜਾ, ਉਸ ਘਰ ਦਾ ਵਿਛੋੜਾ ਜਿਸ ਵਿੱਚ ਉਸਦਾ ਬਚਪਨ ਜਵਾਨੀ ਨੂੰ ਬਾਹਾਂ ਉਲਾਰ ਕੇ ਮਿਲਿਆ । ਉਨ੍ਹਾਂ ਗਲੀਆਂ ਦਾ ਵਿਛੋੜਾ ਜਿਸ ਵਿੱਚ ਉਸਦੇ ਛੋਹਲੇ ਪੈਰਾਂ ਪੈੜਾਂ ਕੀਤੀਆਂ, ਸਬ ਤੋਂ ਬਹੁਤਾ ਉਸ ਪਿੰਡ ਦਾ ਤਰਸੇਵਾਂ ਜਿਸ ਉਹਦੇ ਫੜਕਦੇ ਹੁਸਨ ਨੂੰ ਦਿਆਲੇ ਦਾ ਧੜਕਵਾਂ ਪਿਆਰ ਲੈ ਕੇ ਦਿੱਤਾ ਸੀ । ਉਸ ਦੀਆਂ ਭੁੱਬਾਂ ਨਿਕਲ ਗਈਆਂ । ਕੋਈ ਉਸਦੇ ਅੰਗਾਂ ਨੂੰ ਤੋੜ ਰਿਹਾ ਸੀ ; ਉਹ ਝੰਜੋੜੀ ਜਾ ਰਹੀ ਸੀ । ਉਹ ਪੇਕੇ ਮਾਹੌਲ ਨੂੰ ਚੰਬੜ ਜਾਣਾ ਚਾਹੁੰਦੀ ਸੀ । ਪਰ ਉਹ ਇੱਕ ਕੁੜੀ ਸੀ, ਜਿਸ ਦੀਆਂ ਬਾਹਾਂ ਵੀ ਟੁੱਟੀਆਂ ਹੁੰਦੀਆਂ ਹਨ ।

ਸ਼ਾਮੋ ਜਦ ਚੰਨੋ ਦੇ ਗਲ ਮਿਲੀ ਤਾਂ ਉਸਦੀਆਂ ਸਿਸਕੀਆਂ ਭੁੱਬਾਂ ਵਿੱਚ ਬਦਲ ਗਈਆਂ । ਚੰਨੋ ਵੀ ਹਟਕੋਰੇ ਲੈ ਰਹੀ ਸੀ । ਉਹ ਉਸਨੂੰ ਸਕੀਆਂ ਭੈਣਾਂ ਵਾਂਗ ਹੀ ਪਿਆਰ ਕਰਦੀ ਸੀ । ਉਹ ਅਜਿਹੀ ਸਹੇਲੀ ਸੀ, ਜਿਸ ਕੋਲ ਉਸਦਾ ਹਾਸਾ ਤੇ ਰੋਣਾ ਅਮਾਨਤ ਸਨ । ਪਿਆਰ ਦਾ ਦਰਦ ਉਹ ਚੰਨੋ ਕੋਲ ਹੀ ਪਰਗਟ ਕਰ ਸਕਦੀ ਸੀ । ਦਿਆਲੇ ਨਾਲ ਉਠ ਜਾਣ ਵਾਲੀ ਗੱਲ ਵੀ ਉਸ ਚੰਨੋ ਕੋਲ ਕੀਤੀ ਸੀ । ਚੰਨੋ ਨੇ ਵਰਜਿਆ, ਨਾ ਸ਼ਾਮੋ, ਇਹ ਕੰਮ ਨਾ ਕਰੀਂ । ਨਿਕਲ ਕੇ ਵੀ ਚੰਦਰੇ ਲੋਕਾਂ ਦੀਆਂ ਉਂਗਲਾ ਜਿਉਣ ਨਹੀਂ ਦੇਣਾ । ਸ਼ਾਮੋ ਦੀ ਆਪਣੀ ਰਾਏ ਕੋਈ ਨਹੀਂ ਹੁੰਦੀ ਸੀ ਅਤੇ ਚੰਨੋ ਦੀ ਸਲਾਹ ਹੀ ਉਸਦੀ ਸਲਾਹ ਬਣ ਜਾਂਦੀ ਸੀ । ਬੂਹੇ ਅੱਗੇ ਤਖਾਣ ਦੇ ਭੂਏ ਹੋਏ ਬਲਦ ਖਲੋਂਦੇ ਨਹੀਂ ਸਨ । ਉਹ ਬਾਰ ਬਾਰ ਕਹਿ ਰਿਹਾ ਸੀ, ਕੁੜੀ ਨੂੰ ਛੇਤੀ ਗੱਡੀ ਵਿੱਚ ਪਾਵੋ । ਉਸਦੀ ਕਾਹਲੀ ਸ਼ਾਮੋ ਤੱਕ ਅੱਪੜ ਗਈ । ਉਸਨੂੰ ਗੱਡੀ ਵਾਲਾ ਵੀ ਜਮਦੂਤ ਹੀ ਦਿਸਿਆ । ਰੋਂਦੀ ਕੁਰਲਾਉਂਦੀ ਸ਼ਾਮੋ ਨੂੰ ਉਸਦੇ ਮਾਮੇ ਨੇ ਚੁੱਕ ਕੇ ਗੱਡੀ ਵਿੱਚ ਬਹਾਇਆ । ਉਸਨੂੰ ਪਿੰਡ ਦੀ ਨੈਣ ਚੁੱਪ ਕਰਾਉਣ ਦਾ ਯਤਨ ਕਰ ਰਹੀ ਸੀ । ਸ਼ਾਮੋ ਦੀ ਮਾਂ ਤੇ ਭੂਆ ਨੇ ਪਿਆਰ ਦਿੱਤਾ । ਸ਼ਾਮੋ ਲਈ ਕਪੂਰੇ ਹਨੇਰੇ ਹੋ ਚੱਲੇ ਸਨ । ਰੋ ਰੋ ਕੇ ਕਮਲੀ ਹੋ ਜਾਣ ਦੇ ਬਾਵਜੂਦ ਦਿਆਲਾ ਉਸਦੀ ਹਿੱਕ ਵਿੱਚ ਦਰਦ ਬਣਿਆ ਪਿਆ ਸੀ ।

ਗੱਡੀ ਤੁਰ ਕੇ ਜਦ ਧਰਮਸ਼ਾਲਾ ਅੱਗੋਂ ਦੀ ਲੰਘਣ ਲੱਗੀ, ਤਦ ਮੁੰਡੇ ਦੇ ਪਿਓ ਨੇ ਮੀਂਹ ਵਾਂਗ ਪੈਸਿਆਂ ਦੀ ਸੁੱਟ ਕੀਤੀ । ਖੁੱਲੇ ਥਾਂ ਵਿੱਚ ਚੂਹੜੇ, ਚਮਾਰ, ਕਮੀਣ ਔਰਤਾਂ ਤੇ ਬਾਲ ਅਤੇ ਗੱਭਰੂ ਪੈਸੇ ਚੁਗ ਰਹੇ ਸਨ । ਮੁੰਡੇ ਨੇ ਪਿੰਡ ਦੀ ਪੰਚਾਇਤ ਦੇ ਹਟਾਉਂਦਿਆਂ ਹਟਾਉਂਦਿਆਂ ਪੰਜ-ਛੇ ਮੁੱਠਾਂ ਸੁੱਟ ਦਿੱਤੀਆਂ । ਪਿੰਡ ਦੀ ਪੰਚਾਇਤ ਬਾਹਰ ਚੱਪੜ ਤੱਕ ਵਿਦਾ ਕਰਨ ਗਈ । ਦੋਹਾਂ ਧਿਰਾਂ ਨੇ ਭੁੱਲ ਚੁੱਕ ਕੇ ਮੁਆਫੀ ਮੰਗੀ ਅਤੇ ਮੁੜ ਫਤਿਹ ਬੁਲਾਈ । ਕੰਡਿਆਲੇ ਚੱਬਦੀਆਂ ਘੋੜੀਆਂ ਤਿੱਖੀਆਂ ਹੋ ਤੁਰੀਆਂ । ਗੱਡੀਆਂ ਦੇ ਪਹੀਏ ਰੇਤੇ ਵਿੱਚ ਧਸਦੇ ਅੱਗੇ ਵਧ ਰਹੇ ਸਨ । ਬਰਾਤ ਵਾਪਸ ਜਾ ਰਹੀ ਸੀ ।

ਪੈਹੇ ਤੋਂ ਤਿੰਨ ਚਾਰ ਖੇਤਾਂ ਦੀ ਵਿੱਥ ਤੇ ਦਿਆਲਾ ਟਾਹਲੀ ਦੀ ਛਿਦਰੀ ਛਾਂ ਹੇਠ ਬੈਠਾ ਸਬ ਕੁਝ ਵੇਖ ਰਿਹਾ ਸੀ । ਉਸ ਦੇ ਸੱਜੇ ਪਾਸਿਓਂ ਕੁਝ ਸ਼ਿਕਾਰੀ ਹਰਨੀ ਨੂੰ ਘੇਰੀ ਆ ਰਹੇ ਸਨ । ਹਰਨੀ ਅਸਲੋਂ ਹਾਰੀ ਹੰਭੀ ਪਈ ਸੀ । ਦਿਆਲੇ ਨੂੰ ਬੁਜਦਿਲ ਤੇ ਬੇਵਫਾ ਸ਼ਾਮੋ ਤੇ ਗੁੱਸਾ ਆ ਰਿਹਾ ਸੀ । ਪਰ ਉਸਨੂੰ ਪਤਾ ਨਹੀਂ ਸੀ, ਮੁੰਡੇ ਨਾਲੋਂ ਕੁੜੀ ਹੋ ਕੇ ਜਿਉਣਾ ਹੋਰ ਵੀ ਮੁਸ਼ਕਿਲ ਹੈ । ਉਹ ਆਪਣੇ ਆਪ ਤੇ ਝੂਰਦਾ ਤੇ ਲਾਹਨਤਾਂ ਪਾਉਂਦਾ ਰਿਹਾ । ਉਸਦੇ ਕੋਲ ਹੀ ਇੱਕ ਬੁੱਢੀ ਬੱਕਰੀ ਨਰਮ ਨਰਮ ਲਗਰਾਂ ਨੂੰ ਸੂਤ ਸੂਤ ਟੁੰਡ ਮੁੰਡ ਕਰ ਰਹੀ ਸੀ ।

ਜੋਰ ਨਾ ਕੁੜੀ ਦਾ ਕੋਈ,

ਰੋਂਦੀ ਨੂੰ ਤੋਰ ਦੇਣਗੇ ।

ਭਾਗ-ਬਾਹਰਵਾਂ

ਜਿੱਥੇ ਲਿੱਪਣੇ ਨਾ ਪੈਣ ਬਨੇਰੇ,

ਉਹ ਘਰ ਟੋਲੀਂ ਬਾਬਲਾ ।

ਚੰਨੋ ਦੇ ਸਾਕ ਲਈ ਕਰਤਾਰਾ ਰੂਪ ਨੂੰ ਵੇਖਣ ਲਈ ਨਵੇਂ ਪਿੰਡ ਆਇਆ । ਉਂਜ ਉਸਦੇ ਦਿਲ ਨੂੰ ਇਕ ਤਰਾਂ ਭਜਨੋ ਨੇ ਮਨਾ ਲਿਆ ਸੀ ਕਿ ਚੰਨੋ ਦਾ ਰਿਸ਼ਤਾ ਰੂਪ ਨੂੰ ਕਰ ਦੇਣਾ ਹੈ । ਉਹ ਪੁੱਛ ਕੇ ਰੂਪ ਦੇ ਅਗਵਾੜ ਆ ਗਿਆ । ਰੂਪ ਕਿਤੇ ਬਾਹਰ ਖੇਤ ਨੂੰ ਗਿਆ ਹੋਇਆ ਸੀ ।ਘਰੋਂ ਬਾਹਰ ਨਿਕਲੀ ਰਾਜੀ ਨੇ ਝੱਟ ਤਾੜ ਲਿਆ ਕਿ ਮੁੰਡਾ ਕਿਸ ਤਰਾਂ ਆਇਆ ਹੈ । ਉਸ ਕਰਤਾਰੇ ਨੂੰ ਬਚਨੋ ਦੇ ਦਲਾਨ ਵਿੱਚ ਕੁਝ ਚਿਰ ਅਟਕਣ ਲਈ ਆਖਿਆ ਅਤੇ ਆਪਣੇ ਮੁੰਡੇ ਨੂੰ ਬਾਹਰ ਰੂਪ ਨੂੰ ਸੱਦਣ ਲਈ ਭਜਾ ਦਿੱਤਾ । ਰਾਜੀ ਨੂੰ ਰੂਪ ਦੇ ਮੰਗੇ ਜਾਣ ਦੀ ਖੁਸ਼ ਵਿੱਚ ਆਪਣੇ ਲਾਗ ਦਾ ਲਾਲਚ ਉਤਸ਼ਾਹ ਦੇ ਰਿਹਾ ਸੀ । ਰੂਪ ਨੂੰ ਵੇਖਣ ਵਾਲਾ ਦਸੀਂ ਪੰਦਰੀਂ ਦਿਨੀਂ ਕੋਈ ਨਾ ਕੋਈ ਆਇਆ ਹੀ

ਰਹਿੰਦਾ ਸੀ, ਜਿਸਨੂੰ ਰੂਪ ਰੱਦ ਕਰ ਦੇਂਦਾ ਜਾਂ ਪਰਖਣ ਵਾਲਾ ਛੱਡੀ ਵਹੁਟੀ ਦੇ ਨੁਕਸ ਕਾਰਨ ਤਿਲਕ ਜਾਂਦਾ ਸੀ ।

ਰਾਜੀ ਨੇ ਇਸ਼ਾਰੇ ਨਾਲ ਹੀ ਬਚਨੋ ਨੂੰ ਸਭ ਕੁਝ ਸਮਝਾ ਦਿੱਤਾ । ਉਸ ਕੋਈ ਹੋਰ ਗੱਲ ਕਰਨ ਤੋਂ ਪਹਿਲਾਂ ਪਾਣੀ-ਧਾਣੀ ਪੁੱਛਿਆ :

"ਭਾਈ ਲੱਸੀ-ਪਾਣੀ ਦੀ ਦੇਹ ਗੱਲ, ਤਿਹਾਇਆ ਹੋਵੇਂਗਾ ?"

"ਮੈਂ ਭਾਈ ਲੱਸੀ ਪੀਣੀ ਏਂ ।" ਕਰਤਾਰੇ ਨੇ ਬਚਨੋ ਵੱਲ ਤੱਕ ਕੇ ਨੀਂਵੀਂ ਪਾਉਂਦਿਆਂ ਉੱਤਰ ਦਿੱਤਾ, "ਥੋੜਾ ਲੂਣ ਵੀ ਖੋਰ ਲਿਆਉਣਾ ।"

ਬਚਨੋ ਅੰਦਰ ਲੱਸੀ ਲੈਣ ਆਈ । ਸੋਚ ਰਹੀ ਸੀ, ਇਸ ਨਾਲ ਕਿਵੇਂ ਗੱਲ ਕਰਾਂ । ਉਹ ਰੂਪ ਦੀ ਸਹੇਲੀ ਜਰੂਰ ਸੀ, ਪਰ ਉਸਨੂੰ ਲਗਦੀ ਵਾਹ ਸਾਕ ਨਹੀਂ ਦੇਣਾ ਚਾਹੁੰਦੀ ਸੀ । ਰੂਪ ਨੂੰ ਉਸਦੀ ਅੰਤਰੀਵ ਚਾਲ ਦਾ ਉੱਕਾ ਹੀ ਨਹੀਂ ਪਤਾ ਸੀ । ਹਰ ਆਉਣ ਵਾਲੀ ਬਹੁਟੀ ਨੂੰ ਸ਼ਰੀਕਣੀ ਹੀ ਨਹੀਂ, ਸਗੋਂ ਸੌਂਕਣ ਸਮਝਦੀ ਸੀ । ਉਸ ਰਿੜਕਣੇ ਚੋਂ ਬਠਲੀ ਚੁੱਕ ਕੇ ਲੱਸੀ ਹਿਲਾਈ ਅਤੇ ਛੰਨੇ ਵਿੱਚ ਲੂਣ ਦੀ ਡਲੀ ਰੱਖ ਕੇ ਰਿੜਕਣ ਉਲੱਦਿਆ । ਬਚਨੋ ਨੇ ਕਰਤਾਰੇ ਦੇ ਹੱਥ ਧੁਆ ਕੇ ਲੱਸੀ ਵਾਲਾ ਛੰਨਾ ਫੜਾਇਆ । ਉਸ ਲੱਸੀ ਪੀ ਕੇ ਛੰਨਾ ਸਹਿਜ ਨਾਲ ਥੱਲੇ ਰੱਖ ਦਿੱਤਾ ।

"ਭਾਈ ਭੁੱਖਾਂ ਏਂ ਤਾਂ ਅੰਨ-ਪਾਣੀ ਤਿਆਰ ਏ ।"

"ਨਹੀਂ ਜੀ, ਰੋਟੀ ਦੀ ਤਾਂ ਕੋਈ ਲੋੜ ਨਹੀਂ ।"

ਬਚਨੋ ਨੇ ਸੋਚ ਸੋਚ ਕੇ ਪੁੱਛਿਆ :

"ਬੀਬਾ, ਆਪਣੇ ਘਰ ਕਿੱਥੇ ਐ ?"

"ਕਪੂਰੀਂ ।"

ਕਪੂਰਿਆਂ ਦਾ ਨਾਂ ਸੁਣਕੇ ਬਚਨੋ ਦੇ ਸਿਰ ਵਿੱਚ ਪੱਥਰ ਵੱਜਾ । ਇਹ ਤਾਂ ਕੋਈ ਗੱਲ ਹੈ । ਉਸ ਆਪਣੇ ਆਪ ਸਿਰ ਹਿਲਾਉਂਦਿਆਂ ਮਨ ਵਿੱਚ ਕਿਹਾ, 'ਰੂਪ ਦਾ ਮੁੜ-ਮੁੜ ਕਪੂਰੀਂ ਜਾਣਾ, ਜਮੀਨ ਲਿਖਾਉਣੀ ਅਤੇ ਇਹਦਾ ਰੂਪ ਨੂੰ ਵੇਖਣ ਆਉਣਾ, ਅੰਦਰੇ-ਅੰਦਰ ਕੋਈ ਕਾਰਾ ਜਰੂਰ ਹੋਣ ਵਾਲਾ ਹੈ । ਹੋ ਨਾ ਹੋ, ਕੋਈ ਗੋਂਦ ਜਰੂਰ ਗੁੰਦੀ ਗਈ ਹੈ । ਭਲਾ ਫੋਲਾਂ ਤਾਂ ਸਹੀ ਇਸ ਨੂੰ ।"

'ਸੰਤੀ ਥੋਨੂੰ ਸਰੀਕੇ ਕਬੀਲੇ ਚੋਂ ਈ ਏ ?"

"ਹਾਂ, ਘਰ ਵੀ ਲਾਗ-ਲਾਗ ਈ ਐ ।" ਕਰਤਾਰੇ ਨੇ ਮੁੜ ਉਲਟਾ ਕੇ ਪੁੱਛਿਆ, "ਭਾਈ ਰੂਪ ਨੇ ਪਹਲੀ ਨੂੰ ਕਾਹਤੋਂ ਛੱਡਿਆ ਸੀ ?"

"ਸਰੀਕੇ ਦੀ ਗੱਲ ਭਾਈ ਕੋਈ ਕੀ ਕਰ ਸਕਦਾ ਐ । ਉਹ ਸਿਆਣੀ ਤਾਂ ਬਥੇਰੀ ਸੀ ।, ਪਰ ਘਰ ਚ ਕਲੇਸ਼ ਰਹਿੰਦਾ ਸੀ । ਰੂਪ ਵੈਲੀਆਂ 'ਚ ਬਹਿ ਸ਼ਰਾਬ ਪੀਣੋਂ ਨਹੀਂ ਹਟਦਾ ਸੀ, ਉਹ ਰੋਕਦੀ ਤਾਂ ਘਰੇ ਝਗੜਾ ਹੋ ਜਾਂਦਾ । ਬਚਨੋ ਨੇ ਬੜੇ ਸਿਆਣੇ ਢੰਗ ਨਾਲ ਕਰਤਾਰੇ ਦੀ ਹਮਦਰਦੀ ਵਿੱਚ ਰੂਪ ਦਾ ਸ਼ਰਾਬੀ ਅਤੇ ਵੈਲੀ ਹੋਣਾ ਜਾਹਰ ਕਰ ਦਿੱਤਾ । ਰੂਪ ਨੂੰ ਉਸਦੀ ਘਰਵਾਲੀ ਤੋਂ ਅਕਲ ਵਿੱਚ ਵੀ ਛੁਟਿਆ ਦਿੱਤਾ । ਕਰਤਾਰੇ ਉੱਤੇ ਕੱਢੇ ਦੋਹਾਂ ਨੁਕਸਾਂ ਦਾ ਕੋਈ ਖਾਸ ਅਸਰ ਨਾ ਹੋਇਆ । ਉਹ ਆਪ ਸ਼ਰਾਬ ਪੀ ਲੈਂਦਾ ਸੀ, ਸ਼ਰਾਬ ਪੀਣ ਨੂੰ ਕਿਵੇਂ ਸਮਝਦਾ । ਬਹੁਤੀ ਵਾਰ ਆਪਣੇ ਐਬ ਬਿਗਾਨੇ ਦੇ ਗੁਣਾ ਤੋਂ ਭਾਰੀ ਹੁੰਦੇ ਹਨ । ਦੂਜੇ ਉਸ ਸਮਝਿਆ, ਹਰ ਅਣਖ ਵਾਲੇ ਮੁੰਡੇ ਨੂੰ ਲੋਕ ਵੈਲੀ ਕਹਿਣ ਲੱਗ ਪੈਂਦੇ ਹਨ । ਕਰਤਾਰਾ ਵੱਧ ਤੋਂ ਵੱਧ ਆਪਣੀ ਉਮਰ ਤੇ ਕੁਦਰਤੀ ਅਕਲ ਜਿੰਨਾ ਹੀ ਸੋਚ ਸਕਦਾ ਸੀ । ਹਾਲੇ ਮਨੁੱਖ ਘੱਟ ਤੇ ਮੁੰਡਾ ਜਿਆਦਾ ਸੀ । ਫਿਰ ਉਸ ਜਮੀਨ ਬਾਰੇ ਪੁੱਛਿਆ :

"ਅਸਲ ਜਮੀਨ ਕਿੰਨੀ ਕੁ ਐ ?"

"ਅੱਠ ਘਰ ਦੀ ਏ ਤੇ ਤਿੰਨ ਘੁਮਾਂ ਗਹਿਣੇ ਦੀ ਏ । ਬਚਨੋ ਨੇ ਅਸਲ ਜਮੀਨ ਨਾਲੋਂ ਵੀ ਘਟਾ ਕੇ ਦੱਸੀ ।

"ਤੁਹਾਡੇ ਪਿੰਡ ਦੀ ਤਾਂ ਐਨੀ ਜਮੀਨ ਈ ਬਥੇਰੀ ਏ ।

ਬਚਨੋ ਵਿੱਚੋ ਵਿੱਚ ਸੜ ਰਹੀ ਸੀ । ਉਸਨੂੰ ਦਿਲ ਦਾ ਧੁੜਕੂ ਖਾ ਰਿਹਾ ਸੀ ਕਿ ਇਹ ਮੁੰਡਾ ਸਾਕ ਜਰੂਰ ਕਰ ਜਾਵੇਗਾ । ਫਿਰ ਉਸ ਉਹਦੇ ਕਣਕ-ਵੰਨੇਂ ਰੰਗ ਤੋਂ ਉਹਦੀ ਭੈਣ ਦੇ ਸੁਹੱਪਣ ਦਾ ਅਨੁਮਾਨ ਲਾਇਆ, ਜਰੂਰ ਸੋਹਣੀ ਹੋਏਗੀ । ਉਹ ਸੁਨੱਖੀ ਬਹੁਟੀ ਵੀ ਰੂਪ ਦੇ ਘਰ ਨਹੀਂ

ਸਹਾਰ ਸਕਦੀ ਸੀ । ਉਸਨੂੰ ਕੁਝ ਨਹੀਂ ਔੜ ਰਿਹਾ ਸੀ, ਜਿਵੇਂ ਆਪਣੀਆਂ ਸਾਰੀਆਂ ਚਲਾਕੀਆਂ ਤੇ ਥੁੱਕ ਰਹੀ ਹੋਵੇ । ਇਹ ਅਹਿਸਾਸ ਕਿ ਸਾਕ ਜਰੂਰ ਹੋ ਜਾਣਾ ਏ ਅਤੇ ਰੂਪ ਮੇਰੇ ਹੱਥੋਂ ਖੁਸ ਜਾਣਾ ਏ, ਉਸਨੂੰ ਬੌਰਾ ਕਰੀ ਜਾ ਰਿਹਾ ਸੀ । ਅਜਿਹੀ ਹਾਲਤ ਵਿੱਚ ਕੋਈ ਚੱਜ ਦੀ ਗੱਲ ਕਿਵੇਂ ਸੁਝ ਸਕਦੀ ਸੀ । ਏਨੇ ਨੂੰ ਰਾਜੀ ਨੂੰ ਆ ਕੇ ਸੁਨੇਹਾ ਦਿੱਤਾ ਕਿ ਰੂਪ ਆ ਗਿਆ ਹੈ । ਕਰਤਾਰਾ ਮਰਾਸਣ ਨਾਲ ਰੂਪ ਦੇ ਘਰ ਆ ਗਿਆ ਅਤੇ ਉਸਨੂ 'ਸਾ ਸਰੀ ਕਾਲ' ਆ ਬੁਲਾਈ । ਮਰਾਸਣ ਨੇ ਰੂਪ ਨੂੰ ਅਸੀਸ ਦਿੱਤੀ ਅਤੇ ਕਰਤਾਰੇ ਨੂੰ ਆਖਿਆ :

"ਕਾਕਾ ਤੇਰੀ ਭੈਣ ਰਾਜ ਕਰੂ ਰਾਜ, ਏਨਾ ਘਰ ਚੰਗਾ ਅਤੇ ਰੂਪ ਵਰਗਾ ਨਿੱਘਾ ਸੁਭਾਅ, ਭਾਲਿਆਂ ਨਹੀਂ ਲੱਭਣਾ ।"

"ਦੇਖੋ ਮਾਈ ਸਬ ਸੰਜੋਗਾਂ ਦੀਆਂ ਗੱਲਾਂ ਨੇ ।" ਕਰਤਾਰੇ ਨੇ ਦਲਾਨ ਵੇਖ ਕੇ ਖੁਸ਼ ਹੁੰਦਿਆਂ ਕਿਹਾ । ਉਸਨੂੰ ਰੂਪ ਦੀ ਸਿਹਤ ਅਤੇ ਹੁਸਨ ਜਵਾਨੀ ਨੇ, ਹੋਰ ਸਾਰੀਆਂ ਸੋਚਾਂ ਖੂਹ ਵਿੱਚ ਸੁੱਟ ਕੇ ਸਾਕ ਕਰ ਦੇਣ ਨੂੰ ਤਿਆਰ ਕਰ ਦਿੱਤਾ । ਰੂਪ ਨੇ ਦਲਾਨ ਵਿੱਚ ਹੀ ਮੰਜੇ ਡਾਹ ਦਿੱਤੇ ।

"ਠੰਡਿਆਈ ਪੀਣੀ ਏਂ ਕਿ ਦੁੱਧ ?"

"ਬੱਸ ਹੁਣੇ ਲੱਸੀ ਪੀਤੀ ਏ ।"

"ਹੱਛਾ ਠਹਿਰ ਕੇ ਸਹੀ । ਗਰਮੀ ਬੜੀ ਏ, ਪਿੰਡੇ ਪਾਣੀ ਨਾ ਪਾ ਲਈਏ ?"

"ਹਾਂ, ਨਹਾ ਤਾਂ ਲੈਂਦੇ ਹਾਂ " ਕਰਤਾਰੇ ਨੇ ਸੰਗ ਤੋੜਦਿਆਂ ਕਿਹਾ ।

"ਰਾਜੀ, ਓਧਰੋਂ ਜਗੀਰ ਨੂੰ ਘੱਲੀ ।"

"ਹੁਣੇਂ ਭੇਜਦੀ ਹਾਂ ਜਜਮਾਨ " ਉਹ ਚਲੀ ਗਈ ।

ਘਰ ਵਿੱਚ ਖੂਹੀ ਅਤੇ ਸਾਹਮਣੀ ਸਵਾਤ ਵੇਖਕੇ ਕਰਤਾਰੇ ਦਾ ਅੰਦਰ ਖੁਸ਼ੀ ਨਾਲ ਬਾਹਰ ਆ ਰਿਹਾ ਸੀ । ਉਸ ਸੋਚਿਆ, ਚੰਨੋ ਨੂੰ ਪਾਣੀ ਬਾਹਰੋਂ ਕਿਸੇ ਖੂਹ ਤੋਂ ਨਹੀ ਢੋਣ ਜਾਣਾ ਪਵੇਗਾ । ਦਲਾਨ ਤੇ ਸਵਾਤ ਪੱਕੀਆਂ ਹਨ : ਬਹੁਤਾ ਮਿੱਟੀ ਗਾਰੇ ਦਾ ਘੋਲ ਵੀ ਨਹੀਂ ਕਰਨਾ ਪਵੇਗਾ । ਉਸ ਦਿਲ ਵਿੱਚ ਫੈਸਲਾ ਕਰ ਲਿਆ ਸੀ ਕਿ ਕਿਸੇ ਤਰਾਂ ਪੁੱਛ ਗਿੱਛ ਵੀ ਨਹੀਂ ਕਰਨੀ । ਨਹਾਉਂਦਿਆਂ ਕਰਦਿਆਂ ਨੂੰ ਜਗੀਰ ਆ ਗਿਆ । ਉਸ ਵੀ ਕਰਤਾਰੇ ਨੂੰ 'ਸਾ ਸਰੀ ਅਕਾਲ' ਆਖੀ । ਰੂਪ ਨੇ ਅੱਖ ਦੱਬ ਕੇ ਸਾਰਾ ਮੁਆਮਲਾ ਸਮਝਾ ਦਿੱਤਾ । ਜਗੀਰ ਸਾਰੀ ਗੱਲ ਭਾਂਪ ਗਿਆ । ਉਸ ਘਰ ਨੂੰ ਮੁੜਦਿਆਂ ਕਿਹਾ ।

"ਮੈਂ ਰੋਟੀ ਨੂੰ ਕਹਿ ਆਵਾਂ ।"

ਰੂਪ ਤੇ ਕਰਤਾਰਾ ਇਸ਼ਨਾਨ ਕਰਕੇ ਮੰਜਿਆਂ ਤੇ ਆ ਪਏ । ਰੂਪ ਨੇ ਗੱਲ ਤੋਰਦਿਆਂ ਆਖਿਆ :

"ਤੁਸੀਂ ਹਰ ਤਰਾਂ ਆਪਣੀ ਤਸੱਲੀ ਕਰ ਲਵੋ, ਜਿਹਨੂੰ ਵੀ ਚਾਹੋ ਪਿੰਡ ਚੋਂ ਪੁੱਛ ਲਵੋ ।

"ਮੈਂ ਬਾਈ ਕੁਝ ਵੀ ਨਹੀਂ ਪੁੱਛਣਾਂ ; ਤੈਨੂੰ ਵੇਖਣਾ ਸੀ, ਮੇਰੇ ਸਬ ਕੁਝ ਪਸੰਦ ਏ ।"

" ਨਹੀਂ, ਫੇਰ ਵੀ ਤਸੱਲੀ ਕਰਨੀ ਚੰਗੀ ਹੁੰਦੀ ਐ ।"

ਭੂਆ ਸੰਤੀ ਤੋਂ ਸਾਡਾ ਏਥੇ ਕੋਈ ਬਹੁਤਾ ਦਰਦੀ ਨਹੀਂ । ਉਸ ਕੋਈ ਓਹਲੇ ਵਾਲੀ ਗੱਲ ਈ ਨਹੀਂ ਰੱਖੀ । ਭੂਆ ਈ ਦੋਂਹ ਚੌਂਹ ਦਿਨਾ ਤੱਕ ਰੁਪਈਆ ਲੈ ਕੇ ਆਵੇਗੀ ।"

"ਜਿਵੇਂ ਤੁਹਾਡੀ ਸਲਾਹ ਹੋਈ ਕਰ ਲੈਣਾ ।" ਰੂਪ ਦਾ ਸਾਰਾ ਅੰਦਰ ਪਰਸੰਨਤਾ ਵਿੱਚ ਪੰਘਰ ਕੇ ਸ਼ਹਿਦ ਬਣ ਗਿਆ । ਉਸ ਦੇ ਅਨੁਭਵ ਵਿੱਚ ਚੰਨੋ ਉਸਦੀ ਰਾਣੀ ਬਣ ਗਈ ਅਤੇ ਉਸਦੇ ਉੱਜੜੇ ਘਰ ਨੂੰ ਮੁੜ ਭਾਗ ਲੱਗ ਗਏ ਸਨ । ਪਾਸਾ ਪਰਤ ਕੇ ਉਸ ਆਪਣੇ ਦਿਲ ਦੀ ਧੜਕਦੀ ਖੁਸ਼ੀ ਨੂੰ ਦਬਾ ਲਿਆ ।

ਦਲਾਨ ਵਿੱਚ ਬੋਤਾ ਅਤੇ ਖੁੰਜੇ ਗੱਡਾ ਵੇਖਕੇ ਕਰਤਾਰੇ ਨੇ ਪੁੱਛਿਆ :

"ਵਾਹੀ ਵੀ ਕੀਤੀ ਏ ਰੂਪ ?"

"ਹਾਂ, ਮੈਂ ਬਾਹਰੋਂ ਸੀਰੀ ਦੇ ਹਲ ਕੋਲੋ ਹੀ ਆਇਆ ਹਾਂ ।"

"ਦਾਣੇ ਚੰਗੇ ਹੋਗੇ ਸੀ ਐਤਕੀਂ ।"

"ਹੋ ਗੇ ਸੀ ਪੰਜ ਕੁ ਸੌ ਮਣ ਕੱਚੇ । ਕਣਕ ਨਾਲੋਂ ਛੋਲਿਆਂ ਦਾ ਝਾੜ ਬਹੁਤਾ ਸੀ ।

"ਮੀਹਾਂ ਦੀ ਸਰਬਤਣ ਕਰਕੇ ਛੋਲੇ ਐਤਕੀਂ ਹੋਏ ਈ ਬਹੁਤੇ ।"

"ਤੁਹਾਡੇ ਕੀ ਚੱਜ ਰਿਹਾ ।"

"ਚੰਗਾ ਸੀ, ਸਾਡੇ ਥੋਡੇ ਵਾਂਗ ਨਹਿਰ ਨਹੀਂ ਪੈਂਦੀ, ਪਰ ਮਾਰੂ ਫਸਲ ਚੰਗੀ ਲੱਗ ਗਈ ਸੀ ।"

ਜਗੀਰ ਨੇ ਆਉਂਦਿਆਂ ਹੀ ਕਿਹਾ :

"ਕਿਉਂ ਬਈ ਕੁਛ ਪੀਣ-ਪੂਣ ਦਾ ਸੌਦਾ ਪੱਤਾ ?"

"ਹੁਣ ਤੇ ਦੁਪਹਿਰਾ ਏ, ਆਥਣੇ ਸਹੀ ।" ਰੂਪ ਨੇ ਮੁਸਕਾ ਕੇ ਕੁਝ ਸਮਝਾਉਂਦਿਆਂ ਜਗੀਰ ਨੂੰ ਉੱਤਰ ਦਿੱਤਾ ।

"ਫੇਰ ਰੋਟੀ ਤਾਂ ਤਿਆਰ ਹੀ ਸਮਝੋ, ਏਥੇ ਖਾਣੀ ਕਿ ਓਥੇ ?"

"ਏਥੇ ਹੀ ਚੱਕ ਲਿਆਈਂ ।"

ਥੋੜੀਆਂ ਬਹੁਤ ਏਧਰ-ਓਧਰ ਮਾਰਦਿਆਂ ਨੂੰ ਰੋਟੀ ਆ ਗਈ । ਤਿੰਨਾ ਇੱਕੋ ਥਾਲੀ ਵਿੱਚ ਰੋਟੀ ਖਾਧੀ । ਰੋਟੀ ਖਾਂਦਿਆਂ ਕਰਤਾਰੇ ਨੂੰ ਰੂਪ ਤੇ ਜਗੀਰ ਦੀ ਯਾਰੀ ਵਿੱਚੋਂ ਸੁਆਦ ਆ ਰਿਹਾ ਸੀ । ਉਹ ਵੀ ਇੰਨਾਂ ਦਾ ਜੁੱਟ ਬਣਨਾ ਚਾਹੁੰਦਾ ਸੀ । ਰੋਟੀ ਖਾ ਕੇ ਉਹ ਫਿਰ ਪੈ ਗਏ । ਕਾਕਾ, ਜੈਲੋ ਤੇ ਹੋਰ ਮੁੰਡੇ ਆ ਗਏ । ਸਾਰਿਆਂ ਦੁਪਹਿਰਾ ਟਿਕਿਆ ਵੇਖ ਕੇ ਰੂਪ ਨੂੰ ਕੋਈ ਕਿੱਸਾ ਸੁਣਾਉਣ ਨੂੰ ਆਖਿਆ । ਰੂਪ ਨੇ ਨਾਂਹ-ਨੁੱਕਰ ਕੀਤੀ, ਪਰ ਜੈਲੋ ਅੰਦਰੋਂ ਸਵਾਤ ਵਿੱਚੋਂ ਵਾਰਸ ਦੀ ਹੀਰ ਚੁੱਕ ਲਿਆਇਆ ਅਤੇ ਰੂਪ ਨੂੰ ਫੜਾਉਂਦਿਆਂ ਆਖਿਆ :

"ਹੁਣ ਬਹੁਤੇ ਨਖਰੇ ਨਾ ਕਰ । ਤੈਨੂੰ ਹੀ ਹੀਰ ਪੜਨੀ ਆਉਂਦੀ ਸਹੀ ।"

"ਠੀਕ ਐ ਠੀਕ ਐ, ਜੇਠ ਦਾ ਦੁਪਹਿਰਾ ਤਾਂ ਤਿੰਨ ਵਾਰ ਸੁੱਤਿਆਂ ਵੀ ਨਹੀਂ ਲੰਘਦਾ ।" ਜਗੀਰ ਨੇ ਹੋਰ ਜੋਰ ਪਾਉਂਦਿਆਂ ਕਿਹਾ ।

ਮਜਬੂਰ ਹੋਏ ਰੂਪ ਨੂੰ ਮੰਨਣਾ ਹੀ ਪਿਆ । ਉਸ ਦੋ ਤਿੰਨ ਵਾਰ ਖੰਘ ਕੇ ਪੁੱਛਿਆ :

"ਦੱਸ ਫੇਰ ਕਿੱਥੋਂ ਸੁਣਾਵਾਂ ?"

"ਜਿੱਥੋਂ ਤੇਰਾ ਜੀਅ ਕਰੇ ।"

"ਜੀਅ ਤਾਂ ਤੁਹਾਡਾ ਚਾਹੁੰਦਾ ਏ ।"

"ਚੰਗਾ ਜਿੱਥੋਂ ਵੀ ਨਿਕਲਦੀ ਏ ਸ਼ੁਰੂ ਕਰ ।"

"ਹੀਰ ਖੋਲਦਿਆਂ ਰੂਪ ਨੇ ਸਮਝਾਇਆ :

"ਹੀਰ ਨੂੰ ਮਾਈਂਏ ਪਾਉਣ ਦੀ ਤਿਆਰੀ ਹੁੰਦੀ ਐ ਤੇ ਕੁੜੀਆਂ ਰਾਂਝੇ ਕੋਲੋਂ ਹੋ ਕੇ ਹੀਰ ਨੂੰ ਕਹਿੰਦੀਆਂ ਐ :

ਰਲ ਹੀਰ ਤੇ ਆਈਆਂ ਫੇਰ ਸਭੇ

'ਰਾਂਝੇ ਯਾਰ ਤੇਰੇ ਸਾਨੂੰ ਘੱਲਿਆ ਈ ।

ਸੋਟਾ ਵੰਝਲੀ, ਕਮਲੀ ਸੁਟ ਕੇ ਤੇ,

ਉਠ ਵਤ ਹਜਾਰੇ ਨੂੰ ਚੱਲਿਆ ।

ਹੀਰ ਆਖਿਆ ਉਸ ਨੂੰ ਕੁੜੀ ਕਰ ਕੇ

ਬੁਕਲ ਵਿੱਚ ਲੁਕਾ ਕੇ ਲਿਆਇਆ ਜੇ ।

ਮੇਰੀ ਮਾਂ ਤੇ ਬਾਪ ਤੋਂ ਕਰੋ ਪਰਦਾ,

ਗੱਲ ਕਿਸੇ ਨਾ ਮੂਲ ਸੁਣਾਇਆ ਜੇ ।

ਆਹਮੋ ਸਾਹਮਣੇ ਬੈਠ ਕੇ ਕਰੇ ਗੱਲਾਂ,

ਤੁਸੀਂ ਮੁਨਸਫੀ ਨਾਲ ਮੁਕਾਇਆ ਜੇ ।

ਜਿਹੜੇ ਹੋਣ ਸੱਚੇ ਸੋਈ ਜਿੱਤ ਜਾਵਣ,

ਰਲ ਝੂਠਿਆਂ ਨੂੰ ਡੰਨ ਲਾਇਆ ਜੇ ।

"ਅੰਤ ਨੀ ਜੱਟੀ ਦੇ ਸਿਦਕ ਦਾ ।" ਜਗੀਰ ਨੇ ਵਿੱਚੋਂ ਦਾਦ ਦਿੱਤੀ ।

"ਸਹੇਲੀਆਂ ਰਾਂਝੇ ਨੂੰ ਕੁੜੀ ਬਣਾ ਕੇ ਹੀਰ ਕੋਲ ਲਿਆਉਂਦੀਆਂ ਹਨ ।" ਰੂਪ ਨੇ ਪਰਕਰਣ ਸਮਝਾਇਆ -

ਰਾਤੀਂ ਵਿੱਚ ਲੁਕਾ ਕੇ ਮਾਹਿੜੇ ਨੂੰ,

ਕੁੜੀਆਂ ਹੀਰ ਦੇ ਕੋਲ ਲੈ ਆਈਆਂ ਨੇ ।

ਹੀਰ ਆਂਵਦੇ ਨੂੰ ਕਿਹਾ, 'ਬਿਸਮਿੱਲਾ'

ਅੱਜ ਦੌਲਤਾਂ ਫੇਰ ਘਰ ਆਈਆਂ ਨੇ ।

ਲੋਕਾਂ ਆਖਿਆਂ ਹੀਰ ਦਾ ਵਿਆਹ ਹੁੰਦਾ,

ਅਸੀਂ ਵੇਖਣ ਆਏ ਹਾਂ ਮਾਈਆਂ ਨੇ ।

'ਸੂਰਜ ਚੜੇਗਾ ਮਗਰਬੋ ਰੋਜ ਕਿਆਮਤ,

ਤੋਬਾ ਤਰਕ ਕਰ ਕੁਲ ਬੁਰਿਆਈਆਂ ਨੇ ।

'ਵਾਰਸ ਸ਼ਾਹ ਨੂੰ ਸੌਂਪੀਏ ਰੱਬ ਵੱਲੋਂ,

ਸਾਨੂੰ ਛੱਡ ਕੇ ਹੋਰ ਦੇ ਲਾਈਆਂ ਨੂੰ ।'

ਵਾਰਸ ਦੇ ਕੜਕਦੀ ਧੁੱਪ ਵਰਗੇ ਬੋਲ, ਪੰਜਾਬਣ ਜੱਟ ਕੁੜੀ ਨੂੰ ਬਿਆਨ ਕਰ ਰਹੇ ਸਨ । ਉਸਦਾ ਪਿਆਰ ਪੰਜਾਬ ਦੀ ਅਮਰ ਕਹਾਣੀ ਹੈ । ਉਸਦੇ ਸਿਦਕ, ਵਫਾ ਤੇ ਕੁਰਬਾਨੀ ਨੇ ਨਵੀਂ ਗਭਰੋਟ ਢਾਣੀ ਨੂੰ ਜਿੰਦਗੀ ਜਿਉਣ ਲਈ ਕਿੰਨਾ ਜਿਗਰਾ ਦਿੱਤਾ । ਦਲਾਨ ਵਿੱਚ ਬੈਠੀਆਂ ਜਵਾਨੀਆਂ ਦਰਦ-ਵਿਛੋੜਾ ਜਰ ਸਕਣ ਲਈ ਮਨ ਬਣਾ ਰਹੀਆਂ ਸਨ । ਕਾਵਿ-ਕੂਕਾਂ ਦਿਲ, ਦਿਮਾਗ ਦੇ ਲਹੂ ਨੂੰ ਉਬਾਲਾ ਦੇ ਰਹੀਆਂ ਸਨ, ਜਿੰਨਾਂ ਨਾਲ ਸਮਾਜ ਦੀਆਂ ਲੋਹ-ਕੜੀਆਂ ਨੂੰ ਕਦੇ ਵੀ ਪਿਘਲਾਇਆ ਜਾਸਕਦਾ ਸੀ । ਉਸ ਤੋਂ ਪਿੱਛੋਂ ਹੀ ਜਿੰਦਗੀ ਆਪਣੇ ਕੁਦਰਤੀ ਜਜਬਾਤ ਨਾਲ ਖੇੜਾ ਖੇੜਾ ਹੋ ਸਕਦੀ ਹੈ । ਹੀਰ ਪੜਦਿਆਂ ਤੇ ਝਟੇ ਖਾਂਦਿਆਂ ਕਾਫੀ ਸਮਾ ਬੀਤ ਗਿਆ । ਫਿਰ ਜੈਲੇ ਨੂੰ ਠੰਡਿਆਈ ਬਣਾਉਣ ਲਈ ਖੰਡ ਅਤੇ ਬਦਾਮ ਆਦਿ ਸਮਾਨ ਰੂਪ ਨੇ ਲਿਆ ਕੇ ਦਿੱਤਾ । ਜੈਲੇ ਨੇ ਕੂੰਡੇ ਵਿੱਚ ਰਗੜਾ ਪਾ ਦਿੱਤਾ । ਰੂਪ ਨੇ ਪਾਣੀ ਦੀ ਬਾਲਟੀ ਮੂੰਹ ਤੱਕ ਭਰ ਕੇ ਬਣਾ ਲਈ । ਸਾਰਿਆਂ ਸਰਦਾਈ ਪੀਤੀ ਅਤੇ ਇੱਕ ਵਾਰੀ ਹੀ ਸਾਰਿਆਂ ਦਾ ਸੜਦਾ ਕਾਲਜਾ ਠਰ ਗਿਆ । ਦਿਨ ਢਲ ਗਿਆ ਸੀ ਪਰ ਸ਼ਾਮ ਹਾਲੇ ਦੂਰ ਸੀ । ਜੈਲੇ ਨੇ ਸਮਾ ਲੰਘਾਣ ਦੀ ਰੀਝ ਨਾਲ ਆਖਿਆ :

"ਆਓ ਯਾਰ ਤਾਸ਼ ਦੀਆਂ ਦੋ ਬਾਜੀਆਂ ਲਾਈਏ ।"

ਕਰਤਾਰੇ ਜਾਣ ਦੀ ਤੋੜ ਕਰਦਿਆਂ ਕਿਹਾ,

"ਹੁਣ ਠੰਡਾ ਹੋ ਗਿਆ, ਮੈਂ ਪਿੰਡ ਜਾਂਦਾ ਆਂ ।"

"ਅੱਜ ਨਹੀਂ ਜਾਣਾ, ਸਵੇਰੇ ਠੰਢੇ ਚਲਿਆ ਜਾਈਂ ", ਰੂਪ ਨੇ ਨਾਂਹ ਵਿੱਚ ਸਿਰ ਹਿਲਾਇਆ ।

"ਹੁਣ ਕਿਹੜੀ ਧੁੱਪ ਏ ?"

"ਅੱਜ ਤਾਂ ਜਾਣਾ ਨਹੀਂ, ਜਾਣ ਦੇਣਾ ਈ ਨਹੀਂ", ਜਗੀਰ ਨੇ ਚੰਗੀ ਤਰਾਂ ਗੱਲ ਦੀ ਨੇਠੀ ਕੀਤੀ ।

"ਬਸ ਬਸ ਗੱਲ ਟੁੱਟ ਗੀ " ਕਾਕੇ ਨੇ ਵਾਹੀ ਤੇ ਸੁਹਾਗਾ ਫੇਰਦਿਆਂ ਕਿਹਾ ।

ਕਰਤਾਰੇ ਦਾ ਵੀ ਭਰੀ ਮਹਿਫਲ ਛੱਡਣ ਨੂੰ ਜੀਅ ਨਹੀਂ ਸੀ ਕਰਦਾ । ਉਸ ਸਾਰੇ ਸਾਥੀਆਂ ਦੀ ਰਜਾ ਮੰਨ ਲਈ । ਦੁਪੱਟਾ ਵਾਹਣੇ ਮੰਜੇ ਤੇ ਸੁੱਟਿਆ ਅਤੇ ਖੇਡ ਸ਼ੁਰੂ ਹੋ ਗਿਆ ।

"ਦੱਸੋ ਬੇਗੀ ਕੁਟ ਕੇ ਸਰਾਂ ਮੰਨਣ ?" ਜੈਲੇ ਨੇ ਤਾਸ਼ ਰਲਾਉਂਦਿਆਂ ਪੁੱਛਿਆ ।

ਰੂਪ ਨੇ ਜਗੀਰ ਆੜੀ ਅਤੇ ਕਾਕਾ ਅਤੇ ਜੈਲੋ ਜੁੱਟ ਬਣ ਗਏ । ਬਾਕੀ ਪਾਸੇ ਵੇਖਣ ਵਾਲੇ ਉੱਲਰ ਗਏ । ਪਹਿਲੀ ਵਾਰ ਹੀ ਰੂਪ ਹੋਰਾਂ ਦੀਆਂ ਦੋ ਸਰਾਂ ਵਧ ਗਈਆਂ ਅਤੇ ਤਿੰਨ ਪੱਤਿਆਂ ਦੀ ਜਿੱਤ ਹੋ ਗਈ ।

"ਲੈ ਮਛਰਿਆ ਫਿਰਦਾ ਸੀ, ਤੇਰੀ ਹੁਣੇ ਲਾਹ ਦੇਂਦੇ ਆਂ ।" ਜਗੀਰ ਨੇ ਕੈਂਚੀ ਕਾਟਵੀਂ ਦਾੜੀ ਖੁਰਕੀ ।

"ਅਜੇ ਹੁਣੇ ਕੀ ਹੋ ਗਿਆ, ਤੂੰ ਦਮ ਤਾਂ ਲੈ । ਅਸੀਂ ਥੋਡੀ ਬੇਗੀ ਫੜਨੀ ਐ ਬੇਗੀ । "

"ਬੇਗੀ ਦਾ ਗਲਾ ਨਾ ਫੜ ਲੀਂ ਕਿਤੇ ।"

ਜਗੀਰ ਹੋਰੀਂ ਜਿੱਤਦੇ ਹੀ ਗਏ । ਏਥੋਂ ਤੱਕ ਉਹ ਨੌਂ ਪੱਤਿਆਂ ਦੇ ਜੇਤੂ ਹੋ ਗਏ ਅਤੇ ਐਤਕੀਂ ਰੰਗ ਵੀ ਹੁਕਮ ਆ ਗਿਆ ।

"ਲੈ ਐਤਕੀਂ ਸੁੱਕੀ ਬਾਜੀ ਕਰਨੀ ਐ, ਜੋਰ ਲਾ ਲਿਓ ਥੋੜਾ ।" ਜਗੀਰ ਨੇ ਉਨਾਂ ਨੂੰ ਲਲਕਾਰਿਆ ।

ਕਾਕਾ ਮਿੰਨਾ ਜਿਹਾ ਮੁਸਕੁਰਾ ਕੇ ਚੁੱਪ ਕਰ ਗਿਆ । ਪਹਿਲੀ ਸਰ ਖੇਡਦਿਆਂ ਹੀ ਰੂਪ ਨੂੰ ਪਤਾ ਲੱਗ ਗਿਆ ਕਿ ਉਨਾਂ ਦੀ ਕਾਟ ਰਲ ਗਈ । ਕਾਟ ਇੱਕ ਹੋ ਜਾਣ ਕਰਕੇ ਜੈਲੋ ਦੋ ਸਰਾਂ ਲੈ ਗਿਆ ।

"ਐਤਕੀਂ ਨਾ, ਅਗਲੀ ਵਾਰ ਬਾਜੀ ਹੋ ਜੂ", ਜਗੀਰ ਨੇ ਟੁਟਦੀਆਂ ਸਰਾਂ ਵੇਖਕੇ ਜੈਲੋ ਨੂੰ ਆਖਿਆ ।

"ਅਗਲੀ ਵਾਰ, ਅਗਲੀ ਵਾਰ ਸਹੀ ।"

ਜਗੀਰ ਨੇ ਪਾਨ ਦੀ ਸਰ ਤੋਰੀ ਅਤੇ ਰੂਪ ਨੇ ਉਸ ਉੱਤੇ ਹੁਕਮ ਦੀ ਬੇਗਮ ਲਾ ਦਿੱਤੀ । ਕਾਕਾ ਹੁਕਮੋਂ ਪਹਿਲਾਂ ਹੀ ਕਾਟੂ ਸੀ । ਉਸ ਬੇਗਮ ਤੇ ਡੱਬ ਕੱਢ ਮਾਰਿਆ ਅਤੇ ਪੱਤੇ ਸੁੱਟ ਦਿੱਤੇ । ਤਾੜੀ ਵੱਜ ਗਈ ਅਤੇ ਰੂਪ ਬੇਗਮ ਫੜਾ ਕੇ ਢਿੱਲਾ ਜਿਹਾ ਹੋ ਗਿਆ । ਖੇਡ ਮੁੜ ਸਾਂਵੀਂ ਹੋ ਗਈ ਅਤੇ ਹਾਰੂ ਜਿੱਤਣ ਲੱਗ ਪਏ ।

"ਲਓ ਥੋਨੂੰ ਗੋਡਿਆਂ ਪਰਨੇ ਸੁੱਟਣਾ, ਤਕੜੇ ਹੋ ਜੋ ।" ਕਾਕੇ ਨੇ ਚਾਂਘਰਦਿਆਂ ਕਿਹਾ ।

"ਤੇਰੇ ਹੁਣ ਕੀ ਵਸ ਐ ਬੇਗੀ ਜੋ ਹੱਥ ਲਗ ਗੀਅਖੀਰ ਰੂਪ ਦੀ ਖੇਡ ਹਾਰਦੀ ਹਾਰਦੀ ਹਾਰ ਈ ਗਈ ।

"ਅਸੀਂ ਤਾਂ ਬਾਜੀ ਜਿੱਤੀ ਦੀ ਸ਼ਰਾਬ ਪੀਣੀ ਏਂ ।" ਕਾਕੇ ਨੇ ਜਿੱਤ ਦੀ ਖੁਸ਼ੀ ਵਿੱਚ ਪੱਟ ਤੇ ਹੱਥ ਮਾਰਿਆ ।

"ਸ਼ਰਾਬ ਲਾਈ ਵੀ ਸੀ ਸਾਲਿਆ, ਬਠਲੀ ਸਿਰਿਆ ।" ਜਗੀਰ ਨੇ ਥੋੜੀ ਸ਼ਰਮ ਅਨੁਭਵ ਕਰਦਿਆਂ ਉੱਤਰ ਦਿੱਤਾ ।

"ਵੱਡੇ ਖਡਾਰੀ ਬਣੇ ਫਿਰਦੇ ਸੀ । ਕਾਕੇ ਤੋਂ ਲਹੌਰੀਏ ਨੀ ਜਿੱਤ ਸਕਦੇ ਲਹੌਰੀਏ ।"

ਚਖਾ ਮਖੀ ਕਰਦਿਆਂ ਆਥਣ ਹੋ ਗਿਆ । ਪੀਣ ਦਾ ਪਰੋਗਰਾਮ ਉਨਾਂ ਪਹਿਲਾਂ ਹੀ ਤਹਿ ਕਰ ਛੱਡਿਆ ਸੀ । ਵਿਹੜਾ ਛਿੜਕ ਕੇ ਠੰਡਾ ਕੀਤਾ ਅਤੇ ਦੌਰ ਸ਼ੁਰੂ ਹੋ ਗਏ । ਕਾਕੇ ਨੇ ਮੁਰਗਾ ਮਾਰ ਕੇ ਬਣਾ ਲਿਆਂਦਾ । ਜੈਲੋ ਨੂੰ ਰਸੋਈ ਦਾ ਕਾਰ-ਮੁਖਤਿਆਰ ਬਣਾ ਦਿੱਤਾ । ਮੁਰਗਾ ਤੜਕੇ ਅਤੇ ਮਸਾਲੇ ਵਿੱਚ ਰਿੱਝਣ ਲੱਗਾ । ਸ਼ਰਾਬ ਦੀ ਤਿੱਖੀ ਬੋ ਅਤੇ ਮੁਰਗੇ ਵਿੱਚ ਮਸਾਲੇ ਦੀ ਸੌਂਧੀ ਸੌਂਧੀ ਖੁਸ਼ਬੋ, ਉਠ ਉਠ ਆਂਢ-ਗਵਾਂਢ ਦੀਆਂ ਨਾਸਾਂ ਫਰਕਾ ਰਹੀ ਸੀ । ਬਚਨੋ ਝਟ-ਪਟ ਪਿੱਛੋਂ ਰਾਜੀ ਦੇ ਘਰ ਵਿੱਚ ਦੀ ਕਨਸੋਆਂ ਲੈਂਦੀ, ਪਰ ਬੋਤਲ ਨਾਲ ਕੱਚ ਦੀ ਗਲਾਸੀ ਦਾ ਟਕਰਾਅ ਅਤੇ ਹਾਸੇ ਦੀ ਛਣਕਾਰ ਬਿਨਾ ਉਸਨੂੰ ਕੁਝ ਨਾ ਸੁਣਦਾ । ਓਧਰ ਪੈਗ ਤੇ ਪੈਗ ਖਤਮ ਹੋ ਰਹੇ ਸਨ । ਨਸ਼ੇ ਦੀ ਤਲਖੀ, ਲਹੂ ਦੀ ਰੌਂ ਤੇਜ ਕਰ ਰਹੀ ਸੀ । ਚਿਹਰੇ ਤੇ ਪਰਸੰਨ ਲਾਲੀ ਦਾ ਜਲਾਲ ਉਲਰ ਉਲਰ ਪੈਂਦਾ ਸੀ । ਮੁਰਗੇ ਨੂੰ ਜਦ ਰਾੜਾ ਲੱਗ ਗਿਆ ਤਦ ਉਨਾਂ ਸ਼ਰਾਬ ਨਾਲ ਸ਼ੈਂਖੀਆਂ ਖਾਣੀਆਂ ਸ਼ੁਰੂ ਕੀਤੀਆਂ । ਜਦ ਠੇਕੇ ਦੀ ਬੋਤਲ ਮੁੱਕੀ ਤਾਂ ਰੂੜੀ ਮਾਰਕਾ ਸ਼ੁਰੂ ਹੋ ਗਈ । ਰੂਪ ਨੇ ਬੋਤਲ ਨੂੰ ਦੋਹਾਂ ਹੱਥਾਂ ਨਾਲ ਫੜਕੇ ਹਿਲਾਇਆ । ਬੋਤਲ ਦੇ ਗਲ ਤੇ ਝੱਗ ਦੀ ਕੰਗਣੀ ਬੱਝ ਗਈ, ਜਿਹੜੀ ਨਸ਼ੇ ਦੇ ਵਧੀਆ ਹੋਣ ਦਾ ਸਬੂਤ ਸੀ । ਹਵਾ ਦੇ ਸੂਖਮ ਦਾਣੇ ਤਰਦੇ ਵੇਖਕੇ ਜਗੀਰ ਨੇ ਸੁਭਾਵਿਕ ਹੀ ਆਖਿਆ :

"ਆਹ ਨਸ਼ੇ ਵਾਲਾ ਤਾਂ ਅੰਤ ਨੀ ।"

ਪੱਠੇ ਪਾਉਣ ਆਏ ਰੁਲਦੂ ਸੀਰੀ ਨੂੰ ਵੀ ਰੂਪ ਨੇ ਪਿਆਉਣੀ ਸ਼ੁਰੂ ਕੀਤੀ । ਮਹਿਫਲ ਦਾ ਰੰਗ ਵਧਦਾ ਹੀ ਗਿਆ । ਰੁਲਦੂ ਨੇ ਆਪਣੀ ਸਾਲੀ ਨਾਲ ਮੁਹੱਬਤ ਦੀ ਵਾਰਤਾ ਸੁਣਾ ਕੇ ਦਿਲ ਦਾ ਸਰੂਰ ਹੋਰ ਵਧਾ ਦਿੱਤਾ । ਸ਼ਰਾਬ ਪੀਂਦਿਆਂ ਅਤੇ ਬੇਤੁਕੀਆਂ ਗੱਲਾਂ ਨਾਲ ਉਹਨਾਂ ਅੱਧੀ ਰਾਤ ਲੰਘਾ ਦਿੱਤੀ । ਵਧਦੇ ਨਸ਼ੇ ਦੀ ਲੋਰ ਵਿੱਚ ਉਹਨਾਂ ਨੂੰ ਨੀਂਦ ਨੇ ਦਬਾ ਲਿਆ ਅਤੇ ਉਨਾਂ ਤੋਂ ਪੈਂਦ ਸਰਾਹਣੇ ਪਏ ਬਿਸਤਰੇ ਵੀ ਨਾ ਵਿਛਾਏ ਗਏ ।

ਕੱਚਾ ਬਾਜਰਾ, ਤਿਲਾਂ ਦੀ ਮੁਠ ਗਰਮੀ,

ਨਾ ਚੱਬ ਚੋਬਰੀਏ ।

## ਭਾਗ-ਤੇਹਰਵਾਂ

ਦੋ ਸਿਰ ਜੁੜਦਿਆਂ ਨੂੰ, ਚੰਦਰਾ ਮਾਰਦਾ ਭਾਨੀ ।

ਅੱਜ ਜਿਉਣਾ ਪਰਸੰਨ ਸੀ ਕਿ ਉਸਨੂੰ ਬਚਨੋ ਨੇ ਆਪ ਆ ਕੇ ਘਰ ਬੁਲਾਇਆ ਸੀ । ਭਾਂਵੇਂ ਉਸਦਾ ਮਨ ਕਿੰਨਾ ਨੀਂਵਾਂ ਹੋ ਕੇ ਬਚਨੋ ਨੂੰ ਬੁਲਾਉਣ ਲਈ ਤਿਆਰ ਸੀ ; ਪਰ ਉਹ ਅਜਿਹਾ ਨਹੀਂ ਕਰ ਸਕਿਆ ਸੀ । ਕਈ ਵਾਰ ਮਨੁੱਖ ਫੋਕੀ ਅਣਖ ਅਧੀਨ ਆਪੇ ਵਿੱਚ ਸੜਿਆ, ਮਿੱਤਰ ਜਾਂ ਸਾਕੀ ਨਾਲ ਸੰਬੰਧ ਜੋੜਨ ਦਾ ਹੀਆ ਨਹੀਂ ਕਰਦਾ । ਇਹ ਖੁਸ਼ੀ ਦੋ ਮਹਿਰਾਂ ਦੇ ਟਕਰਾਅ ਨਾਲ ਪੈਦਾ ਹੋਈ ਝੱਗ ਵਰਗੀ ਸੀ, ਜਿਹੜੀ ਲਹਿਰਾਂ ਦੀ ਸਮਾਪਤੀ ਤੋਂ ਪਹਿਲਾਂ ਹੀ ਖਤਮ ਹੋ ਜਾਂਦੀ ਹੈ । ਵਾਸਤਵ ਵਿੱਚ ਦੋ ਖੁਦਗਰਜੀਆਂ ਨੇੜੇ ਹੋਣ ਲਈ ਮਜਬੂਰ ਹੋ ਗਈਆਂ ਸਨ ।

ਬਚਨੋ ਨੂੰ ਪਤਾ ਲੱਗ ਗਿਆ ਸੀ ਕਿ ਰੂਪ ਅਤੇ ਉਸਦੇ ਕਈ ਸਾਥੀ ਕੱਲ ਤਖਾਣਵਧ ਪਿੰਡ ਸ਼ਰਾਬ ਪੀ ਕੇ ਲੜ ਪਏ । ਪਿੰਡ ਵਾਲੇ ਉਨਾਂ ਨੂੰ ਡਾਕੂ ਸਮਝ ਕੇ, ਘੋੜੀਆਂ ਭਜਾ ਕੇ ਪੁਲਸ ਲੈ ਆਏ ਅਤੇ ਰੂਪ ਤੇ ਉਸਦੇ ਚਾਰ ਸਾਥੀਆਂ ਨੂੰ ਥਾਣੇਦਾਰ ਨੇ ਹੱਥਕੜੀਆਂ ਲਾ ਕੇ ਹਵਾਲਾਤ ਵਿੱਚ ਬੰਦ ਕਰ ਦਿੱਤਾ । ਬਚਨੋ ਨੂੰ ਰੂਪ ਨਾਲ ਪਿਆਰ ਜਰੂਰ ਸੀ ਅਤੇ ਉਸ ਦੇ ਸੂਲ ਚੁਭੀ ਵੀ ਨਹੀਂ ਸਹਾਰ ਸਕਦੀ ਸੀ ; ਪਰ ਆਪਣੀ ਖੁਦਗਰਜੀ ਤੋਂ ਰੂਪ ਦੇ ਹਰ ਚੰਗੇ ਕੰਮ ਨੂੰ ਵੀ ਕੁਰਬਾਨ ਕਰ ਸਕਦੀ ਸੀ । ਰੂਪ ਦਾ ਹਵਾਲਾਤ ਵਿੱਚ ਬੰਦ ਹੋਣ ਦਾ ਸੁਣ ਕੇ ਅਫਸੋਸ ਦੀ ਥਾਂ ਖੁਸ਼ੀ ਹੋਈ ਕਿਉਂਕਿ ਪਰਸੋਂ ਤੋ ਉਹ ਰੂਪ ਦੇ ਸਾਕ ਨੂੰ ਟਾਲ ਦੇਣ ਲਈ ਕਾਮਯਾਬ ਨਹੀਂ ਹੋ ਸਕੀ ਸੀ ਉਸ ਮਨ ਵਿੱਚ ਇਹ ਪੱਕਾ ਫੈਸਲਾ ਕੀਤਾ ਹੋਇਆ ਸੀ ਇਹ ਸਾਕ ਜਰੂਰ ਤਰੋੜ ਮਰੋੜ ਸੁੱਟਣਾ ਏ । ਜਗੀਰ ਦੀ ਘਰਵਾਲੀ ਨੰਦੋ ਤੋਂ ਉਸ ਖੁਰਚ ਕੇ ਗੱਲ ਵੀ ਕੱਢ ਲਈ ਸੀ ਕਿ ਰੂਪ ਦਾ ਕਪੂਰੀਂ ਇੱਕ ਕੁੜੀ ਨਾਲ ਪਿਆਰ ਹੈ । ਪਰ ਉਸ ਨੂੰ ਇਹ ਨਹੀਂ ਸੀ ਪਤਾ, ਇਹ ਕੁੜੀ ਕਿਹੜੀ ਹੈ । ਉਸ ਦੀ ਸ਼ੱਕ ਸੰਤੀ ਦੀ ਭਤੀਜੀ ਤੇ ਸੀ ।

ਰੂਪ ਦੇ ਹਵਾਲਾਤ ਵਿੱਚ ਆਉਣ ਨੇ ਉਸਨੂੰ ਸੋਝੀ ਦਿੱਤੀ । ਉਸ ਸੋਚਿਆ, ਕਿ ਜਿਉਣੇ ਦੀ ਸਹਾਇਤਾ ਬਿਨਾ ਉਹ ਇਸ ਕਾਰਜ ਵਿੱਚ

ਸਫਲ ਨਹੀਂ ਹੋ ਸਕੇਗੀ ਕਿਉਂਕਿ ਰੂਪ ਦੇ ਖਿਲਾਫ ਉਸ ਤੋਂ ਬਿਨਾ ਕਿਸੇ ਕੁਝ ਨਹੀਂ ਆਖਣਾ । ਆਪਣੇ ਸ਼ਰੀਕੇ ਕਬੀਲੇ ਵਿੱਚ ਕੋਈ ਬਿਨਾ ਕਿਸੇ ਕਾਰਨ ਦੁਸ਼ਮਣੀ ਮੁੱਲ ਲੈਂਦਾ ਹੈ । ਬਚਨੋ ਨੇ ਜਿਉਣੇ ਨੂੰ ਵੰਗਾਰਿਆ ।

"ਤੇਰਾ ਅੱਜ ਮੌਕਾ ਹੈ । ਤੂੰ ਕਪੂਰੀਂ ਜਾ ਕੇ ਕਰਤਾਰੇ ਨੂੰ ਇਉਂ ਆਖ, ਰੂਪ ਦੀ ਪਿੰਡ ਵਿੱਚ ਬਹੁਤ ਦੁਸ਼ਮਣਿ ਹੈ । ਉਸ ਨੂੰ ਕਲ ਤਖਾਣਵਧ ਮਾਰ ਦੇਣਾ ਸੀ, ਪਤਾ ਨਹੀਂ ਕਿਵੇਂ ਬਚ ਗਿਆ । ਤੂੰ ਆਪਣੀ ਭੈਣ ਦਾ ਸਾਕ ਕਰਕੇ ਉਸ ਨੂੰ ਜੀਉਂਦੀ ਨੂੰ ਰੰਡੀ ਨਾ ਕਰ । ਤੁਹਾਡੇ ਪਿੰਡ ਰੂਪ ਚੰਗੀ ਨੀਯਤ ਨਾਲ ਨਹੀਂ ਆਉਂਦਾ ।"

ਜਿਉਣਾ ਨਿਰਾ ਬੁੱਧੂ ਨਹੀਂ ਸੀ, ਉਸ ਸਾਰੇ ਮੁਆਮਲੇ ਨੂੰ ਭਾਂਪਦੇ ਆਖਿਆ :

"ਮੈਨੂੰ ਸਰਦਾਰਨੀ ਕੀ ਲੋੜ ਏ, ਐਵੇਂ ਭਾਨੀ ਮਾਰਦਾ ਫਿਰਾਂ ।"

"ਉਸ ਤੇਰੀ ਜਮੀਨ ਖੋਈ ਹੈ, ਮੈਂ ਤਾਂ ਤੇਰਾ ਬਦਲਾ ਲੈਣ ਲਈ ਕਿਹਾ ਏ ।"ਬਚਨੋ ਅੰਦਰੋਂ ਛਿੱਥੀ ਪੈ ਗਈ ।

"ਮੈਂ ਕੋਈ ਬਦਲਾ ਨਹੀਂ ਲੈਣਾ, ਤੇਰੀ ਖਾਤਰ ਜਾਣ ਨੂੰ ਤਿਆਰ ਆਂ ।....ਪਰ ।"

"ਪਰ ਕੀ "

"ਸਮਝ ਲੈ"

ਜਿਉਣੇ ਦੀਆਂ ਹੱਸਦੀਆਂ ਅੱਖਾਂ ਤੇ ਮੁਸਕਾਂਦੇ ਬੁੱਲਾਂ ਨੇ ਪੁਰਾਣੀਆਂ ਯਾਦਾਂ ਨੂੰ ਨਵੀਆਂ ਕਰ ਦਿੱਤਾ । ਉਸਦਾ ਮੰਤਵ ਸਪੱਸ਼ਟ ਸੀ, ਜਿਸਨੂੰ ਬਚਨੋ ਵਰਗੀ ਖਚਰੀ ਤੀਂਵੀਂ ਅੱਖ ਦੇ ਝਮੱਕੇ ਨਾਲ ਹੀ ਤਾੜ ਗਈ ਘਰੋਂ ਤੁਰਨ ਤੋਂ ਪਹਿਲਾਂ ਹੀ ਉਸ ਜਿਉਣੇ ਦੇ ਅੰਦਰਲੇ ਭਾਵਾਂ ਨੂੰ ਅਨੁਭਵ ਕਰ ਲਿਆ ਸੀ । ਉਸ ਸਾਰੀਆਂ ਸਮਝ ਅਸਮਝ ਦੀਆਂ ਗੱਲਾਂ ਤੇ ਭਾਰੂ ਹੁੰਦਿਆਂ ਮਨ ਬਣਾ ਲਿਆ ਸੀ ਕਿ ਮਤਲਬ ਕੱਢ ਲੈਣਾ ਹੈ ।

"ਫੇਰ ਕਿਛ ਦੱਸਿਆ ਨਾ ?" ਜਿਉਣੇ ਨੇ ਆਪਣੇ ਅੰਦਰ ਦੋਹਰੀ ਖੁਸ਼ੀ ਦਬਾਉਂਦਿਆਂ ਪੁੱਛਿਆ ।

"ਜਾਹ, ਕੋਹੜੀ ਨਾ ਹੋਵੇ ।" ਬਚਨੋ ਦੇ ਬੁੱਲਾਂ ਉੱਤੇ ਖੜਾ ਸੀ, ਜਿਸ ਜਿਉਣੇ ਦਾ ਮਾਤ ਪਿਆ ਲਹੂ ਮਚਲਾ ਦਿੱਤਾ ।

ਜਿਉਣੇ ਲਈ ਇਸਤੋਂ ਬਹੁਤੀ ਖੁਸ਼ੀ ਕੀ ਹੋ ਸਕਦੀ ਸੀ ਕਿ ਇੱਕ ਤੀਰ ਨਾਲ ਦੋ ਸ਼ਿਕਾਰ, ਰੂਪ ਤੇ ਵਾਰ ਅਤੇ ਬਚਨੋ ਦਾ ਪਿਆਰ । ਉਹ ਕਪੂਰਿਆਂ ਨੂੰ ਉੱਡ ਤੁਰਿਆ । ਰੂਪ ਦੇ ਹਵਾਲਾਤ ਵਿੱਚ ਬੰਦ ਹੋਣ ਦਾ ਸੁਣਕੇ ਉਹ ਖੁਸ਼ੀ ਵਿੱਚ ਉਸਦਾ ਜੁੱਸਾ ਫੁੱਲਦਾ ਜਾ ਰਿਹਾ ਸੀ । ਉਹ ਆਪਣੇ ਅੰਦਰ ਗੱਲਾਂ ਤਿੱਖੀਆਂ ਕਰ ਰਿਹਾ ਸੀ, ਜਿੰਨਾਂ ਨਾਲ ਉਹ ਸਮਝਦਾ ਸੀ, ਕਰਤਾਰੇ ਦੇ ਦਿਲ ਵਿੱਚ ਬਣ ਚੁੱਕੇ ਫੈਸਲੇ ਨੂੰ ਕੱਟ ਦੇਵੇਗਾ । ਮਨੋਭਾਵਾਂ ਵਿੱਚ ਉਲਝਿਆ ਜਿਉਣਾ ਦੁਪਹਿਰ ਹੁੰਦੀ ਨੂੰ ਕਪੂਰੀਂ ਚਲਿਆ ਗਿਆ । ਪਰੇ ਵਿੱਚ ਆ ਕੇ ਉਸ ਫਤਿਹ ਬੁਲਾਈ ਤੇ ਇੱਕ ਭਲੇਮਾਣਸ ਤੋਮ ਕਰਤਾਰੇ ਤੋਂ ਘਰ ਦਾ ਰਾਹ ਪੁੱਛਿਆ । ਉਸ ਉੱਤਰ ਦਿੱਤਾ :

"ਸਿੱਧੇ ਤੁਰੇ ਜਾਵੋ, ਧਰਮਸ਼ਾਲਾ ਦੇ ਨਾਲ ।"

ਧਰਮਸ਼ਾਲਾ ਕੋਲ ਆ ਕੇ ਜਿਉਣਾ ਝਿਜਕਿਆ, ਕਿਉਂਕਿ ਉਹ ਸੰਤੀ ਦੇ ਘਰ ਪਹਿਲਾਂ ਵੀ ਬਹੁਤ ਵਾਰ ਆ ਚੁੱਕਾ ਸੀ, ਪਰ ਹੁਣ ਵਿਗੜ ਜਾਣ ਕਾਰਨ ਥੋੜਾ ਡਰਦਾ ਵੀ ਸੀ । ਕੁਦਰਤੀ ਸੰਤੀ ਦੇ ਘਰ ਦੇ ਕਿਸੇ ਜੀਅ ਨੇ ਉਸ ਨੂੰ ਨਾ ਵੇਖਿਆ, ਕਰੜੀ ਧੁੱਪ ਵਿੱਚ ਕਦੋਂ ਕੋਈ ਬਾਹਰ ਨਿਕਲਦਾ ਹੈ । ਧਰਮਸ਼ਾਲਾ ਦੇ ਪਿੱਪਲ ਦੀ ਗੂਹੜੀ ਛਾਂਵੇ ਕੁਝ ਗੱਭਰੂ ਤਾਸ਼ ਖੇਡ ਰਹੇ ਸਨ । ਜਿਉਣੇ ਨੇ ਉਨਾਂ ਤੋਂ ਕਰਤਾਰੇ ਦਾ ਘਰ ਪੁੱਛਿਆ । ਕਰਤਾਰਾ ਉਨਾਂ ਮੁੰਡਿਆਂ ਵਿੱਚ ਆਪ ਤਾਸ਼ ਖੇਡ ਰਿਹਾ ਸੀ । ਉਸ ਉਠਦਿਆਂ ਆਖਿਆ, "ਮੈਂ ਹੀ ਕਰਤਾਰਾ ਹਾਂ ਅਤੇ ਸਾ ਸਰੀ ਕਾਲ ਬੁਲਾਈ । ਕਰਤਾਰਾ ਸੋਚ ਰਿਹਾ ਸੀ, ਇਹ ਕੌਣ ਹੋਇਆ ?

ਫਿਰ ਉਸ ਪਿੰਡ ਪੁੱਛਿਆ :

"ਬਾਈ ਆਪਣੇ ਘਰ ਕਿੱਥੇ ਐ ?"

"ਨਵੇਂ ਪਿੰਡ ।"

"ਨਵੇਂ ਪਿੰਡ ਦਾ ਨਾਂ ਲੈਂਦਿਆਂ ਹੀ ਕਰਤਾਰੇ ਦੇ ਮੂੰਹ ਤੇ ਖੁਸ਼ੀ ਫਿਰ ਗਈ ।

"ਨਾਂ ਬਾਈ ਦਾ ?"

"ਜਿਉਣ ਸਿਹੁੰ ।"

ਕਰਤਾਰੇ ਨੇ ਦਲਾਨ ਵਿੱਚ ਮੰਜਾ ਡਾਹੁੰਦਿਆਂ ਹੈਰਾਨੀ ਪਰਗਟ ਕੀਤੀ । ਕੋਈ ਗੱਲ ਨਾ ਹੋਵੇ, ਜਿਹੜਾ ਇਹ ਆਇਆ ਏ । ਅੰਦਰ ਲੱਸੀ ਲੈਣ ਜਾਂਦੇ ਕਰਤਾਰੇ ਦੀ ਨਿਗਾਹ ਕੰਧ ਨਾਲ ਖਲੋਤੀ ਪੰਜਾਲੀ ਤੇ ਜਾ ਪਈ । ਉਸ ਨਾਲ ਬੰਨੇ ਚੰਮ ਦੇ ਨਾੜੇ ਨੂੰ ਕੁੱਤਾ ਟੁੱਕ ਕੇ ਦੌ ਕਰ ਗਿਆ ਸੀ । ਨਾੜੇ ਨੂੰ ਚੁੱਕਦਿਆਂ ਕੁੱਤੇ ਨੂੰ ਗਾਲ ਕੱਢੀ ਅਤੇ ਦੋਹਾਂ ਟੋਟਿਆਂ ਨੂੰ ਚੁੱਕ ਕੇ ਕਿੱਲੇ ਨਾਲ ਟੰਗ ਦਿੱਤਾ । ਅੰਦਰ ਗਏ ਤੋਂ ਭਜਨੋ ਨੇ ਪੁੱਛਿਆ :

"ਇਹ ਕਿੱਥੋਂ ਏ ?"

"ਨਵੇਂ ਪਿੰਡ ।"

"ਨਵੇਂ ਪਿੰਡੋਂ, ਕੋਈ ਗੱਲ ਏ ?"

"ਹਾਲੇ ਤਾਈਂ ਕੁਛ ਦੱਸਿਆ ਨੀ ।"

ਕਰਤਾਰਾ ਲੱਸੀ ਲੈ ਕੇ ਚਲਿਆ ਗਿਆ । ਭਜਨੋ ਦੀ ਉਸ ਨਾਲ ਕੀਤੀ ਗੱਲ ਬਾਤ ਚੰਨੋ ਨੇ ਸਵਾਤ ਵਿੱਚ ਤਹਿਸੀਲੀਆਂ ਕੱਢਦੀ ਨੇ ਚੁਕੰਨੀ ਹੋ ਕੇ ਸੁਣ ਲਈ । ਪਰਾਹੁਣੇ ਦਾ ਨਵੇਂ ਪਿੰਡੋਂ ਆਉਣਾ ਸੁਣ ਕੇ ਉਹ ਖੁਸ਼ ਵਿੱਚ ਮੁਸਕੁਰਾ ਕੇ ਧੜਕ ਗਈ । ਫਿਰ ਇੱਕ ਪਰਕਾਰ ਦੀ ਸੋਚ ਨੇ ਉਸ ਨੂੰ ਉਦਾਸ ਤੋਂ ਨਿਢਾਲ ਕਰ ਦਿੱਤਾ । ਕੱਚੇ ਨਾਤੇ ਵਿੱਚ ਕਿਸੇ ਦਾ ਇਸ ਤਰਾਂ ਆਉਣਾ ਚੰਗਾ ਸ਼ਗਨ ਨਹੀਂ ਸੀ । ਉਹ ਆਪਣੇ ਅੰਦਰਲੇ ਡਰ ਤੇ ਖਤਰੇ ਨੂੰ ਚੰਗੀਆਂ ਆਸਾਂ ਅਤੇ ਸੋਚਾਂ ਵਿੱਚ ਬਦਲ ਕੇ ਚਿੱਤ ਪਰਚਾਣ ਲੱਗੀ । ਉਸ ਦੀ ਭਾਬੀ ਕੰਧ ਦੇ ਲਾਗੇ ਹੋ ਕੇ ਜਿਉਣੇ ਤੇ ਕਰਤਾਰੇ ਦੀਆਂ ਗੱਲਾ ਸੁਣਨ ਲੱਗੀ । ਥੋੜੇ ਚਿਰ ਪਿੱਛੋਂ ਹੀ ਉਹ ਉਦਾਸ ਤੇ ਤਿਊੜੀ ਪਏ ਮੱਥੇ ਨਾਲ ਚੰਨੋ ਕੋਲ ਆ ਗਈ । ਚੰਨੋ ਨੇ ਭਜਨੋ ਦੇ ਚਿਹਰੇ ਤੇ ਸਪੱਸ਼ਟ ਨਿਰਾਸਤਾ ਨੂੰ ਤੱਕਿਆ ।

"ਕੀ ਆਖਦਾ ਏ ?" ਚੰਨੋ ਨੇ ਆਪਣੇ ਕਵਾਰੇਪਣ ਦੀ ਸੰਗ ਨੂੰ ਲਾਂਭੇ ਕਰਦਿਆਂ ਪੁੱਛਿਆ । ਉਸ ਨੂੰ ਇਹ ਵੀ ਪਤਾ ਸੀ ਕਿ ਭਜਨੋ ਤੋਂ ਉਸਦੀ ਮੁਹੱਬਤ ਗੁੱਝੀ ਨਹੀਂ ਰਹੀ ।

"ਕੀ ਦੱਸਾਂ ਚੰਨੋ, ਮੇਰਾ ਤਾਂ ਢਿੱਡ ਕੰਬਣ ਲੱਗ ਪਿਆ ਏ ।"

"ਫੇਰ ਵੀ " ਚੰਨੋ ਨੇ ਆਪਣੇ ਦਿਲ ਦੀ ਕਾਹਲੀ ਧੜਕਣ ਇੱਕ ਪਲ ਲਈ ਰੋਕ ਲਈ ।

"ਆਖਦਾ ਏ, ਕੱਲ ਰੂਪ ਨੂੰ ਤਖਾਣਵਧ ਮਾਰ ਦੇਣਾ ਸੀ । ਉਸਦੀ ਤਾਂ ਸਿਰ-ਲੱਥ ਦੁਸ਼ਮਣੀ ਏ ਅਤੇ ਵੈਰੀ ਉਹਦੇ ਲਹੂ ਦੇ ਤਿਹਾਏ ਫਿਰਦੇ ਹਨ । ਰਾਤ ਦਾ ਥਾਣੇ ਹਵਾਲਾਤ ਵਿੱਚ ਬੰਦ ਏ । ਤੁਸੀਂ ਉਸਨੂੰ ਸਾਕ ਕਰਨ ਲੱਗੇ ਹੋ, ਉਹ ਪਤਾ ਨਹੀਂ ਆਥਣ ਏਂ ਕਿ ਸਵੇਰ ।"

ਚੰਨੋਂ ਦੀਆਂ ਅੱਖਾਂ ਭਜਨੋ ਤੋਂ ਗੱਲਾਂ ਸੁਣ ਸੁਣ ਚੌੜੀਆਂ ਹੁੰਦੀਆਂ ਗਈਆਂ ਅਤੇ ਉਸਨੂੰ ਆਪਣਾ ਵਿਹੜਾ ਅਤੇ ਘਰ ਭੌਂਦੇ ਦਿਸ ਰਹੇ ਸਨ । ਉਸ ਨੂੰ ਪਤਾ ਤੱਕ ਨਾ ਲੱਗਾ, ਕਦੋਂ ਸੂਈ ਕਦੋਂ ਉਸਦੇ ਪੱਟ ਵਿੱਚ ਖੁੱਭ ਗਈ । ਮਜੀਠੀ ਰੰਗ ਦਾ ਤਹਿਸੀਲੀਆ ਉਸਨੂੰ ਗੋਡਿਆਂ ਤੇ ਪਿਆ ਕਾਲਾ ਹੁੰਦਾ ਜਾਪ ਰਿਹਾ ਸੀ । ਮਨੁੱਖ ਦੇ ਮਨੋਭਾਵਾਂ ਦਾ ਚਿਤਵਿਆ ਜੀਵਨ ਜੇ ਸੰਸਾਰ ਉਤੇ ਮਿਲ ਜਾਵੇ, ਕਿਸੇ ਖੁਦਾਈ ਸਵਰਗ ਦੀ ਲੋੜ ਨਿਰਮੂਲ ਹੋ ਜਾਂਦੀ ਹੈ । ਦਿਮਾਗ ਤੇ ਪੈਰਾਂ ਵਿੱਚ ਸਦੀਆਂ ਦੀ ਦੂਰੀ ਦਾ ਪੰਧ ਹੈ । ਦਿਮਾਗ-ਆਦਰਸ਼ ਕਲਪਨਾ ਨਾਲ ਜੀਵਨ ਤੇ ਸੰਸਾਰ ਦਾ ਮੁੱਢ ਬੰਨਦਾ ਹੈ, ਪਰ ਪੈਰ ਵਫਾਦਾਰ ਸਾਥੀ ਦੀ ਹੈਸੀਅਤ ਵਿੱਚ ਅਮਲੀ ਤੌਰ ਤੇ ਜੀਵਨ ਦੀ ਮੰਜਲ ਵੱਲ ਵਧਦੇ ਹਨ । ਚੰਨੋ ਜਜਬਿਆਂ ਦੀ ਮੁਟਿਆਰ ਰੌਂ ਵਿੱਚ ਆਪਣੀ ਪਿਆਰ-ਕਲਪਨਾ ਅਤੇ ਅਮਲ ਨੂੰ ਇੱਕ ਕਰ ਦੇਣਾ ਵਾਹੁੰਦੀ ਸੀ । ਪਰ ਅਮਲ ਕਲਪਨਾ ਵਾਂਗ ਤੇਜ ਉਡਦਾ ਨਹੀਂ, ਸਗੋਂ ਧਰਤੀ ਤੇ ਘਸਰ ਕੇ ਤੁਰਦਾ ਹੈ । ਜਿੰਦਗੀ ਦੇ ਸੁਰ ਨੂੰ ਇੱਕਸੁਰ ਹੁੰਦਿਆਂ ਐਨਾ ਜਬਰਦਸਤ ਧੱਕਾ ਵੱਜਾ ਕਿ ਕਲਪਨਾ ਦੀਆਂ ਕਈ ਤਾਰਾਂ 'ਝਣ-ਝਣ' ਕਰਕੇ ਟੁੱਟ ਗਈਆਂ ਅਤੇ ਅਮਲਾਂ ਦੇ ਪੈਰ ਥਿੜਕ ਕੇ ਥਾਂ ਤੇ ਜੁੜ ਗਏ । ਚੰਨੋ ਦਾ ਸਿਰ ਕੰਧ ਨਾਲ ਲਗਿਆ ਹੋਇਆ ਸੀ । ਉਹ ਕਿੰਨਾ ਕੁਝ ਹੀ ਸੋਚ ਗਈ । ਉਸ ਸਾਵਧਾਨ ਹੋ ਕੇ ਆਪਣੀ ਭਾਬੀ ਨੂੰ ਪੁੱਛਿਆ :

'ਭਾਬੀ ਤੇਰੇ ਕੋਲੋਂ ਲੁਕਾ ਨਹੀਮ । ਉਂ ਤੈਨੂੰ ਸਾਰੀ ਗੱਲ ਦਾ ਪਤਾ ਵੀ ਏ । ਬਾਈ ਸਾਕ ਕਰਨਾ ਓਥੇ ਮੰਨ ਆਇਆ ਏ ਤੇ ਏਥੇ ਭੂਆ ਨੂੰ ਵੀ ਹਾਮੀ ਭਰੀ ਹੋਈ ਹੈ । ਇਸ ਬੰਦੇ ਦੀ ਜਰੂਰ ਉਸ ਨਾਲ ਕਿਸੇ ਗੱਲੋਂ ਲੱਗਦੀ ਹੋਇਗੀ । ਐਵੇਂ ਕਿਸੇ ਨੂੰ ਕੀ ਪਈ ਏ, ਪੰਜ ਕੋਹਾਂ ਤੇ ਆ ਕੇ ਭਾਨੀ ਮਾਰੇ ।" ਚੰਨੋ ਨੇ ਆਪਣੀ ਭਾਬੀ ਦੇ ਗਲ ਬਾਹਾਂ ਪਾ ਕੇ ਇਸ ਤਰਾਂ ਦੇ ਤਰਲੇ ਨਾਲ ਕਿਹਾ, ਜਿਵੇਂ ਅੱਖਾਂ ਵਿੱਚ ਆਏ ਹੰਝੂਆਂ ਦੀਆਂ ਘੁੱਟਾਂ ਭਰ-ਭਰ ਅੰਦਰ ਲੰਘਾਂਦੀ ਰਹੀ ਸੀ ।

"ਬੀਬੀ, ਤੂੰ ਭੋਰਾ ਫਿਕਰ ਨਾ ਕਰ । ਤੇਰਾ ਬਾਈ ਇੱਕ ਰਾਤ ਰਹਿ ਕੇ ਸਬ ਕੁਝ ਵੇਖ ਆਇਆ ਏ ।" ਭਜਨੋ ਨੇ ਤਸੱਲੀ ਦੇਂਦਿਆਂ ਕਿਹਾ ।"

"ਨਹੀਂ ਭਾਬੀ ਜਿਹੜਾ ਊਦ ਮੂਲ ਹੁਣ ਉੱਠਿਆ, ਗੱਲ ਸਿਰੇ ਨਹੀਂ ਚੜਨ ਦੇਣੀਂ ।"

"ਜੋ ਵੀ ਤੂੰ ਚੰਨੀ ਕਹੇਂਗੀ, ਮੈਂ ਉਹੋ ਕਰਾ ਦਿਆਂਗੀ, ਪਰ ਤੂੰ ਚਿੱਤ ਤੇ ਨਾ ਲਿਆ ਕੁਛ ।"

ਚੰਨੋ ਜਿਹੜੀ ਗੱਲ ਅੰਦਰ ਦੱਬੀ ਬੈਠੀ ਸੀ, ਉਹ ਉਸਤੋਂ ਮੱਲੋ-ਮੱਲੀ ਜਾਹਰ ਹੋ ਗਈ ਸੀ ।

"ਤੂੰ ਬਾਈ ਨੂੰ ਸਾਫ ਕਹਿ ਦੇਈਂ, ਜਿੱਥੇ ਇਕ ਵਾਰੀ ਹਾਮੀ ਭਰੀ ਏ, ਮੇਰਾ ਸਾਕ ਓਥੇ ਈ ਕਰ ਦਿਓ । ਨਹੀਂ, ਮੈਂ ਹੋ ਕਿਤੇ ਨਹੀਂ ਕਰਾਉਣਾ ।"

"ਤੂੰ ਬੀਬੀ ਕਿਹੋ ਜਿਹੀਆਂ ਗੱਲਾਂ ਕਰਦੀ ਏਂ ।"

ਚੰਨੋ ਨੇ ਕੱਪੜਾ ਇਕੱਠਾ ਕਰ ਕੇ ਟੋਕਰੀ ਵਿੱਚ ਰੱਖਿਆ ਅਤੇ ਸੂਈ ਪੱਟੀ ਦੀ ਰੀਲ ਵਿੱਚ ਟੰਗ ਦਿੱਤੀ । ਆਪ ਓਥੋਂ ਉਠ ਕੇ ਅੰਦਰ ਚਲੀ ਗਈ । ਇਕੱਲ ਉਹਨਾਂ ਕੁੜੀਆਂ ਦੇ ਗਮ ਦੀ ਕਿੰਨੀ ਹਮਦਰਦ ਹੈ, ਜਿਹੜੀਆਂ ਕਿਸੇ ਦੇ ਸਾਹਮਣੇ ਰੋ ਨਹੀਂ ਸਕਦੀਆਂ, ਅੰਦਰਲਾ ਦੁੱਖ ਕਹਿ ਨਹੀਂ ਸਕਦੀਆਂ, ਪਰ ਵੇਦਨਾ ਦੇ ਅਸਾਂਭ ਉਛਾਲ ਨੂੰ ਰੋਕ ਵੀ ਨਹੀਂ ਸਕਦੀਆਂ । ਇਕੱਲ ਆਪਣੀ ਬੁੱਕਲ ਵਿੱਚ ਲੈ ਕੇ, ਉਨਾਂ ਨੂੰ ਵਰਾਂਦੀ ਅਤੇ ਢਾਰਸ ਦੇਂਦੀ ਹੈ । ਕਈ ਵਾਰ ਹਾਰੀਆਂ ਰੂਹਾਂ ਨੂੰ ਜੱਦੋ ਜਹਿਦ ਕਰਨ ਲਈ ਉਮਾਹ ਵੀ ਬਖਸ਼ਦੀ ਹੈ । ਚੰਨੋ ਆਪਣੀ ਭਾਬੀ ਦੇ ਸੰਦੂਕ ਨਾਲ ਡਾਹੇ ਪਲੰਘ ਉੱਤੇ ਪੈ ਗਈ, ਜਿਸ ਦੇ ਇੱਕ ਪਾਸੇ ਸਿਆਲੂ ਰਜਾਈਆਂ ਤਹਿ ਮਾਰ ਕੇ ਰੱਖੀਆਂ ਹੋਈਆਂ ਸਨ । ਪਈ ਨਹੀਂ, ਸਗੋਂ ਗੁਛਾ ਮੁਛੀ ਹੋ ਕੇ ਡਿਗ ਪਈ, ਜਿਵੇਂ ਪਿਆਰ ਦੇ ਬਿਮਾਰ ਪੈਂਦੇ ਹਨ । ਮੰਜੇ ਉੱਤੇ ਡਿਗਦਿਆਂ ਉਸ ਦਾ ਇਕ ਪੈਰ ਹੇਠ ਰੱਖੀ ਕੋਰੀ ਕਾੜਨੀ ਤੇ ਵੱਜਾ, ਜਿਸ ਨੂੰ ਹਾਰੇ ਚਾੜਨ ਤੋਂ ਪਹਿਲਾ ਹੀ ਤਰੇੜ ਆ ਗਈ ਸੀ । ਇਕੱਲ ਹਨੇਰੇ ਵਿੱਚ ਚੰਨੋ ਦਾ ਆਪਣਾ ਆਪ ਬੁਰੀ ਤਰਾਂ ਫਿਸਿਆ । ਏਥੋਂ ਤੱਕ ਕਿ ਉਸ ਨੂੰ ਹੁਭਕੀਆਂ ਦੀਆਂ ਲਹਿਰਾਂ ਅਤੇ ਸੋਚਾਂ ਦੇ ਪਰਛਾਂਵਿਆਂ ਵਿੱਚ ਆਪਣੇ ਆਪ ਵੀ ਨਹੀਂ ਦਿਸਦਾ ਸੀ । ਉਸਦੇ ਅੰਦਰ ਕਲਪੀਆਂ ਤਸਵੀਰਾਂ ਦੇ ਨਕਸ਼ ਉਭਰਦੇ ਸਨ, ਜਿਨਾਂ ਉਤੇ ਹੰਝੂਆਂ ਦੇ ਟੇਪੇ ਦਾਗ ਪਾਉਂਦੇ, ਮੁੜ ਸਾਰੀ ਤਸਵੀਰ ਦਾ ਸਤਿਆਨਾਸ ਪੁਟ ਦੇਂਦੇ । ਚੰਨੋ ਦੀ ਭਾਬੀ ਨੇ ਅੰਦਰ ਆ ਕੇ ਮਾਯੂਸ ਹੋਣ ਦਾ ਕਾਰਨ ਪੁੱਛਿਆ । ਉਹ ਆਪਣੇ ਦੁੱਖ-ਦਰਦ ਵਿੱਚ ਡੁੱਬੀ ਸੋਚ ਰਹੀ ਸੀ :

"ਮਾਪੇ ਮੈਨੂੰ ਦੁੱਖ ਪੁੱਛਦੇ,

ਪਾਣੀ ਮੇਰਿਆਂ ਹੱਡਾਂ ਦਾ ਸੁੱਕਦਾ ।"

ਉਸਨੂੰ ਕਿਸੇ ਤਰਾਂ ਵੀ ਸੱਚ ਨਹੀਂ ਆਉਂਦਾ ਸੀ ਕਿ ਰੂਪ ਹਵਾਲਾਤ ਵਿੱਚ ਬੰਦ ਹੈ । ਇਸ ਗੱਲ ਉਤੇ ਉਹ ਉੱਕਾ ਹੀ ਯਕੀਨ ਨਹੀਂ ਕਰਦੀ ਸੀ ਕਿ ਰੂਪ ਨੂੰ ਕੋਈ ਮਾਰਨ ਨੂੰ ਫਿਰਦਾ ਏ । ਭਲਾ ਐਨੇ ਸੋਹਣੇ ਗੱਭਰੂ ਨੂੰ ਕੋਈ ਕਿਵੇਂ ਮਾਰ ਸਕਦਾ ਏ ? ਅਜਿਹੀਆਂ ਰੂਹਾ ਨਿੱਤ ਜੰਮਦੀਆਂ ਨੇ ? ਇਹ ਨਹੀਂ ਹੋ ਸਕਦਾ, ਕਿ ਉਹਦਾ ਕੋਈ ਦੁਸ਼ਮਣ ਹੋਵੇ । ਉਹ ਸੋਚਦੀ ਤੇ ਨਾਲੋ ਨਾਲ ਰੋ ਰਹੀ ਸੀ ਅਤੇ ਹੰਝੂ ਪੂੰਝ ਪੂੰਝ ਚੁੰਨੀ ਦਾ ਇੱਕ ਲੜ ਭਿਉਂ ਦਿੱਤਾ ਸੀ । ਪੀਂਘ ਦੀ ਲਾਮ ਜਿੰਨਾ ਉਸ ਖਿੱਚਵਾਂ ਹਉਕਾ ਲਿਆ, ਜਿਵੇਂ ਉਹ ਅਸਮਾਨ ਤੋਂ ਬੰਜਰ ਧਰਤੀ ਤੇ ਚੌਫਾਲ ਢਹਿ ਪਈ ਸੀ । ਮੁੜ ਉਸ ਜਿੰਦਗੀ ਦੇ ਦੂਜੇ ਪਾਸੇ ਨੂੰ ਵਿਚਾਰਨਾ ਸ਼ੁਰੂ ਕਰ ਦਿੱਤਾ । ਸੁਹਣੇ ਤੇ ਖਿੜੇ ਫੁੱਲਾ ਨੂੰ ਲੋਕੀਂ ਤੋੜਨ ਲਈ ਝੱਟ ਤਿਆਰ ਹੋ ਜਾਂਦੇ ਹਨ । ਜਿਹੜੇ ਆਪ ਨਹੀਂ ਤੁਰ ਸਕਦੇ, ਉਹੀ ਰਾਹੀਆਂ ਦੇ ਰਾਹ ਵਿੱਚ ਰੋੜੇ ਅਟਕਾਂਦੇ ਹਨ, ਖਾਈਆਂ ਪੁਟਦੇ ਅਤੇ ਕੰਡੇ ਵਿਛਾਂਦੇ ਹਨ । ਆਖਰ ਕਿਉਂ ਮਨੁੱਖ ਸਾੜਾ ਕਰਦਾ ਹੈ ? ਜਿੰਦਗੀ ਦੇ ਤਲਖ ਤਜਰਬਿਆਂ ਤੋਂ ਕੱਚੀ ਅਤੇ ਅਨਜਾਣ ਕੁੜੀ ਨਹੀਂ ਸੀ ਜਾਣਦੀ ਕਿ ਜਿੰਦਗੀ ਦਾ ਸੰਗਰਾਮ ਹਾਰੇ ਹੋਏ ਅਵਿੱਦਤ ਲੋਕ, ਕਈ ਤਰਾਂ ਦੀਆਂ ਮਾਨਸਿਕ ਬਿਮਾਰੀਆਂ, ਸਾੜਾ ਅਤੇ ਅੱਖੜ ਸੁਭਾਅ ਵਿਰਸੇ ਵਿੱਚ ਲੈਂਦੇ ਹਨ । ਉਹਨਾ ਵਿੱਚ ਸੁਹਜ-ਸੁਆਦ ਅਤੇ ਅਰਮਾਨ ਕਲਾ ਵਾਲਾ ਭਾਗ ਸੜ ਸੁਕ ਚੁੱਕਾ ਹੁੰਦਾ ਹੈ । ਕਿਸੇ ਵੀ ਚੰਨ-ਰੂਪ ਦਾ ਪੂਰਨਮਾਸ਼ੀ ਵੱਲ ਵਧਣਾ ਉਨਾਂ ਲਈ ਕੋਈ ਅਹਮਿਅਤ ਨਹੀਂ ਰੱਖਦਾ ।

ਚੰਨੋ ਦੇ ਹੰਝੂ ਰੁਕ ਗਏ, ਪਰ ਸੋਚਾਂ ਵਿੱਚ ਅੱਗੇ ਨਾਲੋਂ ਬਹੁਤਾ ਡੁੱਬ ਗਈ, ਅੱਜ ਮੈਂ ਐਨਾ ਕੁਝ ਕਹਿ ਦਿੱਤਾ, ਜਿਹੜਾ ਨਹੀਂ ਕਹਿਣਾ ਚਾਹੀਦਾ ਸੀ । ਪਰ, ਮੈਂ ਕੋਈ ਐਬ ਨਹੀਂ ਕੀਤਾ, ਜਿਹੜੀ ਗੱਲ ਸੀ ਸਾਫ-ਸਾਫ ਆਖੀ ਹੈ । ਵਾਸਤਵ ਵਿੱਚ ਚੰਨੋ ਦਾ ਹਿਰਦਾ ਦੁੱਧ ਸੀ, ਕੱਚਾ ਦੁੱਧ । ਉਸ ਵਿੱਚ ਖੋਟ ਦਾ ਅੰਸ਼ ਤੱਕ ਨਹੀਂ ਸੀ । ਅਜਿਹੇ ਸੱਚੇ ਅਤੇ ਸੁੱਚੇ ਹਿਰਦੇ ਵਿੱਚ ਨਿਡਰਤਾ ਤੇ ਦਲੇਰੀ ਕੁਦਰਤੀ ਆ ਜਾਂਦੀਆਂ ਹਨ । ਘਰ ਦੇ ਕੰਮ ਵਿੱਚ ਵੀ ਉਹ ਆਪਣੀ ਨਿਝੱਕ ਰਾਏ ਦਿਆ ਕਰਦੀ ਸੀ । ਦੂਜਾ ਉਹ ਅਜਿਹੇ ਭਰਾ ਦੀ ਭੈਣ ਸੀ, ਜਿਹੜਾ ਨਰਮ ਨਾਲੋਂ ਕਰੜਾ ਤੇ ਬਹੁਤੀ ਵਾਰ ਗਲਤ ਹੁੰਦਾ ਹੋਇਆ ਵੀ ਆਪਣੀ ਜਿੱਦ ਤੋਂ ਨਹੀਂ ਭੌਂਦਾ ਸੀ ।

ਚੰਨੋ ਦਾ ਸੁਭਾਅ ਬਣਨ ਵਿੱਚ ਫਿਤਰਤ ਨਾਲ ਉਸ ਦੇ ਮਾਹੌਲ ਦਾ ਵੀ ਕਾਫੀ ਅਸਰ ਸੀ ।

ਜਿਉਣੇ ਦੇ ਨਾਲ ਕਰਤਾਰਾ ਵੀ ਤੁਰ ਪਿਆ । ਉਹ ਰੂਪ ਦਾ ਥਾਣਿਓਂ ਪਤਾ ਲੈਣਾ ਚਾਹੁੰਦਾ ਸੀ । ਦੋਹਾਂ ਦਾ ਇਕੋ ਰਾਹ ਸੀ ਅਤੇ ਕੋਹ ਤੇ ਜਾ ਕੇ ਨਿੱਖੜ ਜਾਂਦੇ ਸਨ । ਜਿਉਣੇ ਨੇ ਰੂਪ ਦੀ ਰੱਜ ਕੇ ਬਦਖੋਈ ਕੀਤੀ ਸੀ, ਜਿਸ ਨੂੰ ਉਹ ਮਨ ਮਾਰ ਕੇ ਔਖਾ ਸੁਖਾਲਾ ਸੁਣਦਾ ਰਿਹਾ ਸੀ, ਪਰ ਉਸ ਜਿਉਣੇ ਦਾ ਅਸਰ ਨਹੀਂ ਸੀ ਕਬੂਲਿਆ । ਇਸ ਗੱਲ ਦਾ ਜਿਉਣੇ ਨੇ ਕਰਤਾਰੇ ਦੀ ਹੂੰ ਹਾਂ ਤੋਂ ਅਨੁਮਾਨ ਲਾ ਲਿਆ ਸੀ । ਉਸ ਰਾਹੋਂ ਵੱਖ ਹੁੰਦਿਆਂ ਕਰਤਾਰੇ ਨੂੰ ਆਖਰੀ ਕਾਨੀ ਮਾਰੀ, ਜਿਹੜੀ ਉਹ ਦਿੱਲ ਦੀ ਭੱਠੀ ਵਿੱਚ ਕਾਫੀ ਚਿਰ ਤੋਂ ਲਾਲ ਸੂਹੀ ਕਰ ਚੁੱਕਿਆ ਸੀ :

"ਇੱਕ ਗੱਲ ਕਰਤਾਰ ਸਿਆਂ ਹੋਰ ਆਹਨਾਂ, ਰੂਪ ਦਾ ਚਾਲ ਚਲਣ ਪੁੱਜ ਕੇ ਮਾੜਾ ਹੈ । ਉਸ ਨੂੰ ਆਪਣੇ ਪਿੰਡ ਨਾ ਆਉਣ ਦਿਆ ਕਰੋ, ਉਹ ਏਥੇ................।"

ਕਰਤਾਰੇ ਨੂੰ ਜਿਉਣਾ ਹੱਦੋਂ ਵੱਧ ਭੈੜਾ ਲੱਗਾ । ਕੋਈ ਚੁਗਲ ਖੋਰ ਚੰਗਾ ਹੋ ਹੀ ਨਹੀਂ ਸਕਦਾ ਅਤੇ ਨਾ ਹੀ ਆਪਣੇ ਕਿਸੇ ਤਰਾਂ ਚੰਗੇ ਹੋਣ ਦਾ ਪਰਭਾਵ ਨਹੀਂ ਪਾ ਸਕਦਾ । ਉਸ ਉਹਦੀ ਗੱਲ ਨੂੰ ਜਹਿਰ ਦੀ ਘੁੱਟ ਭਰ ਕੇ ਪੀ ਲਿਆ, ਪਰ ਉਸ ਨੂੰ ਕੁਝ ਨਾ ਆਖਿਆ । ਉਹ ਦੋਵੇਂ ਫਤਿਹ ਬੁਲਾ ਕੇ ਵੱਖੋ-ਵੱਖ ਰਾਹ ਪੈ ਗਏ । ਜਿਉਣੇ ਦੀ ਆਖੀ ਗੱਲ ਉਸਦੇ ਯਾਰੀ ਭਰੇ ਦਿਲ ਵਿੱਚ ਤਰੇੜਾਂ ਲੱਭਣ ਲੱਗੀ । ਕਿ ਵੱਡੀ ਗੱਲ ਏ, ਗੱਭਰੂ ਸੁਣੱਖਾ ਏ । ਇਹੋ ਜਿਹੇ ਸੁਨੱਖੇ ਗੱਭਰੂ ਨੂੰ ਵੇਖ ਕੇ ਤਾਂ ਊਂ ਈ ਰੰਨਾਂ ਫੜਕ ਪੈਂਦੀਆਂ ਨੇ । ਸਾਡੇ ਪਿੰਡ ਕਿਹੜੀ ਹੋਈ ਇਹੋ ਜਿਹੀ ? ਸ਼ਾਮੋ ਦੇ ਘਰੇ ਈ ਦੋ ਤਿੰਨ ਵਾਰ ਆਇਆ ਏ, ਖਬਰੇ ਓਹੀ ਹੋਵੇ । ਪਰ ਮੈਂ ਤਾਂ ਸੁਣਿਆਂ ਰੂਪ ਦਿਆਲੇ ਦਾ ਵੀ ਯਾਰ ਹੈ, ਰੂਪ ਕਦੇ ਯਾਰ ਮਾਰ ਨਹੀਂ ਹੋ ਸਕਦਾ ।

ਅਜਿਹੀਆਂ ਵਿਚਾਰਾਂ ਵਿੱਚ ਸਿਰ ਖਪਾਈ ਕਰਦਾ ਉਹ ਥਾਣੇ ਪਹੁੰਚ ਗਿਆ । ਉਸ ਨੂੰ ਸਾਰਾ ਰਾਹ ਚੰਨੋ ਬਾਰੇ ਸ਼ੱਕ ਦਾ ਖਿਆਲ ਤੱਕ ਨਾ ਆਇਆ । ਆਪਣੇ ਟੱਬਰ ਦੇ ਐਬ ਉਦੋਂ ਦਿਸਦੇ ਹਨ, ਜਦ ਮੂੰਹੋਂ ਬੋਲ ਪੈਣ । ਉਸ ਥੁੱਕਦਿਆਂ ਜਿਉਣੇ ਦੀਆਂ ਸਾਰੀਆਂ ਕੌੜੀਆਂ ਕੁਸੈਲੀਆਂ ਭੁਲਾਉਣ ਦਾ ਯਤਨ ਕੀਤਾ । ਥਾਣੇ ਦੇ ਬਾਰ ਅੱਗੇ ਪਹਿਰਾ ਦੇ ਰਹੇ ਸਿਪਾਹੀ ਤੋਂ ਪੁੱਛਿਆ :

"ਭਲਾ ਹੌਲਦਾਰਾ, ਜਿਹੜੇ ਮੁੰਡੇ ਕੱਲ ਤਖਾਣਵਧੋਂ ਫੜਕੇ ਲਿਆਂਦੇ ਨੇ ਉਹ ਏਥੇ ਹੀ ਨੇ ਜਾਂ ਫੇਰ ਮੋਗੇ ਲੈ ਗਏ ?"

"ਏਥੇ ਈ ਐ, ਐਤਵਾਰ ਕਰਕੇ ਨਹੀਂ ਲੈਕੇ ਗਏ ।" ਸਿਪਾਹੀ ਨੇ ਕਰਤਾਰੇ ਨੂੰ ਦੋਸ਼ੀਆਂ ਦਾ ਮਿੱਤਰ ਅਤੇ ਰਿਸ਼ਤੇਦਾਰ ਸਮਝਿਆ ।

"ਕਿਸ਼ਨ ਸਿਹੁੰ ਸਿਪਾਹੀ ਏਥੇ ਈ ਐ ?

"ਹਾਂ, ਮੇਰੇ ਪਿੱਛੋਂ ਉਸ ਹੀ ਡਿਊਟੀ ਤੇ ਆਉਣਾ ਏਂ ।"

ਕਰਤਾਰਾ ਪਰੇ ਹੋ ਕੇ ਟਾਹਲੀ ਦੀ ਛਾਂਵੇ ਬਹਿ ਗਿਆ । ਕਿਸ਼ਨ ਸਿੰਘ ਸਿਪਾਹੀ ਨੂੰ ਉਹ ਪਿਛਲੇ ਕੁਝ ਮਹੀਨਿਆਂ ਤੋਂ ਜਾਣਦਾ ਸੀ । ਕਪੂਰੀਂ ਇੱਕ ਕਤਲ ਹੋ ਗਿਆ ਤੇ ਤਫਤੀਸ਼ ਤੇ ਗਏ ਥਾਣੇਦਾਰ ਨਾਲ ਕਿਸ਼ਨ ਸਿੰਘ ਵੀ ਸੀ । ਉਹ ਕਰਤਾਰੇ ਕੋਲੋਂ ਦੋ-ਤਿੰਨ ਦਿਨ ਰੋਟੀ ਖਾਂਦਾ ਰਿਹਾ ਸਦੀ ਤਾਂ ਹੀ ਮੋਹ-ਮੁਲਾਹਜਾ ਪੈ ਗਿਆ ਸੀ । ਥੋੜੇ ਚਿਰ ਪਿੱਛੋਂ ਕਿਸ਼ਨਾ ਵੀ ਪੇਟੀ ਕੱਸਦਾ ਬਾਹਰ ਆਇਆ । ਉਸ ਕਰਤਾਰੇ ਨਾਲ ਫਤਿਹ ਬੁਲਾ ਕੇ ਹੱਥ ਮਿਲਾਇਆ ।

"ਹਾਲ ਤਾਂ ਚੰਗਾ ਐ ਕਰਤਾਰ ਸਿਹਾਂ ?"

"ਹਾਲ ਤਾਂ ਠੀਕ ਐ, ਪਰ ਕੰਮ ਕਰਨਾ ਏਂ ਇੱਕ ।"

"ਕੀ ਕੰਮ ਐ ਦੱਸ ?"

""ਕੱਲ ਜਿਹੜੇ ਮੁੰਡੇ ਤਖਾਣਵਧੋਂ ਫੜਕੇ ਲਿਆਂਦੇ ਨੇ ਉਹਨਾਂ ਚੋਂ ਰੂਪ ਨੂੰ ਮਿਲਣਾ ਏਂ ।"

"ਉਹ ਆਪਣਾ ਰਿਸ਼ਤੇਦਾਰ ਏ ।"

"ਹਾਂ ਮਿੱਤਰ ਪਿਆਰਾ ਵੀ ।"

"ਹੱਛਾ ਕੋਈ ਵਿਉਂਤ ਬਣਾਉਂਦੇ ਹਾਂ, ਤੂੰ ਏਥੇ ਹੀ ਅਟਕ ।"

ਕਿਸ਼ਨੇ ਨੇ ਸੰਤਰੀ ਤੋਂ ਪਹਿਰਾ ਲੈ ਲਿਆ । ਰਾਈਫਲ ਕਾਰਤੂਸ ਗਿਣ ਕੇ ਸਾਂਭੇ, ਹਵਾਲਾਤ ਵਿੱਚ ਮੁਲਜਮਾਂ ਦੀ ਗਿਣਤੀ ਕੀਤੀ ਅਤੇ ਬਾਹਰ ਬੈਠੇ ਮੁਸ਼ਤਬਾਂ ਤੇ ਵੀ ਸਰਸਰੀ ਨਜਰ ਮਾਰੀ ਸਟੋਰ ਤੇ ਹਵਾਲਾਤ ਉਸ ਤਸੱਲੀ ਲਈ ਜਿੰਦਰੇ ਖਿੱਚ ਕੇ ਵੇਖੇ । ਮੁੜ ਹਵਾਲਾਤ ਅੱਗੇ

ਆ ਕੇ ਰੂਪ ਨੂੰ ਆਖਿਆ :

"ਰੂਪ, ਤੈਨੂੰ ਕਪੂਰਿਆਂ ਵਾਲਾ ਕਰਤਾਰਾ ਮਿਲਣ ਆਇਆ ।"

"ਓਨੇਂ ਕਾਹਨੂੰ ਆਉਣਾ ਸੀ ।" ਰੂਪ ਦੇ ਚਿਹਰੇ ਤੇ ਚਿੰਤਾ ਤੇ ਸ਼ਰਮ ਦੇ ਭਾਵ ਉਤਾਰ ਚੜਾਅ ਲੈ ਰਹੇ ਸਨ । ਜਗੀਰ ਨੇ ਉਸਦੀ ਵੱਖੀ ਵਿੱਚ ਕੂਹਣੀ ਮਾਰੀ । ਉਸ ਦੀ ਮੁਸਕਾਂਦੀ ਅੱਖ ਦਾ ਨਸ਼ਾ ਕਹਿ ਰਿਹਾ ਸੀ : ਸੱਜਣਾਂ ਕਿਹੜੀ ਕੈਦ ਦਾ ਢੋਲ ਵੱਜਿਆ ਸ਼ਹਿਰ ਗਰਾਂ ।"

ਸੰਤਰੀ ਨੇ ਥਾਣੇ ਦੇ ਵੱਡੇ ਮੁਨਸ਼ੀ ਤੋਂ ਜਾ ਕੇ ਪੁੱਛਿਆ :

"ਮੁਲਜਮ ਦਾ ਰਿਸ਼ਤੇਦਾਰ ਆਇਆ ਤੇ ਉਸਨੂ ਮਿਲਣਾ ਚਾਹੁੰਦਾ ਏ ?"

"ਕੋਈ ਚੀਜ ਦੇਂਦਾ ਏ ਤਾਂ, ਫੜਕੇ ਮੁਲਜਮਾਂ ਨੂੰ ਫੜਕੇ ਆਪ ਦੇ ਦੇ, ਜੇ ਮਿਲਣਾ ਏਂ ਤਾਂ ਪੂਰੇ ਪੰਜ ।"

"ਉਹ ਤਾਂ ਮੇਰਾ ਈ ਆਦਮੀ ਏ ।"

"ਫੇਰ ਤੂੰ ਪੰਜਾਂ ਚੋਂ ਆਪਣਾ ਹਿੱਸਾ ਨਾਂ ਲਵੀਂ ।"

"ਮੂਲੋਂ ਨਕਾਰੀਆਂ ਗੱਲਾਂ ਨਾ ਕਰਿਆ ਕਰ, ਕਿਸੇ ਹੋਰ ਥਾਂ ਸੱਜਾ ਖੱਬਾ ਮਾਰ ਲਵੀਂ ।" ਕਿਸ਼ਨੇ ਦਫਤਰੋਂ ਬਾਹਰ ਨਿਕਲਦਿਆਂ ਕਿਹਾ । ਟਾਹਲੀ ਹੇਠ ਬੈਠੇ ਕਰਤਾਰੇ ਨੂੰ ਉਸ ਹੱਥ ਦੇ ਇਸ਼ਾਰੇ ਨਾਲ ਸੱਦਿਆ ।

"ਮੁਨਸ਼ੀ ਸਾਲਾ ਛੋਟਾ ਮੰਨੇ ਨਾ, ਆਖੇ ਮੈਂ ਤਾਂ ਹੱਡ ਖਾਣਾ ਏ । ਐਵੇਂ ਦੋਂਹ ਕੁ ਮਿੰਟਾਂ ਚ ਗੱਲ ਕਰਕੇ ਆ ਜਾਵੀਂ । ਬਾਾਬ ਖਾਣ ਸਾਹਿਬ ( ਵੱਡਾ ਥਾਣੇਦਾਰ ) ਈ ਨਾ ਘਰੋਂ ਨਿਕਲ ਆਵੇ, ਸਹੁਰਾ ਕਿਸੇ ਦੀ ਇੱਜਤ ਲਾਹੁੰਦਾ ਢਿੱਲ ਨੀ ਕਰਦਾ । ਔਹ ਸਾਹਮਣੀ ਕੋਠੜੀ 'ਚ ਐ ਸਾਰੇ ।

ਕਰਤਾਰੇ ਨੇ ਦੁਪੱਟਾ ਝਾੜ ਕੇ ਮੋਢੇ ਤੇ ਸੁੱਟਿਆ, ਮੁੜ ਟੇਢੀ ਪੱਗ ਨੂੰ ਦੋਹਾਂ ਹੱਥਾਂ ਨਾਲ ਦਬਾ ਕੇ ਠੀਕ ਕੀਤਾ ਅਤੇ ਲੰਮੀਆਂ-ਲੰਮੀਆਂ ਪਲਾਂਘਾਂ ਪੱਟ ਕੇ ਲੋਹੇ ਦੀਆਂ ਸੀਖਾਂ ਦੇ ਬੂਹੇ ਅੱਗੇ ਆ ਗਿਆ । ਸਾਰਿਆਂ ਹੱਸਦਿਆਂ ਉਸਨੂੰ ਫਤਿਹ ਬੁਲਾਈ ।

"ਕੀ ਪੰਗਾ ਲੈ ਲਿਆ ?" ਕਰਤਾਰੇ ਨੇ ਰੂਪ ਤੋਂ ਹਾਲ ਚਾਲ ਪੁੱਛਿਆ ।

"ਜਿਹੜੀ ਸਾਲੀ ਬਦਨਾਮੀ ਮਿਲਣੀ ਹੋਵੇ ।"

"ਹੁਣ ਓਦਰਿਆਂ ਕੀ ਹੋਜੂ ?"

"ਓਦਰਨਾਂ ਕਾਹਦੇ ਪਿੱਛੇ ਐ, ਸਵੇਰੇ ਕੱਚੀਆਂ ਜਮਾਨਤਾਂ ਹੋ ਜਾਣਗੀਆਂ, ਇੱਕ ਰਾਤ ਨਾਲ ਲਹੂ ਤਾਂ ਨਹੀਂ ਸੁਕਦਾ । ਸ਼ਰਮ ਲੋਹੜੇ ਦੀ ਆਉਂਦੀ ਏ, ਨਾ ਕੋਈ ਗੱਲ ਨਾ ਬਾਤ ।" ਰੂਪ ਨੇ ਕਰਤਾਰੇ ਦੀ ਤਸੱਲੀ ਲਈ ਕਿਹਾ ।

"ਇਹਦੀ ਯਾਰੀ ਬਥੇਰੇ ਪਿਟਣੇ ਕਰਾਊਗੀ, ਇਹਦੇ ਮੂੰਹ ਨੂੰ ਤਖਾਣਵਧ ਚਲੇ ਗਏ ।" ਜਗੀਰ ਨੇ ਇੱਕ ਅਰਜਨ ਨਾ ਦੇ ਗੱਭਰੂ ਵੱਲ ਇਸ਼ਾਰਾ ਕਰਦਿਆਂ ਕਿਹਾ ।

"ਗੱਲ ਕੀ ਹੋਈ ?" ਕਰਤਾਰੇ ਨੇ ਸਾਰੀ ਗੱਲ ਸਮਝਣ ਲਈ ਪੁੱਛਿਆ ।

"ਆਹ ਵੇਖ ਬੈਠਾ ਮੁਚਰੂ ਜਿਹਾ ਅਰਜਨ, ਸ਼ਰਾਬੀ ਹੋਇਆ ਹਰੇਕ ਨੂੰ ਗਾਲ ਬਿਨਾ ਗੱਲ ਨਾ ਕਰੇ । ਇੱਕ ਬਾਈ ਬਾਈ ਕਰਦੇ ਚੋਬਰ ਨੂੰ ਲਫੇੜਾ ਕੱਢ ਮਾਰਿਆ । ਉਹ ਵੀ ਤਪ ਗਿਆ । ਹੋਰ ਕਰਦਾ ਵੀ ਕੀ । 'ਜੀ ਜੀ' ਕਰਦਿਆਂ ਚਪੇੜਾਂ ਕੌਣ ਸਹਾਰਦਾ ਏ । ਅਰਜਨ ਅੱਗ ਦੀ ਨਾਲ, ਸਮਝਿਆਂ ਸਮਝੇ ਨਾ, ਫੜਿਆ ਰਹੇ ਨਾ । ਅਜੇ ਚੰਗਾ ਹੋ ਗਿਆ, ਜਿਵੇਂ ਕਿਸੇ ਦੇ ਘਰ ਡੱਕੇ ਗਏ ਸਾਂ, ਜੇ ਡਾਕੇ ਦਾ ਕੇਸ ਬਣਾ ਦਿੰਦੇ । ਇੱਕ ਸੌ ਸੱਤ ਦੀਆਂ ਜਮਾਨਤਾਂ ਤੇ ਖਹਿੜਾ ਛੁਟ ਗਿਆ । ਏਹਾਜਹੀ ਤਾਂ ਅਰਜਨ ਕਰਵਾਈ ਸਾਡੇ ਨਾਲ ।" ਰੂਪ ਨੇ ਸਾਰੀ ਵਿਥਿਆ ਕਹਿ ਸੁਣਾਈ ।

"ਤੇਰਾ ਕੀ ਹਾਲ ਐ ਅਰਜਨਾ ਬਾਈ, ਨੀਵੀਂ ਪਾਈ ਐ ?"

"ਹਾਲ ਬਾਈ ਬਾਹਰ ਆ ਕੇ ਦੱਸਾਂਗੇ ।"

"ਦੀਂਹਦਾ ਏ ਅਜੇ ਫਾਰਸੀਆ ਮਾਰਨੋ ਨਹੀਂ ਟਲਦਾ ।" ਜਗੀਰ ਨੇ ਨੱਕ ਦਾ ਸੜਾਕਾ ਮਾਰਿਆਂ ਆਖਿਆ ।

ਕਰਤਾਰੇ ਦੇ ਬਅੰਦਰ ਜਿਉਣੇ ਦੀ ਵਿਹੁ ਜਾਗ ਪਈ, ਉਸ ਰੂਪ ਤੋਂ ਪੁੱਛਿਆ ।

"ਰੂਪ ਥੋਡੇ ਜਿਉਣਾ ਕੌਣ ਏਂ ?"

"ਉਹ ਸਾਲਾ ਲੰਡੇ ਦਾ ਏ, ਆਪਣੀ ਖੜਕਦੀ ਐ ਓਹਦੇ ਨਾਲ ।" ਜਗੀਰ ਨੇ ਸੁਣਦੇ ਸਾਰ ਕਹਿ ਦਿੱਤਾ ।

"ਤਾਂਹੀਂਏ ।"

ਕਿਉਂ ਕਿਤੇ ਮਿਲਿਆ ਸਹੀ ?" ਰੂਪ ਨੇ ਅੰਤਰੀਵ ਫਿਕਰ ਅਨੁਭਵ ਕੀਤਾ ।

"ਕਪੂਰੀਂ ਆਇਆ ਸੀ, ਕੁਛ ਵਧਮੀਆਂ ਘਟਮੀਆਂ ਕਰਦਾ ਸੀ ।"

"ਕੋਈ ਨਾ ਕਰ ਲੈਣ ਦੇ, ਪਿੰਡ ਆ ਕੇ ਇੱਕੀ ਦੀਆਂ 'ਕੱਤੀ ਪਾ ਦਿਆਂਗੇ ।" ਜਗੀਰ ਨੇ ਤਲਖ ਹੁੰਦਿਆਂ ਆਖਿਆ ।

"ਸ਼ਰੀਕੇ ਵਾਲਾ ਠੂਸ ਮਾਰਦਾ ਈ ਹੁੰਦਾ ਏ ।" ਰੂਪ ਨੇ ਦੁੱਖ ਨੂੰ ਅੰਦਰ ਪੀ ਲਿਆ ।

"ਕਿਸੇ ਚੀਜ ਦੀ ਲੋੜ ਏ ਤਾਂ ਦੱਸੋ ?"ਕਰਤਾਰੇ ਨੇ ਯਾਰਾਂ ਵਾਲੀ ਹਮਦਰਦੀ ਤੇ ਵਫਾ ਨੂੰ ਪਰਗਟ ਕਰਦਿਆਂ ਪੁੱਛਿਆ ।

"ਬਸ ਕੁਛ ਨਹੀਂ ਚਾਹੀਦਾ ।"

"ਚੰਗਾ ਸਵੇਰੇ ਮੈਂ ਮੋਗੇ ਆਵਾਂਗਾ ।"

"ਕੀ ਲੋੜ ਏ, ਤੂੰ ਘਰ ਰਹੀਂ, ਸਾਡੇ ਬਥੇਰੇ ਜਮਾਨਤੀਏ ਆ ਜਾਣਗੇ ।"

"ਨਹੀਂ ਮੈਂ ਆਊਂਗਾ ਤਾਂ ਸਹੀ । ਹੱਛਾ ਸਾ ਸਰੀ ਕਾਲ ।"

"ਸਾ ਸਰੀ ਕਾਲ ।" ਉਨਾਂ ਸਾਰਿਆਂ ਹੱਥ ਜੋੜਦਿਆਂ ਪੁਕਾਰਿਆ ।

ਕਰਤਾਰੇ ਨੇ ਬਾਹਰ ਆ ਕੇ ਕਿਸ਼ਨੇ ਦਾ ਧੰਨਵਾਦ ਕੀਤਾ । ਜਦ ਉਹ ਥਾਣਿਓਂ ਪਿੰਡ ਨੂੰ ਤੁਰਿਆ, ਸੂਰਜ ਕਾਨਿਆਂ ਤੇ ਮਲਿਆਂ ਦੀ ਓਟ ਵਿੱਚ ਛਿਪ ਰਿਹਾ ਸੀ । ਪੰਛੀ ਦਰਖਤਾਂ ਉੱਤੇ ਆਪਣੇ ਟਿਕਾਣੇ ਭਾਲ ਰਹੇ ਸਨ । ਕੰਡਿਆਲੀ ਭਰੇ ਖੇਤਾਂ ਵਿੱਚ ਬਿੰਡੇ ਬੋਲ ਰਹੇ ਸਨ । ਉਸ ਮਨ ਹੀ ਮਨ ਵਿੱਚ ਜਿਉਣੇ ਨੂੰ ਹਜਾਰ ਗਾਲ ਕੱਢੀ । ਉਸਦੇ ਘਰ ਪਹੁੰਚਣ ਤੱਕ ਕਾਫੀ ਹਨੇਰਾ ਹੋ ਚੁੱਕਾ ਸੀ । ਥੋੜਾ ਦਮ ਲੈ ਕੇ ਦੁੱਧ ਦੀ ਲੂਣ ਵਾਲੀ ਲੱਸੀ ਪੀਤੀ । ਇਸ਼ਨਾਨ ਕਰਕੇ ਤਪੇ ਪਿੰਡੇ ਨੂੰ ਠਾਰਿਆ । ਮੁੜ ਰੋਟੀ ਖਾ ਕੇ ਦਲਾਨ ਦੀ ਛੱਤ ਤੇ ਪੈ ਗਿਆ ।

ਉਸ ਘਰ ਨਹੀਂ ਸੀ ਦੱਸਿਆ ਕਿ ਰੂਪ ਕੱਲ ਦਾ ਹਵਾਲਾਤ ਬੰਦ ਏ ਅਤੇ ਹੁਣ ਉਸਨੂੰ ਮਿਲ ਕੇ ਆ ਰਿਹਾ ਹਾਂ । ਭਜਨੋ ਤੇ ਚੰਨੋ ਨੇ ਅਨੁਮਾਨ ਲਾ ਲਿਆ ਸੀ ਉਹ ਜਰੂਰ ਥਾਣਿਓਂ ਹੀ ਆ ਰਿਹਾ ਸੀ । ਹਨੇਰੇ ਵਿੱਚ ਉਸਦੀ ਚੁੱਪ ਭਜਨੋ ਤੇ ਚੰਨੋ ਨੂੰ ਸੇਲੇ ਦੀ ਨੋਕ ਵਾਂਗ ਚੁੱਭ ਰਹੀ ਸੀ । ਭਜਨੋ ਨੇ ਭਾਂਡੇ ਮਾਂਜ ਕੇ ਝਲਿਆਨੀ ਵਿੱਚ ਟਿਕਾ ਦਿਣਤੇ । ਬਚੀਆਂ ਰੋਟੀਆਂ ਵਾਲਾ ਛਾਬਾ ਅਤੇ ਘਿਉ ਵਾਲੀ ਕੁਜੀ ਆਲੇ ਵਿੱਚ ਰੱਖ ਦਿੱਤੀਆਂ । ਚੰਨੋ ਦੇ ਫਿਕਰ ਨੂੰ ਉਸ ਤਿੱਖੀਆਂ ਨਜਰਾਂ ਨਾਲ ਤਾੜ ਲਿਆ ਸੀ, ਉਹ ਆਪ ਗੱਲ ਦੀ ਤਹਿ ਤੱਕ ਪਹੁੰਚਣ ਲਈ ਕਾਹਲੀ ਸੀ । ਕੰਮ ਕਾਰ ਪਿੱਛੋਂ ਉਹ ਵਿਹਲੀ ਹੋ ਕੇ ਦਲਾਨ ਦੀਆਂ ਪੌੜੀਆਂ ਚੜਨ ਲੱਗੀ । ਅਜੇ ਪਹਿਲੇ ਡੰਡੇ ਤੇ ਪੈਰ ਰੱਖਿਆ ਹੀ ਸੀ ਕਿ ਉਹ ਇੱਕ ਪਾਸਿਓਂ ਟੁੱਟ ਗਿਆ ਅਤੇ ਭਜਨੋ ਦਾ ਪੈਰ ਮੁੜ ਧਰਤੀ ਤੇ ਆ ਪਿਆ । ਜੰਗ ਲੱਗ ਜਾਣ ਕਰਕੇ ਲੋਹੇ ਦੀ ਮੇਖ ਬੋਡੀ ਹੋ ਗਈ ਸੀ ।

"ਓਏ ਵੇ ਔਂਤਰਿਆ ।" ਉਸ ਮਾੜਾ ਸ਼ਗਨ ਸਮਝ ਕੇ ਮਨ ਵਿੱਚ ਗਾਲ ਦਿੱਤਿ । ਉਸ ਡੰਡੇ ਦੇ ਦੂਜੇ ਪਾਸੇ ਸਹਾਰਵਾਂ ਪੈਰ ਰੱਖ ਕੇ ਪੌੜੀ ਚੜ ਗਈ ਅਤੇ ਸਹਿਜ ਨਾਲ ਕਰਤਾਰੇ ਦੀ ਪੁਆਂਦ ਜਾ ਬੈਠੀ ।

"ਲਿਆ ਤੇਰੀਆਂ ਲੱਤਾਂ ਨੱਪ ਦਿਆਂ ।" ਭਜਨੋ ਨੇ ਬੁਲਾਉਣ ਦੇ ਬਹਾਨੇ ਨਾਲ ਕਿਹਾ ।

"ਨਹੀਂ, ਮੈਂ ਲੱਤਾਂ ਨੀ ਨਪਾਉਣੀਆਂ ਤੂੰ ਮਤਲਬ ਦੀ ਗੱਲ ਕਰ ।"

ਅਜਿਹੇ ਮੌਕੇ ਤੇ ਹਰੇਕ ਔਰਤ ਚਾਹੁੰਦੀ ਹੇ ਕਿ ਉਸਦਾ ਮਰਦ ਅਜਿਹੇ ਦਿਲ ਤੋੜਵੇਂ ਜਵਾਬ ਨਾਲੋਂ ਉਸਦੀ ਹਿੱਕ ਵਿੱਚ ਮੁੱਕੀ ਮਾਰ ਦੇਵੇ । ਉਹ ਸਮਝਦੀ ਹੈ ਮਰਦ ਜ਼ਿੰਦਗੀ ਤੇ ਉਸਦੇ ਪਿਆਰ ਬਾਰੇ ਨਿਰਾ ਪੱਥਰ ਹੈ ਜਿਸ ਵਿੱਚ ਹਰਕਤ ਤੇ ਅਹਿਸਾਸ ਰਤਾ ਵੀ ਨਹੀਂ ਜਾਂ ਫਿਰ ਸੜਦਾ ਅੰਗਿਆਰ, ਜਿਹੜਾ ਕੋਮਲਤਾ ਸਾੜ ਸੁੱਟਦਾ ਹੈ । ਵਾਸਤਵ ਵਿੱਚ ਔਰਤ ਮਰਦ ਨਾਲੋਂ ਹਰ ਸਮੇ ਬਹੁਤਾ ਮਹਿਸੂਸ ਕਰਦੀ ਹੈ । ਉਹ ਇੱਕ ਸਦਾ ਖਿੜਿਆ ਫੁੱਲ ਹੈ ਜਿਹੜਾ ਕਦੇ ਜ਼ਿੰਦਗੀ ਨੂੰ ਨਫਰਤ ਨਹੀਂ ਕਰ ਸਕਦਾ । ਭਜਨੋ ਥੋੜੀ ਚੁੱਪ ਰਹਿ ਕੇ ਫਿਰ ਬੋਲੀ ਜਿਵੇ ਔਰਤ ਸੌ ਵਾਰ ਦਿਲ ਟੁੱਟ ਜਾਣ ਤੇ ਵੀ ਮਰਦ ਨੂੰ ਬੁਲਾਉਣ ਲਈ ਮਜਬੂਰ ਹੁੰਦੀ ਹੈ ।

"ਰੂਪ ਹੋਰੀਂ ਛੱਡ ਦਿੱਤੇ ?"

"ਤੈਨੂੰ ਕੀਹਨੇ ਦੱਸਿਆ ਏ " ਕਰਤਾਰੇ ਨੇ ਹੇਰਾਨ ਹੁੰਦੇ ਪੁੱਛਿਆ ।

"ਉਹ ਬੰਦਾ ਵੇਖ ਤਾਂ ਤੈਨੂੰ ਦੱਸਦਾ ਸੀ ।"

ਕਰਤਾਰੇ ਨੇ ਉਸਦੀ ਗੱਲ ਵੱਲ ਧਿਆਨ ਦੇਂਦਿਆਂ ਵੀ ਉੱਤਰ ਨਾ ਦਿੱਤਾ ਅਤੇ ਇਹ ਸੋਚਦਾ ਰਿਹਾ ਕਿ ਇਸਨੂੰ ਕਿਵੇਂ ਪਤਾ ਲੱਗਾ ।

"ਓਹਦੀਆਂ ਝੂਠੀਆਂ ਸੱਚੀਆਂ ਦਾ ਖਿਆਲ ਨਾ ਕਰ ਲੀਂ ।" ਭਜਨੋ ਨੇ ਅਟਕ ਅਟਕ ਕੇ ਗੱਲ ਪੂਰੀ ਕੀਤੀ, "ਨਾਲੇ ਬੀਬੀ ਵੀ.....।ਆਖਦੀ ਸੀ ।"

"ਹੂੰ, ਕੀ ਚੰਨੋ ਆਖਦੀ ਸੀ ਕੁਛ ।" ਕਰਤਾਰੇ ਨੇ ਉਸਦੀ ਗੱਲ ਵੱਲ ਵੱਖ ਵੱਖ ਪਹਿਲੂਆਂ ਤੇ ਧਿਆਨ ਦੇਂਦਿਆਂ ਕਿਹਾ ।

"..."ਭਜਨੋ ਚੁੱਪ ਸੀ । ਉਸ ਵਿੱਚ ਉਹ ਡਰ ਆ ਗਿਆ ਜਿਹੜਾ ਔਰਤ ਦੀ ਸੱਚਾਈ ਤੇ ਮਰਦ ਦੇ ਤਲਖ ਮੂੜ ਰੋਹਬ ਚੋਂ ਪੈਦਾ ਹੁੰਦਾ ਏ । ਭਜਨੋ ਦੀ ਚੁੱਪ ਨੇ ਕਰਤਾਰੇ ਦੇ ਦਿਲ ਵਿੱਚ ਕਈ ਮਰੀਆਂ ਸ਼ੱਕਾਂ ਨੂੰ ਜਿਉਂਦਿਆਂ ਕਰ ਦਿੱਤਾ । ਕਰਤਾਰੇ ਨੇ ਸਬ ਕੁਛ ਜਾਨਣ ਲਈ ਨਰਮ ਹੁੰਦਿਆਂ ਪੁੱਛਿਆ :

ਚੰਨੋਂ ਕੀ ਆਖਦੀ ਸੀ ?"

"ਉਹ ਕਹਿੰਦੀ ਸੀ....ਜਿੱਥੇ ਮੇਰੇ ਸਾਕ ਦੀ ਹਾਮੀ ਭਰੀ ਏ....ਓਥੇ ਈ ਕਰਿਓ । ਨਹੀਂ ਮੈਂ.....।" ਭਜਨੋ ਨੇ ਝਿਜਕਦਿਆਂ ਅਤੇ ਡਰਦਿਆਂ ਸਬ ਕੁਝ ਕਹਿ ਵੀ ਦਿੱਤਾ ਅਤੇ ਬਹੁਤ ਕੁਝ ਰੋਕ ਵੀ ਲਿਆ । ਉਸ ਕਰਤਾਰੇ ਦੇ ਗੁੱਸੇ ਵਿੱਚ ਬਦਲਦੇ ਚਿਹਰੇ ਨੂੰ ਹਨੇਰੇ ਕਰਕੇ ਸ਼ਾਇਦ ਨਹੀਂ ਵੇਖਿਆ । ਸ਼ਾਇਦ ਉਸਦੇ ਬਦਲਦੇ ਭਾਵ ਵੇਖਕੇ ਦੜ ਵੱਟ ਜਾਂਦੀ । ਅੰਦਰਲੇ ਸੇਕ ਨਾਲ ਕਰਤਾਰੇ ਦੀਆਂ ਅੱਖਾਂ ਉਬਲਣੀਆਂ ਸ਼ੁਰੂ ਹੋ ਗਈਆਂ ।ਉਸ ਅੰਦਰੋ ਇੱਕ ਵੈਲੀ ਜੱਟ ਦੀ ਅਣਖੀ ਜਹਿਨੀਅਤ ਹੁੰਗਾਰਨ ਲੱਗ ਪਈ । ਪਰ ਉਹ ਖਾਮੋਸ਼ ਸਬ ਕੁਝ ਜਰ ਗਿਆ, ਜਿਵੇਂ ਲਾਲ ਹੋਈ ਛੁਰੀ ਜਹਿਰ ਪੀ ਜਾਂਦੀ ਹੇ ਦਿਲ ਆਪਣੇ ਵਿੱਚ ਕਈ ਜਹਿਰ ਜਜਬ ਕਰਕੇ ਟਿਕਾਅ ਕਿਵੇਂ ਫੜ ਸਕਦਾ ਹੈ । ਉਸ ਅੱਗੇ ਜਿਉਣੇ ਦੇ ਕਹਿਣ ਮੁਖਾਤਿਬ ਰੂਪ ਦਾ ਚਾਲ-ਚਲਣ ਨੰਗਾ ਹੋ ਗਿਆ ਸੀ । ਜੋ ਕੁਝ ਉਸਦੇ ਅਨੁਭਵ ਵਿੱਚ ਨਹੀਂ ਆਇਆ ਸੀ, ਉਹ ਉਸਨੂੰ ਅੰਦਰੋਂ ਬਾਹਰੋਂ ਜਮੂਰ ਦੀਆਂ ਦੰਦੀਆਂ ਨਾਲ ਤੋੜ ਰਿਹਾ ਸੀ । ਰੂਪ ਦਾ ਰੂਪ ਉਸਦੇ ਸਾਹਮਣੇ ਬੱਗਾ, ਪੀਲਾ ਤੇ ਕਾਲਾ ਹੁੰਦਾ ਗਿਆ । ਮਨ ਦੀ ਵਿਸ਼ਵਾਸ਼, ਅਵਿਸ਼ਵਾਸ਼ ਕਰਨ ਦੀ ਅਵਸਥਾ ਹੇ ਕਿ ਇੱਕ ਝੂਠ ਵੀ ਹਕੀਕਤ ਬਣ ਜਾਂਦਾ ਹੈ । ਮਰਦ ਕਿੰਨੀ ਹੋਛੀ ਤੇ ਕਮਜੋਰ ਦਲੇਰੀ ਦਾ ਮਾਲਕ ਹੈ ਕਿ ਜਿਹੜੀ ਚੀਜ ਦਾਨ ਕਰਨ ਵਿੱਚ ਅਪਾਰ ਖੁਸ਼ੀ ਸਮਝਦਾ ਹੈ ਓਹੀ ਚੀਜ ਮੂੰਹੋਂ ਮੰਗ ਲੈਣ ਤੇ ਇਨਕਾਰ ਕਰ ਦੇਂਦਾ ਹੇ ਅਤੇ ਪਾਤਰ ਦਾ ਜਾਨੀ ਦੁਸ਼ਮਣ ਵੀ ਹੋ ਜਾਂਦਾ ਹੈ ।"

"ਮੇਰੀ ਭੈਣ ਦੀ ਐਨੀ ਹਿੰਮਤ ।" ਉਸ ਮ, ਨ ਵਿੱਚ ਕਿਹਾ ਤੇ ਗੁਸੀਲੇ ਰੋਹ ਵਿੱਚ ਉਠ ਕੇ ਬਹਿ ਗਿਆ । ਭਜਨੋ ਨੇ ਵੀ ਉਸਦੀ ਚੁੱਪ ਨੂੰ ਨੀਮ-ਰਜਾਮੰਦੀ ਸਮਝਿਆ ਤੇ ਹੌਂਸਲਾ ਕਰ ਕੇ ਬੋਲੀ :

"ਆਪਣੀ ਵੀ ਬਦਨਾਮੀ ਐ ਜੇ ਹੋਰ ਕਿਤੇ ਕੀਤਾ ।"

ਭਜਨੋ ਗਰੀਬ ਤੋਂ ਬਲਦੀ ਤੇ ਤੇਲ ਪੈ ਗਿਆ । ਗੁੱਸੇ ਵਿੱਚ ਭਰਿਆ-ਪੀਤਾ ਤਾਂ ਉਹ ਪਹਿਲਾਂ ਹੀ ਬੈਠਾ ਸੀ । ਬਸ ਏਨੀ ਗੱਲ ਸੁਣਦਿਆਂ ਹੀ ਉਸ ਭਜਨੋ ਦੀ ਵੱਖੀ ਵਿੱਚ ਜੋਰ ਦੀ ਲੱਤ ਮਾਰੀ ਅਤੇ ਉਹ ਧਹਿ ਕਰ ਕੇ ਮੰਜੇ ਤੋਂ ਹੇਠਾਂ ਡਿੱਗ ਪਈ । ਉਹ ਦੋ ਮਹੀਨੇ ਤੋਂ ਉਮੀਦ ਵਾਰੀ ਵਿੱਚ ਸੀ । ਵੱਖੀ ਦੀ ਸੱਟ ਨਾਲ ਉਦੋਂ ਹੀ ਉਸਨੂੰ ਅੰਦਰ ਚੀਰਵਾਂ ਦਰਦ ਹੋਣ ਲੱਗ ਪਿਆ ਸੀ । ਕਰਤਾਰੇ ਨੇ ਉਸਨੂੰ ਭੁੰਜੇ ਕਰਾਹ ਰਹੀ ਨੂੰ ਵੀ ਨਾ ਉਠਾਇਆ । ਉਹ ਇੱਕ ਪੱਥਰ ਸੀ ਜਿਹੜਾ ਟੁੱਟਣਾ ਤੇ ਤੋੜਨਾ ਜਾਣਦਾ ਸੀ, ਹਮਦਰਦੀ ਵਿੱਚ ਪਿਘਲਣਾ ਨਹੀਂ ।

ਇੱਕ ਮਜਲੂਮ ਰੂਹ ਸੀ ਜਿਹੜੀ ਪੌੜੀ ਦੇ ਟੁੱਟੇ ਡੰਡੇ ਉੱਤੇ ਪੈਰ ਧਰੀ ਆਪਣੇ ਭਵਿੱਖ ਨੂੰ ਧੁੰਦਲੇ ਅਨੇਰੇ ਵਿੱਚ ਬਣਦਿਆਂ, ਵਿਗੜਦਿਆਂ ਵੇਖ

ਰਹੀ ਸੀ, ਸੁਣ ਰਹੀ ਸੀ । ਭਜਨੋ ਦੇ ਭੁੰਜੇ ਡਿੱਗ ਜਾਣ ਨਾਲ ਦਲਾਨ ਦੀ ਛੱਤ ਜਰਕੀ ਅਤੇ ਚੰਨੋ ਦੀ ਛਾਤੀ ਵੀ । ਉਸ ਚੰਗੀ ਤਰਾਂ ਜਾਣ ਲਿਆ ਕਿ ਉੱਪਰ ਕੀ ਹੋਇਆ ਏ । ਉਹ ਥੱਲੇ ਖਲੋਤੀ ਟੁੱਟੀਆਂ ਫੁੱਟੀਆਂ ਗੱਲਾਂ ਸੁਣ ਰਹੀ ਸੀ । ਉਸ ਨੂੰ ਇਉਂ ਜਾਪਿਆ ਜਿਵੇਂ ਦਲਾਨ ਭੁਚਾਲ ਨਾਲ ਝੂਟੇ ਖਾ ਰਿਹਾ ਸੀ ।

"ਬੱਸ ।" ਉਸ ਲੰਮਾ ਹਉਂਕਾ ਲਿਆ, ਜਿਵੇਂ ਉਸਦੀ ਜਿੰਦਗੀ ਗੋਤਾ ਖਾ ਗਈ ਹੋਵੇ । ਹਨੇਰਾ ਉਸਨੂੰ ਬਾਹਰੋਂ ਤੋੜ ਰਿਹਾ ਸੀ ਅਤੇ ਅੰਦਰੋਂ ਉਹ ਸੱਜਰੀ ਸੱਟ ਵਿੱਚ ਇਕੱਠੀ ਹੁੰਦੀ ਜਾ ਰਹੀ ਸੀ ।

ਬੇਈਮਾਨ ਮੁਕਰ ਗਏ ਮਾਪੇ,

ਮੰਗ ਤਾਂ ਸੀ ਤੇਰੀ ਪੂਰਨਾ ।

## ਭਾਗ-ਚੌਹਦਵਾਂ

ਗੋਰੇ ਰੰਗ ਤੋਂ ਬਦਲ ਗਿਆ ਕਾਲਾ,

ਕੀ ਗਮ ਖਾ ਗਿਆ ਮਿੱਤਰਾ ।

ਹਾੜ ਦਾ ਪਹਿਲਾ ਪੱਖ ਸੀ । ਰੁੱਖੇ ਵਾਹਣਾ ਵਿੱਚ ਵਰੋਲੇ ਘੁੰਮਰੀਆਂ ਪਾ-ਪਾ ਉੱਡ ਰਹੇ ਸਨ । ਗਲੀਆਂ ਵਿੱਚ ਧੁੱਪ ਦੇ ਸੇਕ ਨਾਲ ਸਾੜ ਉੱਭਰ ਰਿਹਾ ਸੀ । ਰਾਤ ਨੂੰ ਵੱਟ ਹੁੰਦਾ ਜਾਂ ਹਨੇਰੀ ਆਉਂਦੀ । ਕੋਠਿਆਂ ਤੋਂ ਵੀ ਉੱਚੀ ਉੱਚੀ ਗਰਦ ਨੇ ਚਾਨਣੀ ਦਾ ਮੂੰਹ ਢਕਿਆ ਹੋਇਆ ਸੀ । ਜਿੰਦਗੀ, ਬੁੱਲ ਸੁਕੇ, ਉਦਾਸੀ, ਨੋਚਿਆ ਚਿਹਰਾ ਅਤੇ ਵੀਰਾਨ ਖੁਸ਼ਕੀ ਵਿੱਚ ਉਜੜੀ ਉਜੜੀ ਜਾਪ ਰਹੀ ਸੀ । ਖੇਤਾਂ ਵਿੱਚ ਹਰਿਆਵਲ ਦਾ ਨਾਮ-ਨਿਸ਼ਾਨ ਦੂਰ ਤੱਕ ਨਹੀਂ ਲੱਭਦਾ ਸੀ । ਵੱਟਾਂ ਦਾ ਖੱਬਲ ਵੀ ਸੁੱਕ ਸੜ ਰਿਹਾ ਸੀ । ਤੇਜ ਗਰਮੀ ਨੇ ਛੱਪੜਾਂ ਦਾ ਪਾਣੀ ਚੂਸ ਲਿਆ ਅਤੇ ਉਨਾਂ ਦੇ ਤਲੇ ਸੁੜਕ ਕੇ ਤਰੇੜਾਂ ਛੱਡ ਰਹੇ ਸਨ । ਅੰਬਰ ਦੀ ਅੱਖੋਂ ਇੱਕ ਕਣੀ ਵੀ ਨਹੀਂ ਸੀ ਡਿੱਗੀ ਅਤੇ ਸਮੁੱਚਾ ਮਾਹੌਲ ਹਿਜਰ ਵਿੱਚ ਆਏ ਆਸ਼ਕਾਂ ਦੀ ਹਿੱਕ ਵਾਂਗ ਸੜ ਰਿਹਾ ਸੀ । ਸਮਾਜ ਦੀ ਨਿਰਦੈਤਾ ਨਾਲ ਰੱਬ ਦਾ ਕਹਿਰ ਵੀ ਵਧਿਆ ਹੋਇਆ ਸੀ । ਪੰਛੀਆਂ ਦੀਆਂ ਡਾਰਾਂ ਪਾਣੀ ਦੀ ਭਾਲ ਵਿੱਚ ਭਟਕ ਰਹੀਆਂ ਸਨ । ਇਹ ਕਹਿਰ ਜਿੰਦਗੀ ਦੇ ਰਾਣੇ ਮਨੁੱਖ ਤੋਂ ਪਸ਼ੂ ਪੰਛੀਆਂ ਤੇ ਬਿਰਛ-ਬੂਟਿਆਂ ਉੱਤੇ ਸਾਰੇ ਛਾਇਆ ਹੋਇਆ ਸੀ ।

ਦਿਆਲਾ ਅੰਦਰੋਂ ਬਾਹਰੋਂ ਪਰੇਸ਼ਾਨੀਆਂ ਖਾਧਾ ਰੂਪ ਕੋਲ ਜਾ ਰਿਹਾ ਸੀ, ਆਪਣਾ ਦੁੱਖ ਹੌਲਾ ਕਰਨ ਅਤੇ ਉਸ ਦਾ ਦੁੱਖ ਭਾਰਾ ਕਰਨ ਵਾਸਤੇ । ਖੁਸ਼ੀ ਮਨੁੱਖ ਨੂੰ ਜਿਰਾ ਤੇ ਯਾਰੀਆਂ ਪਾਉਣ ਦਾ ਮੌਕਾ ਦੇਂਦੀ ਹੈ ਅਤੇ ਗਮ ਪਰੀਤ ਨੂੰ ਨਿਭਾਉਣ ਲਈ ਵਫਾ ਦੇਂਦਾ ਹੈ । ਦਿਆਲਾ ਆਪਣੇ ਸਿਕਰੀ ਆਏ ਜਖਮ ਨੂੰ ਰੂਪ ਦੇ ਸੱਜਰੇ ਫੱਟ ਨਾਲ ਜੋੜ ਕੇ ਪੀੜ ਸਾਂਝੀ ਕਰਨਾ ਚਾਹੁੰਦਾ ਸੀ । ਦੋ ਪੀੜਾਂ ਮਿਲ ਕੇ ਵੈਰਾਗ ਨੂੰ ਜਨਮ ਦੇਂਦੀਆਂ ਹਨ ਅਤੇ ਹੌਲਾ ਦਿਲ ਹੋ ਕੇ ਅਮਾ ਦੀ ਵਿਸ਼ਾਲਤਾ ਵਿੱਚ ਮੁੜ ਆਪਣੀ ਮੰਜਲ ਦੀ ਤਲਾਸ਼ ਦਾ ਯਤਨ ਸ਼ੁਰੂ ਕਰ ਦੇਂਦਾ ਹੈ । ਦਿਆਲਾ ਅੱਜ ਰੂਪ ਨੂੰ ਦੱਸ ਦੇਣਾ ਚਾਹੁੰਦਾ ਸੀ ਕਿ ਉਸਦੀ ਚੰਨੋ ਵੀ ਮੰਗ ਦਿੱਤੀ । ਮੇਰੀ ਕਿਸਮਤ ਧੁਰੋਂ ਖੋਟੀ ਸੀ, ਭਲਾ ਪਿੰਡ ਦੇ ਮੁੰਡੇ ਨੂੰ ਕੋਈ ਕੁੜੀ ਕਦੋਂ ਵਿਆਹੁੰਦਾ ਏ, ਪਰ ਰੂਪ ਨਾਲ ਸਾਰੀ ਗਿਣ ਮਿਥ ਕੇ ਉਸਦੇ ਨੂਠੇ ਡਾਂਗ ਵੱਜੀ ਸੀ ।

ਰੂਪ ਤੇ ਚੰਨੋ ਦੀ ਜੋੜੀ ਬਣ ਜਾਣ ਨਾਲ ਉਸਦੇ ਆਪਣੇ ਜਖਮ ਤੇ ਅੰਗੂਰ ਆ ਜਾਣਾ ਸੀ । ਉਨਾਂ ਦੇ ਜੀਵਨ ਆਨੰਦ ਵਿੱਚੋਂ ਉਸਨੂੰ ਵੀ ਖੁਸ਼ੀ ਉਧਾਰ ਮਿਲਣੀ ਸੀ, ਜਿਸ ਦੀ ਸੰਭਾਵਨਾ ਖਤਮ ਹੋ ਗਈ । ਉਸਦੇ ਦੁਆਲੇ ਵਾ ਵਰੋਲੇ ਘੁੰਮ ਰਹੇ ਸਨ, ਜਿੰਨਾ ਵਿੱਚ ਧੂੜ, ਅੱਕਾਂ ਦੇ ਖੁਸ਼ਕ ਪੱਤੇ ਤੇ ਸੁੱਕੀ ਕੰਡਿਆਲੀ ਉੱਡ ਰਹੇ ਸਨ । ਕਦੇ ਕੰਡਿਆਲੀ ਉਸਦੇ ਚਾਦਰੇ ਵਿੱਚ ਆ ਅੜਦੀ, ਜਿਸ ਨਾਲ ਕਈ ਥਾਵਾਂ ਤੋਂ ਲੱਤਾ ਝਰੀਟੀਆਂ ਗਈਆਂ । ਉਸਦੇ ਦਿਲ ਦਿਮਾਗ ਵਿੱਚ ਵੀ ਵਰੋਲੇ ਉੱਠ ਰਹੇ ਸਨ, ਗੁੱਸੇ ਤੇ ਨਫਰਤ ਭਰੇ । ਉਹ ਬੇਮੰਜਲ ਰਾਹੀ ਵਾਂਗ ਭੌਂਦਾ ਜਾ ਰਿਹਾ ਸੀ ।

ਜਦੋਂ ਦਿਆਲਾ ਰੂਪ ਨੂੰ ਮਿਲਿਆ, ਇਉਂ ਪਰਤੀਤ ਹੁੰਦਾ ਸੀ, ਜਿਵੇਂ ਉਦਾਸੀ ਤੇ ਖੇੜੇ ਦੀ ਟੱਕਰ ਹੋ ਗਈ ਹੋਵੇ । ਦਿਆਲੇ ਦੇ ਬੁੱਲ ਮੀਟੇ ਹੋਏ ਸਨ, ਉਸਦੀਆਂ ਉਦਾਸ ਅੱਖਾਂ ਕਹਿ ਰਹੀਆਂ ਸਨ, ਕਿ ਤੂੰ ਵੀ ਪੱਟਿਆ ਗਿਆਂ, ਕਿਸੇ ਵੈਰੀ ਲਾਹੌਰ ਦਾ ਤਖਤ ਮੱਲ ਲਿਆ ਏ ।

"ਬਸ ਬਾਜੀ ਤਾਂ ਬੀਤਗੀ ।" ਦਿਆਲੇ ਨੇ ਮੰਜੇ ਤੇ ਬਹਿੰਦਿਆਂ ਜੁੱਤੀ ਨੂੰ ਉਲਟਿਆਂ ਕਰਕੇ ਝਾੜਿਆ

"ਹੈਂ ?" ਰੂਪ ਦੇ ਮੂੰਹੋਂ ਸੁਭਾਵਿਕ ਹੀ ਨਿਕਲ ਗਿਆ ।

"ਉਡਗੇ ਕਬੂਤਰ ਚੀਨੇ ।"

ਕੁਛ ਦੱਸੇਂ ਵੀ ?"

"ਚੰਨੋ ਮੰਗ ਦਿੱਤੀ ।"

"ਸੱਚੀਂ ।" ਜਿਵੇਂ ਦਿਆਲੇ ਨੇ ਝੂਠ ਆਖਿਆ ਸੀ, "ਕਿੱਥੇ ?" ਰੂਪ ਝੱਟ ਹੀ ਫਿਰ ਕਹਿ ਗਿਆ ।

"ਬੁੱਟਰ ।"

ਇਹ ਕੀ ਹੋਗਿਆ । ਰੂਪ ਸੋਚ ਰਿਹਾ ਸੀ । ਕਰਤਾਰਾ ਮੇਰੇ ਨਾਲ ਪੱਕੀ ਕਰਕੇ ਗਿਆ ਸੀ । ਓਦਣ ਥਾਣੇ ਵੀ ਮਿਲਣ ਆਇਆ ਸੀ । ਜੇ ਕੋਈ ਗੱਲ ਹੁੰਦੀ ਉਹ ਮੈਥੋਂ ਨਾ ਪੁੱਛਦਾ ? ਉਸਦਾ ਸਿਰ ਭੌਂ ਰਿਹਾ ਸੀ, ਜਿਵੇਂ ਹੋਣੀ ਦੇ ਥੱਪੜ ਨੇ ਉਸਦੇ ਹੋਸ਼ ਗੁੰਮ ਕਰ ਦਿੱਤੇ ਸਨ । ਉਸ ਅੱਧਾ ਹਉਂਕਾ ਅੰਦਰੋਂ ਪੀਂਦਿਆਂ ਪੁੱਛਿਆ :

"ਮੈਨੂੰ ਪੂਰੀ ਗੱਲ ਦੱਸ, ਕਿਵੇਂ ਹੋਈ ?"

"ਪੂਰੀ ਦਾ ਤਾਂ ਪਤਾ ਨੀ ਸ਼ਾਮੋ ਤੋਂ ਐਨੀ ਕੁ ਸੁਣੀ ਏਂ । ਜਿਸ ਦਿਨ ਕਰਤਾਰਾ ਥਾਣੇ ਤੇਰੀ ਮੁਲਾਕਾਤ ਕਰਕੇ ਗਿਆ ਏ, ਉਸ ਤੋਂ ਅਗਲੇ ਦਿਨ ਈ ਘਰੋਂ ਨਿਕਲ ਗਿਆ ਤੇ ਆਪਣੇ ਮਾਮੇ ਨੂੰ ਨਾਲ ਲੈ ਕੇ ਸਾਕ ਲੱਭਦਾ ਰਿਹਾ । ਜਿੰਨਾ ਚਿਰ ਸਾਕ ਕਿਤੇ ਹੋ ਨੀ ਗਿਆ, ਬਸ ਓਨਾ ਚਿਰ ਘਰੇ ਨੀ ਮੁੜਿਆ । ਕਣਸੋ ਮਿਲੀ ਸੀ, ਉਹਨੂੰ ਤੇਰੀ ਤੇ ਚੰਨੋ ਦੀ ਮੁੱਹਬਤ ਦਾ ਪਤਾ ਲੱਗ ਗਿਆ ਸੀ । ਏਨੀ ਗੱਲ ਤੋਂ ਹੀ ਗੁੱਸਾ ਖਾ ਕੇ ਘਰੋਂ ਨਿਕਲ ਗਿਆ ।

"ਹੂੰ" ਉਭਰਦੀ ਜਾ ਰਹੀ ਹਿੱਕ ਨੂੰ ਇੱਕ ਵਾਰ ਹੀ ਹਉਂਕੇ ਵਿੱਚ ਢਿੱਲਾ ਛੱਡਦਿਆਂ ਰੂਪ ਨੇ ਆਕਿਆ । ਰੂਪ ਕਿੰਨਾ ਚਿਰ ਕੁਝ ਸੋਚਦਾ ਰਿਹਾ, ਜਿਸ ਦੀ ਉਸਨੂੰ ਉੱਕੀ ਸਮਝ ਨਹੀਂ ਆ ਰਹੀ ਸੀ । ਫਿਰ ਉਹ ਗੁੱਸੇ ਵਿੱਚ ਕੰਬ ਰਿਹਾ ਸੀ । ਉਸਦਾ ਬਦਲਾ ਲਊ ਰੋਹ ਸਾਰੇ ਸਮਾਜ ਨੂੰ ਪਾੜ ਸੁੱਟਣਾ ਚਾਹੁੰਦਾ ਸੀ । ਫਿਰ ਉਹ ਸੋਚਣ ਲੱਗ ਪਿਆ, ਇਉਂ ਵੀ ਹੋ ਜਾਂਦਾ ਏ ? ਗੱਲ ਪੱਕੀ ਕਰਕੇ ਵੀ ਕੋਈ ਮੁਕਰ ਜਾਂਦਾ ? ਚੰਨੋ ਤੇਰੀ ਮੇਰੀ ਮੁਹੱਬਤ ਨੂੰ ਕਿਸਮਤ ਦੀ ਇੱਕ ਠੋਕਰ ਨੇ ਬਾਹਰ ਆ ਜਾਣ ਤੋਂ ਪਹਿਲਾਂ ਹੀ ਤੀਲਾਂ ਦੇ ਆਲਣੇ ਵਾਂਗ ਖੇਰੂੰ-ਖੇਰੂੰ ਕਰ ਦਿੱਤਾ । ਖੁਸਕ ਪੁਲਾੜ ਵਿੱਚ ਉਸਦਾ ਆਪਣਾ ਆਪ ਖੜਖੜਾਂਦੇ ਪੱਤਰ ਵਾਂਗ ਏਧਰ ਓਧਰ ਉੱਡਿਆ ਫਿਰਦਾ ਸੀ । ਜਗੀਰ ਉਨਾਂ ਕੋਲ ਬੋਤਲ ਲੈ ਕੇ ਆ ਗਿਆ ।

"ਅੱਜ ਪੀਣ ਦਾ ਦਿਨ ਏਂ ? ਰੂਪ ਆਪਣੇ ਸ਼ਬਦਾਂ ਵਿੱਚ ਰੋਂਦਾ ਜਾਪ ਰਿਹਾ ਸੀ ।

"ਕਿਉਂ ਸੁਖ ਏ ?"

"ਚੰਨੋ ਮੰਗ ਤੀ ।" ਦਿਆਲੇ ਨੇ ਜਗੀਰ ਨੂੰ ਦੱਸਿਆ ।

"ਮੰਗ ਤੀ ?" ਜਗੀਰ ਨੇ ਅਨਹੋਣੀ ਸਮਝ ਕੇ ਹੈਰਾਨੀ ਮਹਿਸੂਸ ਕੀਤੀ । ਕਰਤਾਰਾ ਤਾਂ ਓਦਣ ਆਖਦਾ ਸੀ ਕਿ ਭੂਆ ਦੋਂਹ-ਚੌਂਹ ਦਿਨਾ ਤੱਕ ਰੁਪਈਆ ਲੈ ਕੇ ਆਆਊਗੀ ।" ਜਗੀਰ ਗੁੱਸੇ ਨਾਲ ਭਖ ਰਿਹਾ ਸੀ ।

"ਚਲੋ ਜੋ ਕਿਸਮਤ, ਇਹ ਗੱਲ ਸਿਰੇ ਨਹੀਂ ਚੜਨੀ ਸੀ ।" ਰੂਪ ਨੇ ਜਿੰਦਗੀ ਦੀ ਹਾਰ ਵਿੱਚ ਨਿਢਾਲ ਹੁੰਦਿਆਂ ਆਖਿਆ ।

ਉਸਦੀ ਰੂਪ ਕਤਲ ਹੋ ਗਈ ਸੀ ਤੇ ਉਸਦਾ ਅੰਦਰ ਰਹ ਰਹਿ ਕੇ ਲਰਜਾ ਰਿਹਾ ਸੀ । ਜਗੀਰ ਨੇ ਹੌਂਸਲਾ ਦੇਂਦਿਆਂ ਕਿਹਾ :

"ਓ ਕੋਈ ਫਿਕਰ ਨਾ ਕਰ ਤੂੰ, ਸਾਕਾਂ ਦਾ ਘਾਟਾ ਨੀ, ਮੈਨੂੰ ਸਹੁਰੀਂ ਜਾ ਲੈਣ ਦੇ ।"

"ਸਾਕ ਤਾਂ ਹੋ ਜੂ ਪਰ ਉਹ ਗੱਲ; ਨੀ ਬਣਨੀ, ਭਾਂਵੇ ਮੁੜ ਕੇ ਜੰਮ ਪਈਏ ।" ਉਹ ਆਪਣੇ ਖਿਆਲਾਂ ਵਿੱਚ ਜਾ ਕੇ ਚੰਨੋ ਤੋਂ ਪੁੱਛਣ ਲੱਗਾ, ਹੁਣ ਦੱਸ ਕਿਵੇਂ ਬਣੇਂਗੀ ?"

"ਹੁਣ ਝੋਰਾ ਕੀਤਿਆਂ ਕੁਝ ਨੀ ਬਣਨਾ, ਫੜੋ ਪੀਵੋ ।"

ਉਨਾਂ ਪੀਣੀ ਸ਼ੁਰੂ ਕੀਤੀ । ਰੂਪ ਨੂੰ ਭੋਰਾ ਸਵਾਦ ਨਹੀਂ ਆ ਰਿਹਾ ਸੀ । ਉਹ ਮਾਰੀ ਦਾ ਅੱਕ ਚੱਬ ਰਿਹਾ ਸੀ । ਉਸ ਨਿਘਰਦੇ ਦਿਲ ਨਾਲ ਸੋਚਿਆ, ਕੀ ਹੋਣਾ ਸੀ, ਕੀ ਰੰਗ ਭਾਗ ਲੱਗਣੇ ਸੀ ਤੇ ਆਹ ਕੀ ਹੋ ਗਿਆ । ਪਰ ਜੇ ਚੰਨੋ ਜਿਗਰਾ ਕਰੇ, ਹੁਣ ਵੀ ਸਭ ਹੋ ਸਕਦਾ ਏ । ਵਿਆਹ ਨਹੀਂ, ਉਂਜ ਈ ਸਹੀ । ਉਸ ਪੈੱਗ ਪੀਂਦਿਆਂ ਦਿਆਲੇ ਨੂੰ ਥੋੜੇ ਜੋਸ਼ ਨਾਲ ਕਿਹਾ :

"ਹੱਛਾ ਦੋਸਤਾ, ਇੱਕ ਵਾਰਾਂ ਮਾਰਾਂਗੇ ਜੋਰ ਬੰਨ ਕੇ, ਅੱਗੇ ਡੋਰਾਂ ਮਾਲਕ ਹੱਥ ।"

"ਉਂਜ ਈ ।"

"ਹਾਂ ਜੇ ਚੰਨੋ ਮੰਨ ਗਈ ।"

"ਕੋਈ ਵੱਡੀ ਗੱਲ ਨਹੀਂ, ਜੇ ਆਪਣੀ ਜਿੱਦ ਤੇ ਅੜ ਕੇ ਗੱਲ ਪੁਗਾਅ ਜਾਵੇ ।"

"ਤੀਂਵੀ ਦਾ ਐਨਾ ਜੇਰਾ ਕਿੱਥੇ, ਉਹ ਕਿਤੇ ਸਾਹਿਬਾਂ ਏ ।" ਜਗੀਰ ਨੇ ਬੋਤਲ ਦਾ ਮੂੰਹ ਕਾਕ ਨਾਲ ਬੰਦ ਕਰਦਿਆਂ ਆਖਿਆ, ਪਰ ਕੀ ਕਹਿ ਸਕਦੇ ਹਾਂ ਜੇ ਚਿੱਤ ਫੁਸਕ ਆਵੇ । ਮਰ ਜਾਣੀ ਈ ਬਹੁਤ ਕਰਦੀ ਸੀ ਪਰ ਕਰਮਾਂ ਨੇ ਡਾਹ ਨਾ ਦਿੱਤੀ ।

"ਦੇਖੀ ਜਾਊਗੀ, ਜਿਵੇਂ ਹੋਊਗੀ ਹੁਣ ਵੱਜਾਂਗੇ ਸਿੱਧੇ ਈ । ਤੂੰ ਦਿਆਲਿਆ ਸ਼ਾਮੋ ਰਾਹੀਂ ਸਨੇਹਾ ਘੱਲੀਂ ਚੰਨੋ ਨੂੰ । ਮੈਂ ਭਲਕੇ ਫਰਮਾਹਾਂ ਵਾਲੇ ਖੂਹ ਤੇ ਆਊਗਾ । ਜਿੱਥੇ ਆਪਾਂ ਪਹਿਲੀ ਵਾਰ ਮਿਲੇ ਸੀ । ਆਖੀਂ ਉਹ ਬਾਹਰ ਦੇ ਪੱਜ ਕੱਲੀ ਆਵੇ ।" ਰੂਪ ਨੂੰ ਹੁਣ ਨਸ਼ਾ ਤੇਜ ਹੋ ਚੱਲਿਆ ਸੀ ।

ਆਪਣੀ ਪਿਆਰ ਆਸ਼ਾ ਨੂੰ ਜਿੱਤਣ ਲਈ ਜੇ ਮਾਹੌਲ ਮਨੁੱਖ ਦਾ ਪੂਰਨ ਸਾਥ ਨਾ ਦੇਵੇ, ਤਦ ਉਸਦੇ ਅੰਦਰਲੇ ਭਾਵ ਬਗਾਵਤ ਵਿੱਚ ਬਦਲ ਜਾਂਦੇ ਹਨ । ਇਹ ਪਰਤੀਕਰਮ ਕੁਦਰਤੀ ਹੁੰਦੇ ਹਨ । ਪਰ ਸਮਾਜ ਸਵਾਮੀ ਅਜਿਹੇ ਪਰਤੀਕਰਮ ਕਾਰਜਾਂ ਨੂੰ ਬਦਮਾਸ਼ੀ ਕਹਿ ਕੇ ਪੁਕਾਰਦੇ ਹਨ । ਜਿੰਦਗੀ ਦੀ ਭਾਲ ਵਿੱਚ ਕਲਪਨਾਵਾਂ ਅਤੇ ਉਹਨਾਂ ਦੇ ਕਰਮ ਸਦਾ ਅੱਗੇ ਤੋਂ ਅਗੇਰੇ ਵੱਲ ਵਧਦੇ ਹਨ । ਪਾਣੀ ਨੂੰ ਨੀਂਵੇ ਪਾਸੇ ਵੱਲ ਵਬਹਿਣਾ ਕੋਈ ਨਹੀਂ ਸਿਖਾਉਂਦਾ । ਫਿਤਰਤ ਆਪ ਜਿੰਦਗੀ ਦੀ ਗੁਰੂ ਹੈ । ਉਸਦੇ ਸੁਭਾਅ ਅਤੇ ਅਮਲ ਵਿੱਚ ਕਿਸੇ ਤਰਾਂ ਦੀ ਅਦਲਾ ਬਦਲੀ ਦੀ ਸੰਭਾਵਨਾ ਨਹੀਂ ਰੂਪ ਦੀਆਂ ਪਿਆਰ ਕਾਮਨਾਵਾਂ ਦੀ ਸਮਾਜ ਨਾਲ ਸਿੱਧੀ ਟੱਕਰ ਹੋ ਗਈ । ਆਪਣੀ ਪਰਾਪਤੀ ਲਈ ਉਹ ਵਿਰਲਾਂ ਲੱਭਣੀਆਂ ਸ਼ੁਰੂ ਕਰ ਦਿੱਤੀਆਂ, ਜਿੰਨਾਂ ਵਿਚ ਦੀ ਸਰੀਕਿਆਂ ਭਟਕਦੀਆਂ ਪਿਆਰ ਰੁਚੀਆਂ ਜਿੰਦਗੀ ਨਾਲ ਹੇਲ ਮੇਲ ਹੋ ਕੇ ਤਰਿਪਤ ਹੋ ਸਕਦੀਆਂ ।

ਉਨਾਂ ਦੇ ਪੀਂਦਿਆਂ ਉਤੇ ਈ ਅਰਜਨ ਆ ਗਿਆ । ਉਹ ਪਹਿਲੋਂ ਹੀ ਸ਼ਰਾਬੀ ਸੀ ਅਤੇ ਅੱਧੀ ਬੋਤਲ ਉਹਦੇ ਚਾਦਰੇ ਦੇ ਡੱਬ ਚ ਟੰਗੀ ਸੀ ।

"ਤੁਸੀਂ ਚੋਰੀ ਪੀਂਦੇ ਓ ਚੋਰੀ ।" ਉਸ ਆਉਂਦਿਆਂ ਹੀ ਅੱਧੀ ਬੋਤਲ ਵਚਾਲੇ ਰੱਖ ਦਿੱਤੀ ।

"ਸਾਲਿਆ ਲੰਡੇ ਦਿਆ, ਪੀ ਕੇ ਤੂੰ ਖੈਰ ਜੋ ਕਰਦਾ ਏਂ ।" ਜਗੀਰ ਨੇ ਉਸਦੀ ਬੋਤਲ ਹਿਲਾ ਕੇ ਨਸ਼ਾ ਚੰਗਾ-ਮਾੜਾ ਪਰਖਦਿਆਂ ਉੱਤਰ ਦਿੱਤਾ ।

ਅਰਜਨ ਨੇ ਦਿਆਲੇ ਵੱਲ ਮੂੰਹ ਕਰਕੇ ਰੜਕ ਨਾਲ ਆਖਿਆ :

"ਸੁਣਿਆਂ ਏ ਬਾਈ ਤੇਰੀ ਹੀਰ ਖੇੜੇ ਵਿਆਹ ਕੇ ਲੈਗੇ ।"

"ਆਹੋ ਬਾਈ, ਦਿਆਲਾ ਝੇਪਰਦਾ ਥੋੜਾ ਮੁਸਕੁਰਾ ਪਿਆ ।

"ਲੈ ਹੁਣ ਮੂਲੀਆਂ ਤੇ ਡਾਂਗਾ ਨਾ ਖਾਂਈ, ਜੇ ਲਿਆਉਣੀ ਹੋਈ ਤਾਂ ਜੱਟ ਨੂੰ ਯਾਦ ਕਰੀਂ ।"

ਰੂਪ ਨੇ ਬਅੱਖ ਦੱਬ ਕੇ ਸਮਝਾ ਦਿੱਤਾ ਕਿ ਇਸ ਕੋਲ ਕਿਸੇ ਨੇ ਕੋਈ ਗੱਲ ਨਹੀਂ ਕਰਨੀ, ਨਿਰਾ ਭੜਥੂ ਏ । ਏਧਰ ਓਧਰ ਦੀਆਂ ਗੱਲਾਂ ਵਿੱਚ ਅਸਲੀਅਤ ਨੂੰ ਲੁਕਾ ਗਿਆ । ਰੋਟੀ ਖਾਂਦਿਆਂ ਸਾਰ ਉਨਾਂ ਨੂੰ ਨੀਂਦ ਆ ਗਈ, ਕੁਝ ਨਸ਼ੇ ਦਾ ਜੋਰ ਚੜ ਗਿਆ । ਉਹ ਸਾਰੇ ਦਲਾਨ ਵਿੱਚ ਸੌਂ ਗਏ, ਪਰ ਰੂਪ ਨੂੰ ਸ਼ਰਾਬੀ ਹੋਣ ਦੇ ਬਾਵਜੂਦ ਪਿਆਰ ਦੀ ਤੋੜ ਲੱਗੀ ਰਹੀ ।

ਓਸੇ ਸ਼ਾਮ ਰੂਪ ਨੇ ਦਿਆਲੇ ਨੂੰ ਕਪੂਰਿਆਂ ਨੂੰ ਤੋਰ ਦਿੱਤਾ । ਜਦ ਉਸ ਨੂੰ ਛੱਡ ਕੇ ਆ ਰਿਹਾ ਸੀ ਤਦ ਵੀ ਚੰਨੋ ਬਾਰੇ ਸੋਚ ਰਿਹਾ ਸੀ । ਚੰਨੋ ਜੇ ਨਾਲ ਤੁਰਨਾ ਮੰਨ ਗਈ, ਪੌ ਬਾਰਾਂ ਹੀ ਹੋ ਜਾਣਗੇ । ਇਸ ਕੰਮ ਦੇ ਸਿੱਟੇ ਭੈੜੇ ਵੀ ਨਿਕਲ ਸਕਦੇ ਹਨ, ਪਰ ਉਸਦੀ ਖਾਤਰ ਤਾਂ ਦੋਜਖ ਵੀ ਮਨਜ਼ੂਰ ਐ । ਪਰ ਯਾਰਾ ਇਹ ਭਾਨੀ ਕਿਸ ਮਾਰੀ ? ਕਰਤਾਰਾ ਥਾਣੇ ਜਿਉਣੇ ਦੀ ਗੱਲ ਰੜਕਾਉਂਦਾ ਸੀ, ਓਸੇ ਸਾਲੇ ਦੀ ਕਰਤੂਤ ਐ । ਹੋਰ ਲਗਦੇ ਬੂਟਿਆਂ ਦੀ ਜੜੀਂ ਤੇਲ ਕੌਣ ਪਾਉਂਦਾ ਏ । ਲੈ ਇਹਦੀਆਂ ਬਾਹਾਂ ਬੰਗਣੇ ਪਾਉਂਦੇ ਹਾਂ ।

ਪਿੰਡ ਵੜਦਿਆਂ ਖਿਆਲਾਂ ਅਤੇ ਅਮਲਾਂ ਦੀ ਉਲਝੀ ਤਾਣੀ ਵਿੱਚ ਉਸਨੂੰ ਗਿਆਨੀ ਯਾਦ ਆ ਗਿਆ । ਕਿਉਂ ਨਾ ਸਿਆਣੇ ਮਿੱਤਰ ਦੀ ਸਲਾਹ ਲਈਏ, ਓਥੋਂ ਦੀ ਉਹ ਪਿੰਡ ਦੀ ਉਤਲੀ ਫਿਰਨੀ ਪੈ ਗਿਆ ਅਤੇ ਗਿਆਨੀ ਦੇ ਸਾਹਮਣੇ ਬਹਿ ਕੇ ਸਾਰਾ ਦੁੱਖ ਰੋਇਆ ।

"ਹੁਣ ਦੱਸੋ ਮੈਂ ਕੀ ਕਰਾਂ । ਮਰਨੋ ਮਰ ਹੂੰਗਾ ਪਰ ਉਹ ਦਿਲ ਚੋਂ ਨਹੀਂ ਨਿਕਲਣੀ । ਉਹ ਕਿਸੇ ਵੇਲੇ ਵੀ ਨਹੀਂ ਭੁੱਲਦੀ ।"

ਜੀਵਨ ਭੁੱਖੇ ਦਿਲ ਦੀਆਂ ਤਰਿਸ਼ਨਾਵਾਂ ਹੁਸਨ ਪਿਆਰ ਦੇ ਮੇਲ ਨੂੰ ਅਨੁਭਵ ਕਰਕੇ ਲਾਟੀਂ ਮੱਚ ਉੱਠਦੀਆਂ ਹਨ । ਇੱਕ ਵਿਛੋੜਾ ਦੂਜੇ ਲਈ ਸਦੀਵੀ ਦਰਦ ਜਖਮਬਣ ਜਾਂਦਾ ਹੈ । ਗਿਆਨੀ ਨੇ ਉਸਦੀ ਦਿਲ ਵੇਦਨਾ ਨੂੰ ਹਰ ਪਹਿਲੂ ਤੋਂ ਮਹਿਸੂਸ ਕਰਦਿਆਂ ਕਿਹਾ ।

"ਗੱਲ ਬੜੀ ਮਾੜੀ ਹੋਈ ਏ । ਚੰਗਾ ਹੁੰਦਾ ਜੇ ਜੁੱਗ ਬਣ ਜਾਂਦਾ . ਕਿਸੇ ਦਾ ਕੁਝ ਵੀ ਨਹੀਂ ਸੀ ਵਿਗੜਦਾ । ਪਰ ਚੁੱਕ ਕੇ ਲਿਆਉਣ ਵਾਲੀ ਗੱਲ ਸੋਚਣ ਸਮਝਣ ਵਾਲੀ ਏ । ਪਹਿਲੀ ਗੱਲ ਤਾਂ ਇਹ ਕਿ ਤੈਨੂੰ ਸਮਾਜ ਨੇ ਸਾਰੀ ਉਮਰ ਮਾਫ ਨਹੀਂ ਕਰਨਾ ਅਤੇ ਉਸਨੂੰ ਵੀ ਤੇਰੇ ਸ਼ਰੀਕੇ ਕਬੀਲੇ ਨੇ ਆਖਣਾ ਏ ਨੱਕ ਵੱਢੀ ਏ, ਉਧਲ ਕੇ ਆਈ ਏ, ਨੀ ਤੂੰ ਵੀ ਗੱਲ ਕਰਨ ਨੂੰ ਮਰਦੀ ਏਂ, ਸਿਹਰਿਆਂ ਨਾਲ ਵਿਆਹ ਕੇ ਲਿਆਂਦੀ ਏਂ ? ਇਸ ਲਈ ਧੱਕਾ ਕਰਨ ਦੀ ਥਾਂ ਇਕ ਵਾਰ ਉਸਦੇ ਭਾਈ ਨੂੰ ਦਲੀਲ ਨਾਲ ਜਿੱਤਣ ਦੀ ਕੋਸ਼ਿਸ਼ ਕਰਨੀ ਚਾਹੀਦੀ ਏ । ਸ਼ਾਇਦ ਮੰਨ ਜਾਵੇ ।

"ਉਹ ਕਿਹੜਾ ਪੜਿਆ ਲਿਖਿਆ ਏ, ਨਾਲੇ ਜੱਟ ਕਦੇ ਅੜੀ ਨਹੀਂ ਛੱਡਦਾ ।"

"ਸਾਡਾ ਸਮਾਜ ਵੀ ਫੁਕਣਾ ਅਜਿਹਾ ਹੈ, ਕਿ ਧੀ ਭੈਣ ਦੇ ਮਾਮਲੇ ਵਿੱਚ ਕਿਸੇ ਦਾ ਚੰਗਾ ਦਖਲ ਵੀ ਬਰਦਾਸ਼ਤ ਨਹੀਂ ਕਰਦਾ । ਖੈਰ ਤੂੰ ਅਜਿਹਾ ਅਵੈੜਾ ਕੰਮ ਹਾਲੇ ਨਾਂ ਕਰੀਂ । । ਮੈਂ ਆਪ ਕਰਤਾਰੇ ਨੂੰ ਮਿਲਾਂਗਾ ।

"ਤੁਸੀਂ ਗਿਆਨੀ ਜੀ, ਪਾਣੀ ਵਿੱਚ ਮਧਾਣੀ ਵਾਲੀ ਗੱਲ ਕਰਦੇ ਓ ।" ਕਈ ਵਾਰੀ ਮੂਰਖ ਦੀ ਵਾਹੀ ਡਾਂਗ ਕੰਮ ਕੱਢ ਜਾਂਦੀ ਹੈ । "ਗੱਲ ਤੇਰੀ ਠੀਕ ਐ, ਜਦੋਂ ਕੋਈ ਵੀ ਚਾਰਾ ਨਾ ਰਹੇ ਉਦੋਂ ਅੰਨਾਂ ਧੱਕਾ ਵਰਤਣਾ ਚਾਹੀਦਾ ਏ । ਕੀ ਕਹਿ ਸਕਦੇ ਹਾਂ ਕੰਮ ਬਣ ਜਾਵੇ ਤੇ ਵਿਗੜੇ ਵੀ ਨਾ । ਫਿਰ ਜਿੰਨਾ ਚਿਰ ਨਾਲ ਤੁਰਨ ਵਾਲੀ ਪੂਰੀ ਹਾਮੀ ਨਾ ਭਰੇ, ਓਨਾ ਚਿਰ ਇਹ ਖਿਆਲ ਦਿਲ ਤੋਂ ਵੀ ਨਹੀਂ ਲਿਆਉਣਾ ਚਾਹੀਦਾ ।

"ਉਸ ਦਾ ਤੁਸੀਂ ਫਿਕਰ ਨਾ ਕਰੋ, ਮੈਂ ਭਲਕੇ ਈ ਪਤਾ ਲੈ ਆਵਾਂਗਾ । ਨਾਲੇ ਜਿਉਣੇ ਦੇ ਅੱਜ ਹੱਡ ਤੱਤੇ ਜਰੂਰ ਕਰਨੇ ਆ ।"

"ਨਾ ਨਾ ਭੁੱਲ ਕੇ ਵੀ ਨਾ ਕੁਝ ਗੜਬੜ ਕਰਿਓ । ਜਿੰਨਾ ਚਿਰ ਗੱਲ ਦਾ ਇਕ ਸਿਰਾ ਨਾ ਹੋ ਜਾਵੇ, ਵਿਰੋਧੀ ਨੂੰ ਕਿਸੇ ਤਰਾਂ ਵੀ ਸ਼ਿਕਾਇਤ ਦਾ ਮੌਕਾ ਨਹੀਂ ਦੇਣਾ ਚਾਹੀਦਾ । ਗਿਆਨੀ ਨੇ ਰੂਪ ਨੂੰ ਸਊ ਬਣਨ ਲਈ ਹਰ ਤਰਾਂ ਵਿੱਦਤ ਕੀਤਾ ।

ਰੂਪ ਗਿਆਨੀ ਦੀ ਸਿਆਣਪ ਦਾ ਕਾਇਲ ਹੋ ਗਿਆ । ਪਰ ਉਸਦੇ ਅੰਦਰ ਰਲੀ-ਮਿਲੀ ਨਫਰਤ ਦਾ ਧੂੰਆਂ ਉੱਠ ਰਿਹਾ ਸੀ, ਜਿਹੜਾ ਉਸਦੇ ਗੋਰ ਨਿਛੋਹ ਸਿਉ ਵਰਗੇ ਰੰਗ ਨੂੰ ਹਰ ਪਲ ਕਾਲਾ ਕਰਦਾ ਜਾਰਿਹਾ ਸੀ । ਗੁੱਸੇ ਵਿੱਚ ਹਿੱਕ ਫੁਲਾਉਂਦਾ ਸਾਹ ਢਿੱਲਾ ਛੱਡ ਕੇ ਨਿੱਸਲ ਹੋ ਜਾਂਦਾ, ਜਿਵੇਂ ਉਹ ਆਪਣੀ ਹਾਰ ਗਈ ਬਾਜੀ ਨੂੰ ਦਿਲੋਂ ਮੰਨ ਚੁੱਕਾ ਸੀ । ਉਹ ਘਰ ਨੂੰ ਸੋਚਦਾ ਜਾ ਰਿਹਾ ਸੀ, ਕਿ ਇਸ ਫਾਡੀ ਸਮਾਜ ਵਿੱਚ ਮੁੰਡਾ ਚਾਹੇ ਇੱਕ ਛੱਡ ਕਈ ਮੰਗਣੇ ਕਰਵਾ ਲਏ, ਪਰ ਇੱਕ ਕੁੜੀ ਦਾ ਸਾਕ ਕਰ ਕੇ ਪਿੱਛੇ ਪਰਤਾਇਆ ਨਹੀਂ ਜਾ ਸਕਦਾ । ਹਾਂ, ਲਾਲਚ ਵਸ ਭਾਂਵੇ ਕੁਝ ਵੀ ਹੋ ਜਾਵੇ । ਪਰ ਕਰਤਾਰਾ ਵੈਲੀ ਹੈ ਤੇ ਇੱਕ ਵੈਲੀ ਭੈਣ ਦੇ ਪੈਸੇ ਲੈਣ ਨਾਲੋਂ ਡਾਕਾ ਮਾਰ ਲੈਣਾ ਚੰਗਾ ਸਮਝਦਾ ਹੈ ।

ਅੱਧਾ ਦਿਨ ਸੋਚ ਉਸਨੂੰ ਤੋੜਦੀ ਰਹੀ । ਵਧ ਰਹੀ ਰਾਯਤ ਡਾਇਣ ਨੂੰ ਔਖਿਆਂ ਸੁਖਾਲਿਆਂ ਬਿਤਾਣ ਲਈ ਹਾਲੇ ਉਹ ਵਿਹੜੇ ਵਿੱਚ ਉਹ ਮੰਜਾ ਡਾਹ ਹੀ ਰਿਹਾ ਸੀ ਕਿ ਮਰਾਸਣ ਦੀ ਕੰਧ ਤੋਂ ਬਚਨੋ ਨੇ ਸਿਰ ਉੱਚਾ ਕੀਤਾ । ਰੂਪ ਉਸ ਨੂੰ ਵੇਖ ਕੇ ਅਸਲੋਂ ਸੜ ਗਿਆ । ਉਸ ਦੇ ਚਾਅ ਅਸਲੋਂ ਮਰ ਗਏ । ਉਸਨੂੰ ਆਪ ਪਤਾ ਨਹੀਂ ਸੀ ਕਿ ਬਚਨੋ ਨਾਲ ਦਿਨੋਂ-ਦਿਨ ਨਫਰਤ ਕਿਉਂ ਹੁੰਦੀ ਜਾ ਰਹੀ ਹੈ ? ਅੰਦਰ ਤਕਲੀਫ ਅਨੁਭਵ ਕਰਨ ਉਪਰੰਤ ਉਸ ਬਚਨੋ ਨੂੰ ਕੰਧ ਤੋਂ ਉਤਾਰ ਲਿਆ ।

ਉਹ ਚੁਪਚਾਪ ਮੰਜੇ ਤੇ ਆ ਬੈਠਾ ਇਉਂ ਜਾਪਦਾ ਸੀ ਜਿਵੇਂ ਉਸਦਾ ਅੰਗ-ਅੰਗ ਟੁੱਟ ਚੁੱਕਾ ਹੇ ਜਾਂ ਉਸਦੀ ਰੂਪ ਹੀ ਗਵਾਚ ਗਈ ਹੇ । ਬਚਨੋ ਨੇ ਉਸਦੇ ਚਿਹਰੇ ਦੀ ਲੰਮੀ ਚੁੱਪ ਤੋਂ ਸਬ ਕੁਝ ਸਮਝ ਲਿਆ । ਉਹ ਉਸ ਤੋਂ ਛੇਤੀ ਸੁਣਨਾ ਚਾਹੁੰਦੀ ਸੀ ਕਿ ਕਪੂਰਿਆਂ ਤੋਂ ਸਾਕ ਵੱਲੋਂ ਜਵਾਬ

ਆਗਿਆ ।

"ਅੱਜ ਕੌਣ ਮੁੰਡਾ ਆਇਆ ਸੀ, ਇਹ ਅੱਗੇ ਵੀ ਇਕ ਵਾਰ ਆਇਆ ਸੀ ?"

ਰੂਪ ਨੇ ਕੋਈ ਜਵਾਬ ਨਾ ਦਿੱਤਾ, ਉਹ ਸਮਝਦਾ ਸੀ ਇਹ ਬਕਵਾਸ ਕਰ ਰਹੀ ਹੈ । "ਕੀ ਗੱਲ ਬੋਲਦਾ ਨੀ ?"

"ਹੂੰ, ਰੂਪ ਨੇ ਉਸ ਵੱਲ ਮਮੂਲੀ ਤੱਕਿਆ । ਉਹ ਸੋਚ ਰਿਹਾ ਸੀ, ਇਸਨੂੰ ਕੀ ਆਖਾਂ, ਮੈਂ ਪੱਟਿਆ ਗਿਆ ।

ਸਰਦਾਰ ਜੀ ਬੋਲਦਾ ਨਹੀਂ ।" ਬਚੋਨੇ ਨੇ ਉਸਨੂੰ ਮੋਢਿਆਂ ਤੋਂ ਫੜਕੇ ਹਲੂਣਿਆਂ ।

"ਮੇਰਾ ਕੁਝ ਚਿੱਤ ਰਾਜੀ ਨਹੀਂ ।"

"ਕਿਉਂ ਕੁਝ ਦੁਖਦਾ ਏ ।"

ਨਹੀਂ, ਬਸ ਐਵੇਂ ਈ ।"

"ਫੇਰ ਕਿਉਂ ਨਹੀਂ ਆਖਦਾ ਕਿ ਕਪੂਰਿਆਂ ਤੋਂ ਜਵਾਬ ਆਗਿਆ ।" ਬਚੋਨੇ ਨੇ ਉਸਦੇ ਬਰਾਬਰ ਬਹਿੰਦਿਆਂ ਕਿਹਾ, ਕੋਈ ਨਾ ਸਾਕ ਹੋਰ ਆ ਜਾਊਗਾ ।

ਤੈਨੂੰ ਕੀਹਨੇ ਦੱਸਿਆ ? ਰੂਪ ਦੀਆਂ ਅੱਖਾਂ ਵਿੱਚ ਨਫਰਤ ਗੁਸੈਲੀ ਹੋ ਕੇ ਚਮਕ ਰਹੀ ਸੀ ।

"ਕਿਸੇ ਨੇ ਦੱਸਿਆ ਹੋਵੇ, ਤੂੰ ਤਾਂ ਨਹੀਂ ਦੱਸਿਆ ਨਾ ।"

"ਇਹ ਕਿਹੜੀ ਗੱਲ ਏ ਜਿਹੜੀ ਮੈਂ ਤੈਨੂੰ ਤੇ ਲੋਕਾਂ ਨੂੰ ਦੱਸਦਾ ਫਿਰਾਂ ਕਿ ਮੇਰੇ ਨਾਲ ਜੱਗੋ ਤੇਹਰਵੀਂ ਹੋਈ ਏ ।

"ਨਹੀਂ ਤੂੰ ਚਿੱਤ ਦੀ ਗੱਲ ਅੱਗੇ ਕਿਹੜਾ ਦੱਸਦਾ ਹੁੰਨਾ ਏਂ ।

"ਚੰਗਾ ਨਹੀਂ ਦੱਸਣਾ ਤਾਂ ਨਾ ਸਹੀ, ਮੈਂ ਤੇਰੇ ਲੜਦਾ ਨਹੀਂ ।"

"ਪਰ ਮੈਂ ਤਾਂ ਲੜਨਾ ਏਂ ।" ਉਹ ਨਹੋਰਿਆਂ ਜਿਆਂ ਨਾਲ ਰੂਪ ਦੇ ਗਲ ਬਾਹਾਂ ਪਾ ਦਿੱਤੀਆਂ ।

"ਬਚੋਨੇ, ਰੂਪ ਨੇ ਇੱਕ ਵਾਰ ਹੀ ਬਾਹਾਂ ਤੋੜਦਿਆਂ ਆਖਿਆ, ਬਸ ਤੂੰ ਜਾਹ ਆਹੋ ।"

"ਗੁੱਸਾ ਜਿਉਣੇ ਦਾ ਕੱਢਦਾ ਹਮਾਤੜ ਤੇ ।" ਬਚੋਨੇ ਰੂਪ ਵੱਲੋਂ ਹਰ ਹਾਲਤ ਵਿੱਚ ਸੱਚੀ ਰਹਿਣਾ ਚਾਹੁੰਦੀ ਸੀ । ਇਸੇ ਲਈ ਉਸ ਜਿਉਣੇ ਦਾ ਨਾ ਲੇਕੇ ਰੂਪ ਦੇ ਗੁੱਸੇ ਦਾ ਸਾਰਾ ਮੁਹਾਰ ਉਸ ਵੱਲ ਕਰ ਦਿੱਤਾ ।

"ਹੋਰ ਵੀ ਜੋਰ ਲਾ ਲਏ, ਜਿਸ ਲਾਉਣਾ ਏ ।"

ਬਚੋਨੇ ਦਾ ਇਕ ਪਲ ਦਿਲ ਧੜਕਿਆ । ਚੋਰ ਨੂੰ ਸਦਾ ਆਪਣਾ ਪਾਲਾ ਮਾਰਦਾ ਹੈ । ਉਸ ਚੰਗੀ ਤਰਾਂ ਸਮਝ ਲਿਆ ਕਿ ਰੂਪ ਅੱਜ ਉਸ ਨਾਲ ਸਿੱਧੇ ਮੂੰਹ ਗੱਲ ਵੀ ਨਹੀਂ ਕਰਦਾ । ਉਸ ਰੂਪ ਨੂੰ ਪਰਚਾਉਣ ਦਾ ਆਖਰੀ ਯਤਨ ਕੀਤਾ, ਪਰ ਉਹ ਬਰਫ ਦੀ ਸਿੱਲ ਸੀ ।

ਸੁਣ ਵੇ ਮੁੰਡਿਆ ਕੈਂਠੇ ਵਾਲਿਆ,

ਕੈਂਠਾ ਰੋਗਣ ਕੀਤਾ,

ਤੇਰਿਆਂ ਬੋਲਾਂ ਨੇ, ਧੋ ਕੇ ਕਾਲਜਾ ਪੀਤਾ ।

ਭਾਗ-ਪੰਦਰਵਾਂ

ਪੈ ਗੇ ਮਾਮਲੇ ਭਾਰੀ, ਨਰਮ ਸਰੀਰਾਂ ਨੂੰ ।

ਰੂਪ ਜਗੀਰ ਨੂੰ ਘੋੜੀ ਸਮੇਤ ਸੈਦ ਕਬੀਰ ਅਟਕਣ ਲਈ ਕਹਿ ਗਿਆ ਅਤੇ ਆਪ ਖਾਕੀ ਚਾਦਰੇ ਦੀ ਬੁੱਕਲ ਮਾਰ ਫਰਮਾਹਾਂ ਵਾਲੇ ਖੂਹ ਅੱਲ ਨੂੰ ਤੁਰ ਪਿਆ । ਹਨੇਰਾ ਪਲੋ-ਪਲੀ ਵਧਦਾ ਜਾ ਰਿਹਾ ਸੀ । ਖੂਹ ਤੋਂ ਥੋੜਾ ਹਟਵਾਂ ਉਹ ਇੱਕ ਫਰਮਾਂਹ ਹੇਠ ਬੈਠ ਗਿਆ । ਦਰਖਤ ਹੇਠ ਹਨੇਰਾ ਹੋਰ ਸੰਘਣਾ ਹੋ ਗਿਆ ਸੀ ਅਤੇ ਖਾਕੀ ਚਾਦਰੇ ਦੀ ਬੁੱਕਲ ਵਿੱਚ ਉਹ ਨੇੜੇ ਖਲੋਤੇ ਆਦਮੀ ਨੂੰ ਵੀ ਨਹੀਂ ਦਿਸਦਾ ਸੀ ਫਰਮਾਂਹ ਦੇ ਵਾਲਾਂ ਵਰਗੇ ਪੱਤਿਆਂ ਵਿੱਚ ਦੀ ਸਕਰਦੀ ਹਵਾ ਸ਼ੂਕ ਰਹੀ ਸੀ । ਮੁੱਛਾਂ ਵਾਲੇ ਟਕੂਏ ਨੂੰ ਉਹ ਵਾਰ ਵਾਰ ਬੰਜਰ ਜਮੀਨ ਵਿੱਚ ਖੋਭ ਰਿਹਾ ਸੀ ਅਤੇ ਝੱਟ ਕੁ ਪਿੱਛੋਂ ਆਪਣੇ ਡੱਬ 'ਚ ਲੁਕੋਈ ਛੇ ਗੋਲੀ ਜਰਮਨੀ ਪਿਸਤਟਲ ਨੂੰ ਟੋਂਹਦਾ । ਉਸਦਾ ਹੌਂਸਲਾ ਕਹਿ ਰਿਹਾ ਸੀ, ਪਿਸਤੌਲ ਦੀ ਸਹਾਇਤਾ ਨਾਲ ਅੱਗੇ ਵਧਦੇ ਹਰ ਵਿਰੋਧੀ ਦੀ ਹਿੱਕ ਪਾੜ ਸੁੱਟਾਂਗਾ । ਹਥਿਆਰਾਂ ਨਾਲ ਸਨਧਬਦ ਜਵਾਨੀ ਕਿਸੇ ਵੀ ਖਤਰੇ ਦਾ ਮੁਕਾਬਲਾ ਕਰ ਸਕਦੀ ਹੈ । ਜਵਾਨੀ ਦੇ ਲਹੂ ਵਿੱਚ ਕੁਦਰਤੀ ਅਜਿਹਾ ਨਸ਼ਾ ਹੁੰਦਾ ਹੈ, ਜਿਹੜਾ ਸੋਚਣ ਲਈ ਘੱਟ ਅਤੇ ਟੱਕਰਣ ਲਈ ਵਧੇਰੇ ਉਤਸ਼ਾਹ ਦੇਂਦਾ ਹੈ ।

ਉਹ ਸੋਚ ਰਿਹਾ ਸੀ, ਜੇ ਚੰਨੋ ਜਾਣਾ ਮੰਨ ਜਾਵੇ, ਅੱਜ ਨਾਲੋਂ ਹੋਰ ਕਿਹੜਾ ਮੌਕਾ ਹੋ ਸਕਦਾ ਹੈ । ਹਨੇਰੀਆਂ ਰਾਤਾਂ, ਘੋੜੀ ਅਤੇ ਹਥਿਆਰ ਨਿੱਤ ਨਿੱਤ ਨਹੀਂ ਜੁੜ ਸਕਦੇ । ਅੱਜ ਤਾਂ ਜੇ ਸਾਰਾ ਪਿੰਡ ਵੀ ਉੱਠ ਖਲੋਵੇ ਮਾਰ ਮਾਰ ਗੋਲੀਆਂ ਸਭ ਦੇ ਮੂੰਹ ਭੁਆ ਦਿਆਂਗਾ । ਬਹੁਤੀਆਂ ਸੋਚਾਂ ਵੀ ਕਈ ਵਾਰ ਕੰਮ ਸਿਰੇ ਨਹੀਂ ਲੱਗਣ ਦੇਂਦੀਆਂ । ਉਦੋਂ ਹੀ ਕਿਸੇ ਹਲਟ ਦੀ ਗਾਂਧੀ ਉੱਤੇ ਠੱਕ ਸੋਟੀ ਆ ਮਾਰੀ ਅਤੇ ਰੂਪ ਸੋਟੀ ਦੀ ਅਵਾਜ ਵਿੱਚ ਤਰਭਕਿਆ । ਉਸਨੇ ਝੱਟ ਹੀ ਆਪਣਾ ਪਿਸਤੌਲ ਡੱਬ ਚੋਂ ਕੱਢ ਕੇ ਹੱਥ ਵਿੱਚ ਲੈ ਲਿਆ ਅਤੇ ਤੇਜ ਨਜਰਾਂ ਸੁੱਟ ਕੇ ਆਦਮੀ ਨੂੰ ਪਛਾਨਣ ਦਾ ਯਤਨ ਕੀਤਾ । ਓਪਰੇ ਆਦਮੀ ਦੇ ਖਿੱਚਵਾਂ ਜਿਹਾ ਖਾਓਂਘੂਰਾ ਮਾਰਿਆ । ਰੂਪ ਝੱਟ ਹੀ ਪਛਾਣ ਗਿਆ, ਇਹ ਤਾਂ ਦਿਆਲਾ ਹੈ । ਉਸ ਵੀ ਮੋੜਵਾਂ ਖੰਘੂਰਾ ਮਾਰਿਆ ਤੇ ਪਸਤੌਲ ਦੀ ਨਾਲੀ ਧਰਤੀ ਵੱਲ ਨੀਂਵੀ ਕਰ ਲਈ ।

"ਕਿਹੜਾ ਏ ?" ਦਿਆਲੇ ਨੇ ਬਹੁਤ ਹੌਲੀ ਜਿਹੀ ਪੁੱਛਿਆ, ਜਿਸਨੂੰ ਖੇਤ ਕੁ ਦੀ ਵਿੱਥ ਤੋਂ ਰੂਪ ਨੇ ਮਸਾਂ ਹੀ ਸੁਣਿਆ ਸੀ । "ਆਪਣੇ ਹੀ ਐ ਬਾਈ ।" ਰੂਪ ਨੇ ਉਸ ਤੋਂ ਵੀ ਹੌਲੀ ਉੱਤਰ ਦਿੱਤਾ ।

ਨੇੜੇ ਆਏ ਦਿਆਲੇ ਨੇ ਰੂਪ ਨਾਲ ਖੁਸਰ-ਮੁਸਰ ਸ਼ੁਰੂ ਕਰ ਦਿੱਤੀ ।

"ਕਦੋਂ ਕੁ ਦਾ ਆਇਆ ਏਂ? "

"ਬਸ ਹੁਣਏ ਆਇਆਂ, ਤੂੰ ਸੁਣਾ ਸੁਨੇਹਾ ਪੁਚਾ ਦਿੱਤਾ ਸੀ ?"

"ਹਾਂ, ਆਵੇਗੀ ਜਰੂਰ, ਪਰ ਇਹ ਨੀ ਪਤਾ ਕਦੋਂ ਦਾਅ ਲੱਗੇ ।"

ਰੂਪ ਨੂੰ ਇਸ ਉੱਤਰ ਨਾਲ ਕੁਝ ਮਿਲ ਗਿਆ । ਉਸਦੇ ਅਹਿਸਾਸ ਵਿੱਚੋਂ ਮੋਈਆਂ ਮੁਸਕਾਨਾਂ ਜਾਗ ਪਈਆਂ । ਖੈਰ ਉਹ ਆਵੇਗੀ ਤਾਂ ਸਹੀ, ਉਹਦੇ ਲਈ ਤਾਂ ਮੈਂ ਸਾਲਾਂ ਬੱਧੀ ਉਡੀਕ ਕਰ ਸਕਦਾ ਹਾਂ । ਮਨੁੱਖ ਜਦ ਆਪਣੇ ਆਦਰਸ਼ ਵਲ ਰੁੜਦਾ ਹੈ ਪਰਾਪਤੀ ਦੇ ਆਨੰਦ ਵਿੱਚ ਮਸਤ ਤੋਂ ਖੀਵਾ ਤੇ ਖੀਵੇ ਤੋਂ ਵਿਸਮਾਦ ਹੁੰਦਾ ਜਾਂਦਾ ਹੈ । ਪਰ ਜਦ ਸਾਹਮਣੇ ਮੰਜਲ ਨਾ ਦਿਸੇ ਤਾਂ ਚਿੱਟੀ ਦੁਪਹਿਰ ਘੋਰ ਮੱਸਿਆ ਅਤੇ ਭਰਪੂਰ ਜਵਾਨੀ ਇੱਕ ਜਿਉਂਦੀ ਲਾਸ਼ ਬਣ ਜਾਂਦੀ ਹੈ ।

"ਮੇਰੀ ਕੋਈ ਲੋੜ ਐ ? ਦਿਆਲੇ ਨੇ ਸੋਟੀ ਦੇ ਸਿਰੇ ਤੇ ਭਾਲੇ ਦੇ ਪੇਚ ਕਸਦਿਆਂ ਆਖਿਆ ।

"ਨਹੀਂ, ਜਗੀਰ ਘੋੜੀ ਲਈ ਪਿੱਛੇ ਖਲੋਤਾ ਏ ।" ਮੈਂ ਜਾਣ ਕੇ ਉਹਨੂੰ ਸੈਦ ਕਬੀਰੋਂ ਛੱਡ ਆਇਆ ਹਾਂ ।

"ਮੈ ਬਾਈ ਹਰ ਤਰਾਂ ਤਿਆਰ ਹਾਂ, ਜਿਵੇਂ ਸਲਾਹ ਏ ਵਰਤ ਲੈ, ਕਿਸੇ ਤਰਾਂ ਦਾ ਅੜਿੱਕਾ ਨੀ ਸਮਝਣਾ । ਦਿਆਲੇ ਨੇ ਪੂਰੇ ਦਿਲ ਨਾਲ ਯਾਰੀ ਦੀ ਵਫਾ ਨਿਭਾਉਣ ਲਈ ਆਪਣਾ ਆਪ ਪੇਸ਼ ਕੀਤਾ ।

"ਯਾਰ ਹੋਵੇ ਤਾਂ ਤੇਰੇ ਵਰਗਾ ਹੋਵੇ । ਭਰਾ ਤੇਰੀ ਏਨੀ ਮਿਹਰਬਾਨੀ ਬੜੀ ਏ ।" ਰੂਪ ਨੇ ਦਿਆਲੇ ਤੇ ਪਰਸੰਨ ਹੁੰਦਿਆਂ ਕਿਹਾ, " ਪਰ ਬਾਈ ਹਾਲੇ ਤਾਂ ਇਹ ਨਹੀਂ ਪਤਾ ਚੰਨੋ ਮੰਨੇਗੀ ਜਾਂ ਨਹੀਂ ।ਜੋਰਾ-ਜਬਰੀ ਮੈਂ ਵੀ ਨੀ ਲਜਾਣੀ । ਹੱਛਾ, ਦੇਖੋ ਰੱਬ ਕਿਹੜੀਆਂ ਗੱਲਾਂ ਚ ਰਾਜੀ ਐ । ਅਖੀਰ ਤੇ ਰੂਪ ਨੇ ਹਉਕਾ ਲਿਆ ।

ਦੋਵੇਂ ਥੋੜਾ ਚਿਰ ਚੁੱਪ ਹੋ ਗਏ । ਦੂਰ ਗਿੱਦੜ ਹੂਕ ਰਹੇ ਸਨ । ਬਿੰਡਿਆਂ ਅਤੇ ਟਿੱਡਿਆਂ ਦੀ ਟੀਂ ਟੀਂ ਦੀ ਲਗਾਤਾਰ ਅਵਾਜ ਹਨੇਰੇ ਨੂੰ ਸੌਂ ਜਾਣ ਲਈ ਲੋਰੀਆਂ ਦੇ ਰਹੀ ਸੀ । ਰੂਪ ਮੁੜ ਮੁੜ ਖੂਹੀ ਦੀ ਪਹੀ ਵੱਲ ਤੱਕਦਾ ਸੀ । ਸਾਰੇ ਇੱਕੋ ਹਨੇਰਾ ਰੱਬ ਦੀ ਕਾਲੀ ਕੰਬਲੀ ਬਣਿਆ ਹੋਇਆ ਸੀ । ਰੂਪ ਸੋਚ ਰਿਹਾ ਸੀ ਜੇ ਚੰਨੋ ਜਾਣਾ ਮੰਨ ਗਈ ਤਾਂ ਮੇਰਾ ਸਭ ਵਿਗੜਿਆ ਠੀਕ ਹੋ ਜਾਵੇਗਾ । ਫਿਰ ਉਸਦੇ ਅਨੁਭਵ ਵਿੱਚ ਚੰਨੋ ਉਸਦੀ ਪਤਨੀ ਬਣਕੇ ਘਰ ਨੂੰ ਝਾੜ ਸਵਾਰ ਰਹੀ ਸੀ । ਛੜਿਆਂ ਦਾ ਤਬੇਲਾ ਇੱਕ ਚੰਗਾ ਭਲਾ ਕਬੀਲਦਾਰ ਬਣ ਗਿਆ ਏ । ਉਸਦੀ ਚੰਨੀ ਨੂੰ ਆਂਢਣਾ ਗਵਾਂਢਣਾਂ ਵੇਖਣ ਆਉਂਦੀਆਂ ਹਨ, ਜਿਸ ਵਿੱਚ ਇਕ ਬਚਨੋ ਵੀ ਐ । ਬਚਨੋ ਦਾ ਖਿਆਲ ਆਉਂਦਿਆਂ ਹੀ ਉਹ ਨਫਰਤ ਵਿੱਚ ਇੱਕ ਧੁੜਧੜੀ ਲੈ ਕੇ ਉਭਰਿਆ । ਖੋਤੜੀ, ਮੀਸਣੀ................।' ਐਵੇਂ ਹੀ ਉਸਨੂੰ ਉਹ ਕਈ ਗਾਲਾਂ ਕੱਢ ਗਿਆ ।

ਚੰਨੋ ਦੇ ਪਿਆਰ ਨੇ ਰੂਪ ਵਿੱਚ ਜਿੰਦਗੀ ਦੀ ਕੀਮਤ ਦਾ ਅਹਿਸਾਸ ਕਈ ਗੁਣਾ ਵਧਾ ਦਿੱਤਾ ਸੀ । ਵਾਸਤਵ ਵਿੱਚ ਜਿੰਦਗੀ ਮੁਕੰਮਲ ਹੁੰਦੀ ਹੀਪਿਆਰ ਵਿੱਚ ਆ ਕੇ ਹੈ ।ਬਚਨੋ ਉਸ ਨੂੰ ਲ(ਖ ਚਾਹੁੰਦੀ ਸੀ ਪਰ ਕੋਈ ਖੁਦਗਰਜ ਕਾਮਨਾ ਦਿਲ ਦਾ ਤਖਤ ਨਹੀਂ ਮੱਲ ਸਕਦੀ । ਚੰਨੋ ਦਾ ਸਾਕ ਟੁੱਟ ਜਾਣ ਨਾਲ ਰੂਪ ਦੇ ਦਿਲ ਅੰਦਰ ਉਸਨੂੰ ਪਾਉਣ ਦੀ ਖਿੱਚ ਹੋਰ ਵਧ ਗਈ ਸੀ । ਉਸਨੂੰ ਕੋਈ ਪਤਾ ਨਹੀਂ ਸੀ ਕਿ ਚੰਨੋ ਦਾ ਸਾਕ ਤੋੜਨ ਵਿੱਚ ਬਚਨੋ ਦਾ ਹੱਥ ਹੈ, ਪਰ ਫਿਤਰਤ ਨੇ ਉਸਦੀਆਂ ਅੱਖਾਂ ਅੱਗੋਂ ਪਿਆਰ ਭੁਲੇਖਿਆਂ ਦੇ ਪਰਦਿਆਂ ਨੂੰ ਚੀਰ ਸੁੱਟਿਆ । ਇਹ ਵੀ ਕਿਸ ਤਰਾਂ ਹੋ ਸਕਦੀ ਸੀ ਕਿ ਉਹ ਪਰਤੱਖ ਸਛਾਈ ਸਾਹਮਣੇ ਵਫਾ ਦੇ ਜਫਾ ਦੀਆਂ ਸ਼ਕਲਾਂ ਨਾ ਪਛਾਣ ਸਕਦਾ, ਸਿਦਕ ਤੇ ਛਲ ਦੇ ਵਤੀਰੇ ਨੂੰ ਨਾ ਸਮਝ ਸਕਦਾ । ਉਸਦੇ ਦਿਲ ਸਾਗਰ ਵਿੱਚ ਨਿਸ਼ਕਾਮ ਅਤੇ ਸਾਕਾਮ ਪਿਆਰ ਦੀਆਂ ਲਹਿਰਾਂ ਦਾ ਟਾਕਰਾ ਹੋਇਆ ਅਤੇ ਸੱਚੇ ਪਿਆਰ ਨੇ ਕੁਦਰਤੀ ਜਿੰਦਗੀ ਨੂੰ ਜਿੱਤ ਲਿਆ ।

ਰੂਪ ਦਾ ਮਨ ਸੋਚਾਂ ਵਿੱਚ ਭਟਕਾਰੀਆਂ ਮਾਰ ਰਿਹਾ ਸੀ । ਉਹ ਬਹੁਤ ਦੂਰ ਅਰਸ਼ਾਂ ਵਿੱਚ ਆਪਣੀ ਕਬੂਤਰੀ ਨਾਲ ਉੱਡ ਜਾਨਾ ਚਾਹੁੰਦਾ ਸੀ । ਪਰ ਉਹਨਾਂ ਦੇ ਪੈਰਾਂ ਨੂੰ ਭਾਗਾਂ ਦੀ ਡੋਰ ਨੇ ਕੱਸ ਕੇ ਬੰਨਿਆਂ ਹੋਇਆ ਸੀ । ਜਿਹੜੀ ਬਾਗੀ ਹੋਏ ਬਿਨਾ ਆਪਣੇ ਆਪ ਨਹੀਂ ਕੱਟੀ ਜਾ ਸਕਦੀ ਸੀ । ਉਸ ਨੇ ਸਮਾ ਬਿਤਾਉਣ ਲਈ ਦਿਆਲੇ ਨਾਲ ਮੁੜ ਗੱਲਾਂ ਛੋਹ ਦਿੱਤੀਆਂ :

"ਤੇਰੀ ਪੱਠੀ ਦੇ ਕੀ ਹਾਲੇ ਆ, ਦਿਆਲਿਆ ?

"ਹਾਲ ਬਾਈ ਕਾਹਦੇ ਐ, ਬੌਂਕੇ ਦਿਹਾੜਦੇ ਆ ਕਾਲੀਆਂ ਰਾਤਾਂ ।"

"ਫੇਰ ਵੀ ਹੁਣ ਕਦੇ ਮਿਲੇ ਨੀ ।"

"ਮਿਲਣ ਨੂੰ ਤਾਂ ਮਿਲ ਪੈਂਦੇ ਆਂ, ਪਰ ਸਾਲਾ ਝੋਰਾ ਨਹੀਂ ਜਾਂਦਾ, ਬਾਈ ਮਿਲਾਂਗੇ ਹੁਣ ਕਿੰਨਾ ਕੁ ਚਿਰ । ਇੱਕ ਵਾਰ ਆਖਿਆ ਸੀ ਚੱਲ ਕਲਕੱਤੇ ਚਾਚੇ ਕੋਲ ਉਠ ਚਲਦੇ ਆਂ, ਮੰਨਦੀ ਵੀ ਨਹੀਂ ਨਾ । ਊਂ ਆਖਦੀ ਏ ਕੁਝ ਖਾ ਕੇ 'ਕੱਠੇ ਮਰ ਜਾਂਦੇ ਆਂ ।

ਮਰਨ ਨੂੰ ਤਿਆਰ ਐ, ਤੁਰਨ ਨੂੰ ਨਾਂਹ ਨੁੱਕਰ ਕਿਉਂ ਕਰਦੀ ਏ?" ਰੂਪ ਨੂੰ ਪਤਾ ਨਹੀਂ ਸੀ ਜਿਹੜਾ ਸਮਾਜ ਜਿੰਦਗੀ ਦੀਆਂ ਕੁਦਰਤੀ ਰੁਚੀਆਂ ਨੂੰ ਦਿਹਾੜੀ ਵਿੱਚ ਕਈ ਵਾਰ ਕਤਲ ਕਰਦਾ ਏ, ਉਸ ਵਿੱਚ ਜਿਉਣ ਨਾਲੋਂ ਮਰਨ ਕਿੰਨਾ ਸੁਖਾਲਾ ਹੈ ।

"ਪਤਾ ਨੀ ਕੀ ਸੱਪ ਲੜਦਾ ਏ, । ਅਸਲ ਬਾਈ ਤੀਂਵੀ ਜਿੰਨੀ ਵੇਖਣੀ ਚਾਖਣੀ ਚੰਗੀ ਦੀਂਹਦੀ ਐ, ਦਿਲ ਜੇਰੇ ਵੱਲੋਂ ਸੁੱਖ ਸਾਂਦ ਈ ਏ, ਨਿਰੀ ਮਿੱਟੀ ।

ਅਵਿੱਦਿਆ ਕਾਰਨ ਉਹ ਦੋਂਵੇ ਨਹੀਂ ਜਾਣਦੇ ਸਨ, ਇਸਤਰੀ ਨੂੰ ਮਰਦ ਦੀ ਸਮਾਜਿਕ ਗੁਲਾਮੀ ਦੇ ਦਾਬੇ ਨੂੰ ਅਸਮੋਂ ਨਿਰਜਿੰਦ ਕਰ ਛੱਡਿਆ ਏ । ਉਸਦੀ ਹਰ ਕੁਦਰਤੀ ਖੁੱਲ ਅਤੇ ਮੰਗ ਨੂੰ ਮੌਂਦੇ ਮਾਰੀ ਰੱਖੇ ਹਨ ਅਤੇ ਘਰੋਗੀ ਕੈਦ ਵਿੱਚ ਉਹ ਕੇਵਲ ਬੱਚੇ ਪੈਦਾ ਕਰਨ ਵਾਲੀ ਮਸ਼ੀਨ ਬਣਕੇ ਰਹਿ ਗਈ ਹੈ । ਜਦ ਵੀ ਜਿੰਦਗੀ ਕਰੜੇ ਇਮਤਿਹਾਨ ਵਿੱਚ ਪੈਂਦੀ ਹੈ, ਇਸਤਰੀ ਦੇ ਪੈਰ ਥਿੜਕ ਜਾਂਦੇ ਹਨ, ਕਿਉਂਕਿ ਉਸਦੀ ਉਸਾਰੀ ਝਿੜਕਾਂ ਝੰਬਾਂ ਦੇ ਗੁਲਾਮ ਮਾਹੌਲ ਵਿੱਚ ਹੋਈ ਹੁੰਦੀ ਹੇ । ਅਜਿਹੇ ਸ਼ਾਮੋ ਵਰਗੀ ਪੇਂਡੂ ਕੁੜੀ ਬਗਾਵਤ ਦਾ ਹੀਆ ਨਾ ਕਰ ਸਕੇ, ਤਦ ਉਸਦਾ ਕੀ ਕਸੂਰ ? ਉਹ ਇਕ ਕੁੜੀ ਹੈ ਜਿਸਦੀ ਕਿਸਮਤ ਉਸਦੇ ਜਰਵਾਣੇ ਮਾਪਿਆਂ ਦੇ ਹੱਥ ਹੈ । ਜੰਗਲ ਦੀ ਸ਼ੇਰਨੀ ਨਹੀਂ, ਜਿਸਦੇ ਅਰਮਾਨਾਂ ਦਾ ਕੋਈ ਖੂਨ ਨਹੀਂ ਕਰ ਸਕਦਾ । ਰੂਪ ਨੇ ਰਾਹ ਵੱਲ ਤੱਕ ਕੇ ਦਿਆਲੇ ਤੋਂ ਮੁੜ ਚੰਨੋ ਬਾਰੇ ਪੁੱਛਿਆ :

"ਸ਼ਾਮੋ ਨੇ ਕੀ ਆਖਿਆ ਸੀ, ਚੰਨੋ ਕਦੋਂ ਆਊਗੀ ?

"ਬਹੁਤਾ ਟੈਮ ਨੀ ਲੱਗਾ, ਬਸ ਏਨਾ ਈ ਉੱਤਰ ਮਿਲਿਆ ਸੀ ਕਿ ਆਊਗੀ ਜਰੂਰ ਜਦੋਂ ਮੌਕਾ ਮਿਲਿਆ ।

"ਕੋਈ ਨੀ ਆਪਣਾ ਵੀ ਜੇਰਾ ਲੰਮਾ ਏ, ਤੜਕੇ ਤਾਈਂ ਉਡੀਕਾਂਗੇ ।

"ਝੱਟ ਬਿੰਦ ਨੂੰ ਆ ਜਾਊ ।"

"ਖੇਰੇ ਡਰ ਈ ਨਾ ਜਾਵੇ, ਰੂਪ ਦੇ ਦਿਲ ਸ਼ੱਕਾਂ ਉਦੇ ਅਸਤ ਹੋ ਰਹੀਆਂ ਸਨ ।

"ਨਹੀਂ, ਚਿੱਤ ਦੀ ਦਲੇਰ ਏ, ਹਾਲੇ ਸ਼ਾਮੋ ਡਰਾਕਲ ਏ ।"

"ਦੋ ਕੁ ਮਿੰਟ ਚੁੱਪ ਰਹਿਣ ਬਾਦ ਰੂਪ ਨੇ ਦਿਆਲੇ ਨੂੰ ਆਖਿਆ :

ਤੂੰ ਸੈਦ ਕਬੀਰੋਂ ਜਗੀਰ ਨੂੰ ਲੈ ਆ । ਉਹ ਲਹਿੰਦੀ ਵੱਲ ਦੇ ਖੂੰਜੇ ਹੋਵੇਗਾ । ਡੰਡੀ ਤੋਂ ਖੇਤ ਕੁ ਦੀ ਵਿੱਥ ਤੇ ਲਹਿੰਦੀ ਵੱਲ ਸਿੱਧੇ ਸਿੱਧੇ ਤੁਰੇ ਜਾਇਓ । ਜਗੀਰ ਨੂੰ ਪਰੇ ਖਲਾਰ ਕੇ ਤੂੰ ਪਤਾ ਲੈ ਆਵੀਂ । ਸ਼ੈਤ ਉਦੋਂ ਤਾਈਂ ਉਹ ਵੀ ਆ ਜਾਵੇ ।

"ਲੈ ਮੈ ਉਹਨੂੰ ਹੁਣੇ ਲੈ ਆਉਨਾਂ । ਦਿਆਲੇ ਨੇ ਆਪਣਾ ਦੁਪੱਟਾ ਪੱਗ ਦੇ ਉੱਤੋਂ ਦੀ ਘੁੱਟ ਕੇ ਬੰਨ ਲਿਆ ਅਤੇ ਭਾਲੇ ਜੜੀ ਸੋਟੀ ਨਾਲ ਲੈ ਕੇ ਤੁਰ ਪਿਆ ।

ਕੱਲਾ ਰੂਪ ਮੁੜ ਉਡੀਕ ਦੀਆਂ ਸੋਚਾਂ ਵਿੱਚ ਗੋਤੇ ਖਾਣ ਲੱਗਾ । ਉਹ ਚਾਹੁੰਦਾ ਸੀ ਕਿ ਕਿਹੜਾ ਵੇਲਾ ਹੋਵੇ ਜਦ ਚੰਨੋ ਨੂੰ ਘੋੜੀ ਤੇ ਲੈ ਕੇ ਉਡੰਤਰ ਹੋ ਜਾਵਾਂ । ਮਿਰਜੇ ਦੀ ਕਹਾਣੀ ਉਸੀਆਂ ਅੱਖਾਂ ਅੱਗੇ ਫਿਰਨ ਲੱਗੀ । ਉਹ ਵੀ ਕਦੇ ਸਾਹਿਬਾਂ ਨੂੰ ਲੈ ਕੇ ਨਿਕਲ ਤੁਰਿਆ ਸੀ ਪਰ ਸਾਹਿਬਾਂ ਦੇ ਭਰਾਵਾਂ ਨੇ ਦੋਵੇਂ ਮਾਰ ਦਿੱਤੇ ਸਨ । ਦੋ ਸੋਹਣੇ ਪਰੇਮੀਆਂ ਨੂੰ ਪਿਆਰ ਕਰਨ ਦੇ ਦੋਸ਼ ਵਿੱਚ ਜਾਲਮਾ ਨੇ ਕਤਲ ਕਰ ਸੁੱਟਿਆ ਸੀ । ਸਾਲੇ ਜਾਲਮ, ਉਸ ਸੋਚਿਆ...ਕੀ ਸਾਨੂੰ ਵੀ ਕਰਤਾਰੇ ਹੋਰੀਂ ? ਨਹੀਂ, ਉਹ ਹੱਸ ਪਿਆ ।ਜਿਵੇਂ ਕਰਤਾਰੇ ਹੋਰਾਂ ਨੂੰ ਧੌਣੋਂ ਫੜ ਟੱਕਰਾਂ ਮਾਰੇਗਾ । ਮਿਰਜਾ ਸੂਰਮਾ ਵੀ ਕਦੇ ਆਪਣੇ ਬਲ ਦਾ ਹੰਕਾਰ ਕਰਦਾ ਸੀ । ਓ ਨਹੀਂ, ਉਹ ਸਮੇ ਲੱਦ ਗਏ । ਨਾਲੇ ਕਰਤਾਰੇ ਦਾ ਐਨਾ ਹੌਂਸਲਾ ਕਿੱਥੇ ? ਹੁਣ ਤਾਂ ਤੀਂਵੀ ਉਸ ਦੀ, ਜਿਸ ਦੇ ਵੱਲ ਏ । ਬਿਗਾਨਿਆਂ ਦਾ ਜੋਰ ਧਿਗਾਣਾ ਨਹੀਂ ਪੁੱਗਦਾ ।

ਉਸ ਨੂੰ ਹਨੇਰੇ ਵਿੱਚ ਕਿਸੇ ਦੀ ਪੈੜ ਚਾਲ ਸੁਣਾਈ ਦਿੱਤੀ । ਉਹ ਸਾਰੇ ਖਿਆਲ ਭੁਲਾ ਕੇ ਚੁਕੰਨਾ ਹੋ ਗਿਆ । ਜਿੱਥੇ ਚੰਨੋ ਦੇ ਮਿਲਣ ਦੀ ਅਸਾਂਭਵੀਂ ਖੁਸ਼ੀ ਸੀ ਓਥੇ ਕਿਸੇ ਓਪਰੇ ਨਾਲ ਮੱਥਾ ਜੁੜ ਜਾਣ ਦਾ ਡਰ ਵੀ ਸੀ । ਰੂਪ ਭਾਂਵੇ ਕਿੰਨਾ ਨਰੋਆ ਸੀ ਅਤੇ ਹਥਿਆਰ ਵੀ ਉਸਦੇ ਕੋਲ ਸੀ, ਪਰ ਉਸਦੇ ਦਿਲ ਵਿੱਚ ਰਾਤ ਨੂੰ ਬਗਾਨੀ ਜੂਹ ਵਿੱਚ ਚੋਰ ਹੋਣ ਦਾ ਡਰ ਦੂਰ ਨਹੀਂ ਕੀਤਾ ਜਾ ਸਕਦਾ ਸੀ । ਉਸ ਹਨੇਰੇ ਵਿੱਚ ਇੱਕ ਮਨੁੱਖ ਨੂੰ ਖੂਹ ਦੀ ਪੈੜ ਤੇ ਖਲੋਤਿਆਂ ਤੱਕਿਆ । ਰੂਪ ਨੇ ਜਾਣ ਕੇ ਥੋੜਾ ਸਮਾ ਉਸਨੂੰ ਨਾ ਬੁਲਾਇਆ, ਤਾਂ ਕਿ ਤਸੱਲੀ ਕਰ ਲਵੇ ਕਿ ਚੰਨੋ ਹੀ ਹੈ । ਉਸ ਨੇ ਠਰੰਮੇ ਨਾਲ ਖੰਘੂਰਾ ਮਾਰਿਆ ਅਤੇ ਉਠ ਪੈੜ ਵਲ ਵਧਿਆ ।

"ਕੌਣ ਏ ?" ਇਕ ਜਨਾਨੀ ਅਵਾਜ ਵਿੱਚ ਕਾਹਲੀ ਅਤੇ ਲਰਜਾ ਦੋਵੇਂ ਮਿਲੇ ਹੋਏ ਸਨ ।

"ਚੰਨੋਂ ਏਂ ? ਰੂਪ ਨੇ ਚੰਨੋ ਨੂੰ ਪਛਾਣਦਿਆਂ ਪੁੱਛਿਆ ।

"ਹਾਂ ।

"ਥੋੜਾ ਖੂਹ ਤੋਂ ਪਾਸੇ ਹੋ ਜਾਈਏ, ਉਸ ਫਰਮਾਂਹ ਹੇਠ ।"

ਰੂਪ ਦੇ ਪਿੱਛੇ ਪਿੱਛੇ ਚੰਨੋ ਫਰਮਾਹ ਹੇਠ ਆ ਗਈ ।

"ਹੁਣ ਤੇਰੀ ਕੀ ਸਲਾਹ ਏ । ਰੂਪ ਨੇ ਛੇਤੀ ਉਸਦੀ ਮਰਜੀ ਜਾਨਣ ਲਈ ਪੁੱਛਿਆ । "ਮੇਰੀ ਸਮਾਹ, ਤੇਰੀ ਮੇਰੀ ਸਲਾਹ ਤਾਂ ਰਹੀ ਕੋਈ ਨਾ ।" ਚੰਨੋ ਨੇ ਭਰੇ ਮਨ ਨਾਲ ਉੱਤਰ ਦਿੱਤਾ ।

"ਇਹ ਤਾਂ ਪਤਾ ਏ, ਪਰ ਤੂੰ ਹੁਣ ਹੌਂਸਲਾ ਕਰ ਸਕਦੀ ਏਂ ?"

"ਹੌਂਸਲਾ ਕਰ ਕੇ ਵੀ ਕੀ ਕਰਾਂਗੇ ਜਦ ਕਰਮਾਂ ਨੇ ਈ ਡਾਹ ਨਾ ਦਿੱਤੀ ।" ਚੰਨੋ ਸਿਰ ਹਿਲਾ ਕੇ ਝੋਰਾ ਪਰਗਟ ਕਰ ਰਹੀ ਸੀ ।

"ਕਰਮਾਂ ਦੀ ਮਾਂ ਦੀ......ਤੂੰ ਚੱਲਣ ਵਾਲੀ ਬਣ ।"

ਚੰਨੋ ਇਕ ਦਮ ਸਮਝ ਗਈ । ਰੂਪ ਉਸਨੂੰ ਨਿਕਲ ਤੁਰਨ ਲਈ ਸਲਾਹ ਪੁੱਛ ਰਿਹਾ ਹੈ । ਉਸਦੀਆਂ ਅੱਖਾਂ ਇਕ ਵਾਰ ਹੀ ਚੌੜੀਆਂ ਹੋ ਕੇ ਰਹਿ ਗਈਆਂ । ਨਿਕਲ ਤੁਰਨਾ ਕਿੰਨਾ ਔਖਾ, ਕੋਈ ਕੀ ਕਹੇਗਾ ? ਉੱਧਲ ਕੇ ਆਈ । ਕਪੂਰਿਆਂ ਦੀ ਜੂਹ ਮੁੜਕੇ ਨਾਂ ਵੇਖ ਸਕਾਂਗੀ ?

ਕਰਤਾਰੇ ਤੇ ਰੂਪ ਦਾ ਸਿਰ ਵੱਢਵਾਂ ਵੈਰ । ਖੌਰੇ ਕੋਣ ਸਾਲੇ ਭਣਵਈਏ ਵਿੱਚੋਂ ਮਾਰਿਆ ਜਾਵੇ । ਪੁਲਸ ਕਚਿਹਰੀਆਂ ਵਿੱਚ ਬਿਆਨ ਅਸਲੋਂ ਖੱਜਲ ਖੁਆਰੀ । ਰੂਪ ਉਸਦੇ ਮਨ ਵਿੱਚ ਬਣਦੇ ਫੈਸਲੇ ਨੂੰ ਉਡੀਕ ਰਿਹਾ ਸੀ, ਜਿਹੜਾ ਉਸ ਲਈ ਜਿੰਦਗੀ ਮੌਤ ਦਾ ਸੁਨੇਹਾ ਸੀ । ਉਸਦੇ ਮਚਲਦੇ ਵਲਵਲੇ ਰਹਿ ਰਹਿ ਕਹਿ ਰਹੇ ਸਨ, ਚੰਨੋ ਉਸਨੂੰ ਕਦੇ ਨਿਰਾਸ਼ ਨਹੀਂ ਕਰੇਗੀ । ਪਰ ਚੰਨੋ ਦੇ ਅੰਦਰ ਇੱਕ ਘੋਲ ਹੋ ਰਿਹਾ ਸੀ-ਰੂਪ ਦੇ ਪਿਆਰ-ਸਾਥ ਵਿੱਚ ਮੈਨੂੰ ਸਬ ਕੁਝ ਮਿਲ ਜਾਵੇਗਾ, ਕਿਸੇ ਚੀਜ ਦੀ ਭੁੱਖ ਬਾਕੀ ਨਹੀਂ ਰਹਿ ਜਾਵੇਗੀ । ਪਰ ਮਾਪੇ....।" ਉਹ ਬੜਾ ਕੁਝ ਸੋਚ ਰਹੀ ਸੀ ਪਰ ਉਸਦੇ ਅੱਗੇ ਪਿੱਛੇ ਅੰਦਰ ਬਾਹਰ ਹਨੇਰਾ ਹੀ ਹਨੇਰਾ ਸੀ । ਜੀਵਨ ਦੀ ਇੱਕ ਵੀ ਰਿਸ਼ਮ ਕਿਤੋਂ ਭੁੱਲੀ ਵਿੱਸਰੀ ਉਸਦੀ ਰਹਿਨੁਮਾਈ ਲਈ ਨਹੀਂ ਸੀ ਬਹੁੜ ਰਹੀ । ਮੁਸੀਬਤ, ਹਰ ਮੁਟਿਆਰ ਕੁੜੀ ਦੇ ਜੀਵਲ ਫੈਸਲੇ ਦੀ ਘੜੀ । ਆਪੀਂ ਪੈਦਾ ਕਰ ਕੇ ਉਭਾਰੇ ਅਰਮਾਨਾਂ ਨੂੰ ਹੱਥੀਂ ਅੱਗ ਲਾਉਣੀ । ਵਰਤਮਾਨ ਦੇ ਬੇਕਦਰੇ ਸਮਾਜ ਵਿੱਚ ਹਰ ਕੁੜੀ ਇੱਕ-ਦੁਖਤ-ਰੋਮਾਂਚ ਅਤੇ ਔਰਤ ਜਿੰਦਗੀ ਦੀ ਮੁਕੰਮਲ ਸ਼ਿਕੱਸਤ ।

"ਬਹੁਤੀਆਂ ਸੋਚਾਂ ਦਾ ਕੀ ਫਾਇਦਾ ?" ਰੂਪ ਬਹੁਤ ਕਾਹਲਾ ਸੀ । ਉਹ ਚਾਹੁੰਦਾ ਸੀ ਚੰਨੋ ਇਕ ਵਾਰ ਹਾਂ ਕਹੇ ਫਿਰ ਪੌਂ ਬਾਰਾਂ ।

ਨਾ ਆਹ ਨੀ ਰੂਪ, ਇਹ ਨੀ ਹੋਣਾ, ਮੈਥੋਂ ਨਹੀਂ ਹੋਣਾ । ਚੰਨੋ ਹੁਭਕੀ ਹੁਭਕੀ ਰੋਣ ਲੱਗ ਪਈ ।

ਰੂਪ ਨੇ ਉਸਦੇ ਪਿਆਰ ਜਜਬਾਤ ਦੀ ਪਰਵਾਹ ਨਾ ਕਜਰਦਿਆਂ ਤਾਹਨਾ ਮਾਰਿਆ ।

ਬਸ ਆਹੀ ਪਿਆਰ ਸੀ ?

ਪਿਆਰ, , , , ਚੰਨੋ ਨੂੰ ਇਉਂ ਪਰਤੀਤ ਹੋਇਆ, ਜਿਵੇਂ ਕਿਸੇ ਨੇ ਸੜਦੀ ਸੜਦੀ ਛੁਰੀ ਨਾਲ ਉਸਦੀ ਹਿੱਕ ਚੀਰ ਸੁੱਟੀ ਹੋਵੇ ? ਪਿਆਰ ਵੇਖਣਾ ਏ ਲੈ ਵੇਖ ਉਦੋਂ ਹੀ ਪਿਛਾਂਹ ਨੂੰ ਰੋਹ ਨਾਲ ਮੁੜ ਪਈ । ਰੂਪ ਦੇ ਤਾਹਨੇ ਨੇ ਉਸਦੀ ਪਿਆਰ ਅਣਖ ਨੂੰ ਜਖਮੀ ਕਰ ਸੁੱਟਿਆ ਸੀ ।

"ਇਹ ਪਿੱਛੇ ਕਿਉਂ ਮੁੜ ਗਈ ?" ਰੂਪ ਮਨ ਵਿੱਚ ਆਖਿਆ । ਫਿਰ ਉਸਨੂੰ ਖਿਆਲ ਆਇਆ, ਇਹ ਤਾਂ ਖੂਹ ਵਿੱਚ ਛਾਲ ਮਾਰਨ ਨੂੰ ਵਗੀ ਜਾ ਰਹੀ ਏ । ਉਹ ਸਿਰਤੋੜ ਭੱਜਿਆ । ਭੱਜੇ ਆਉਂਦੇ ਦਾ ਚਾਦਰਾ ਇੱਕ ਪੈਰ ਹੇਠ ਆ ਗਿਆ । ਉਸਦੇ ਚਾਦਰੇ ਦੀ ਗੰਢ ਖਿਸਕ ਗਈ ਅਤੇ ਉਸ ਡਿਗਦੇ ਪਸਤੌਲ ਨੂੰ ਮਸਾਂ ਬੋਚਿਆ । ਹਿੰਮਤ ਕਰਕੇ ਉਸ ਖੂਹ ਦੀ ਮੌਣ ਤੇ ਚੜਦੀ ਚੰਨੋ ਨੂੰ ਬਾਹੋਂ ਜਾ ਫੜਿਆ ।

"ਐਨਾ ਕਮਲ ।" ਰੂਪ ਨੇ ਉਸ ਨੂੰ ਪਿਛਾਂਹ ਖਿਚਦਿਆਂ ਕਿਹਾ ।

"ਨਹੀਂ ਰੂਪ, ਮੈਨੂੰ ਛੱਡ ਦੇ, ਤੈਨੂੰ ਮੇਰੇ ਪਿਆਰ ਦਾ ਯਕੀਨ ਆਜੂਗਾ, ਨਾਲੇ ਮੇਰੀ ਔਖੀ ਜਾਨ ਦਾ ਕਜੀਆ ਮੁੱਕੂ । ਚੰਨੋ ਨੇ ਬਾਂਹ ਛੁਡਾਣ ਦਾ ਯਤਨ ਕਰਦਿਆਂ ਕਿਹਾ । ਰੂਪ ਤੋਂ ਬਾਂਹ ਛੁਡਾਉਂਦਿਆਂ ਉਸਦਾ ਹੱਥ ਪਸਤੌਲ ਨੂੰ ਲੱਗ ਗਿਆ । "ਇਹ ਕੀ ? ਪਸਤੌਲ, ਬਸ ਮੈਨੂੰ ਗੋਲੀ ਮਾਰ ਦੇ, ਆਪਣੇ ਹੱਥੀਂ ਮੁਕਾ ਦੇ । ਚੰਨੋ ਮੌਤ ਲਈ ਤਰਲਾ ਕਰ ਰਹੀ ਸੀ । ਪਰ ਉਸਦੇ ਬੋਲਾਂ ਵਿੱਚ ਨਿੱਗਰਤਾ ਆ ਗਈ ਸੀ ਜਿਵੇਂਕ ਉਸਨੂੰ ਦੁਬਿਧਾ ਵਿੱਚ ਫਸੀ ਨੂੰ ਮਸੀਂ ਰਾਹ ਲੱਭਾ ਸੀ ।

ਛਿੱਥਾ ਹੋਇਆ ਰੂਪ ਆਪਣੇ ਆਪ ਤੇ ਬਹੁਤ ਪਛਤਾਵਾ ਕਰਨ ਲੱਗਾ । ਉਸਦਾ ਮਨ ਕਹਿ ਰਿਹਾ ਸੀ ਕਿ ਇਹ ਬਚਨੋ ਨਹੀਂ ਚੰਨੋ ਹੈ, ਜਿਹੜੀ ਤਿੱਖੀ ਤਲਵਾਰ ਤੇ ਵੀ ਤੁਰ ਸਕਦੀ ਹੈ । ਬੜਾ ਲੋਹੜਾ ਆਇਆ ਸੀ ਜੇ ਭੱਜ ਕੇ ਨਾ ਫੜਦਾ । ਚੰਨੋ ਦੀ ਦਲੇਰੀ ਨੇ ਰੂਪ ਦੀ ਜਵਾਨੀ ਨੂੰ ਰੇਤੇ ਦੀ ਪੰਡ ਬਣਾ ਕੇ ਰੱਖ ਦਿੱਤਾ ।

"ਬਸ ਚੰਨੋ ਮੈ ਭੁੱਲ ਕੇ ਕਹਿ ਬੈਠਾ । ਜਿਵੇਂ ਤੂੰ ਕਹੇਂਗੀ ਉਸੇ ਤਰਾਂ ਕਰਾਂਗਾ । ਰੂਪ ਦੋਸ਼ੀਆਂ ਦੀ ਹੈਸੀਅਤ ਵਿੱਚ ਅਸਲੋਂ ਲਜਿਤ ਸੀ ।

"ਮੈ ਤੈਨੂੰ ਕੀ ਆਖਣਾ ਏ, ਮੈਨੂੰ ਤਾਂ ਰੱਬ ਨੇ ਕੁਝ ਕਹਿਣ ਜੋਗੀ ਨਹੀਂ ਛੱਡਿਆ ।ਉਹ ਕੁਝ ਹੋ ਗਿਆ, ਜਿਸ ਦੀ ਉਸ ਨੂੰ ਆਸ ਨਹੀਂ ਸੀ । ਇਹ ਨਾ ਤੇਰੇ ਵੱਸ ਦੀ ਗੱਲ ਏ ਨਾ ਮੇਰੇ ਦੀ । ਹਾਂ, ਦਿਲ ਦਾ ਪਿਆਰ ਤੈਨੂੰ ਦਿੱਤਾ ਏ, ਇਹ ਤੇਰੇ ਤੋਂ ਵਾਰ ਦੇਣਾ ਏ । ਚੰਨੋਂ ਜਿਉਂ ਜਿਉਂ ਬੋਲ ਰਹੀ ਸੀ ਤਿਉਂ ਤਿਉਂ ਅੰਦਰੋਂ ਵੱਢੀਦੀ ਜਾ ਰਹੀ ਸੀ ।

ਰੂਪ ਚੁੱਪ ਚਾਪ ਸੁਣ ਰਿਹਾ ਸੀ ਅਤੇ ਹੇਰਾਨੀ ਅਨੁਭਵ ਕਰ ਰਿਹਾ ਸੀ ਕਿ ਚੰਨੋ ਵਰਗੀ ਕੁੜੀ ਵਿੱਚ ਏਨੀ ਦਲੇਰੀ ਕਿੱਥੋਂ ਆ ਗਈ । ਹਰ ਪੇਂਡੂ ਕੁੜੀ ਦੀ ਜਵਾਨੀ ਨੂੰ ਖਾਮੋਸ਼ ਇਰਾਦੇ ਉਸਾਰਦੇ ਹਨ । ਸਮਾ ਆਉਣ ਤੇ ਉਹ ਕੁਰਬਾਨੀ ਦੀ ਭੱਠੀ ਵਿੱਚ ਅਝਿਜਕ ਛਾਲ ਮਾਰ ਦੇਂਦੀ ਹੈ । ਪਰ ਔਰਤ ਹੋ ਜਾਣ ਤੇ ਬੁੱਝੀ ਸਵਾਹ ਤੇ ਪੈਰ ਧਰਨ ਤੋਂ ਵੀ ਤਰਭਕਦੀ ਹੇ । ਚੰਨੋ ਨੇ ਰੂਪ ਦੇ ਚਿਹਰੇ ਤੇ ਅੱਖਾਂ ਗੱਢਦਿਆਂ ਆਖਿਆ :

"ਰੂਪ ਮੈ ਤੈਨੂੰ ਭੁੱਲ ਨਹੀਂ ਸਕਦੀ । ਇਹ ਪਿਆਰ ਦਰਿਆ ਦਾ ਵਹਿਣ ਹੈ, ਮੇਰੀ ਵੱਲੋਂ ਤਾਂ ਜੀਉਂਦੀ ਪਰਾਣੀ ਮੋੜਿਆਂ ਨਹੀਂ ਮੁੜਨਾ ਤੇ ਤੇਰੀ ਮੈਨੂੰ ਖਬਰ ਨੀ ।" ਚੰਨੋ ਦੀ ਪਿਆਰ ਵਫਾ ਆਪਣਾ-ਆਪ ਲੂਹ ਰਹੀ ਸੀ ।

"ਚੰਨੋ, ਤੂੰ ਸੱਚ ਜਾਣ, ਮੈਂ ਤਾਂ ਭੁੱਲਣ ਜੋਗਾ ਰਿਹਾ ਈ ਨਹੀਂ ।"

"ਹੋਣੀ ਦੇ ਧੱਕੇ ਨੇ ਸਾਨੂੰ ਰੋਲਣ ਦੀ ਕਸਰ ਨਹੀਂ ਛੱਡੀ, ਹੱਛਾ ।" ਚੰਨੋ ਨੇ ਇਕ ਲੰਮਾ ਹਉਕਾ ਲਿਆ ਅਤੇ ਕੋਲ ਖਲੋਤੇ ਰੂਪ ਦੀ ਹਿੱਕ ਤੇ ਸਿਰ ਧਰ ਕੇ ਰੋਣ ਲੱਗ ਪਈ । ਐਤਕੀਂ ਰੂਪ ਦੀਆਂ ਅੱਖਾਂ ਵਿੱਚੋਂ ਵੀ ਪਰਲ-ਪਰਲ ਹੰਝੂ ਵਹਿ ਰਹੇ ਸਨ ਅਤੇ ਉਸਦੇ ਬੁੱਲ ਫਰਕ ਰਹੇ ਸਨ । ਉਹ ਸੋਚ ਰਿਹਾ ਸੀ, ਖੌਰੇ ਆਖਰੀ ਮੇਲ ਈ ਏ । ਉਹ ਦੁਹਾਈ ਦੇਣਾ ਚਾਹੁੰਦਾ ਸੀ, ਓ ਜਾਲਮੋ ਸਾਡੀ ਤਰਸਜੋਗ ਹਾਲਤ ਵੱਲ ਵੀ ਧਿਆਨ ਕਰੋ । ਲੋਕੀਂ ਮਿਲ ਕੇ ਗਦ ਗਦ ਪਰਸੰਨ ਹੁੰਦੇ ਨੇ ਅਸੀਂ ਕਿਸੇ ਬੇਦਰਦੀ ਨਾਲ ਮੁੱਕ ਰਹੇ ਹਾਂ । ਗੱਭਰੂ ਮੁਟਿਆਰ ਦਾ ਮੇਲ ਜਿੰਦਗੀ ਨੂੰ ਜਨਮ ਦੇਂਦਾ ਹੇ, ਪਰ ਅਸੀਂ ਆਪਣੇ ਮਿਲਾਪ ਵਿੱਚ ਉਹ ਮੌਤ ਪੈਦਾ ਕਰ ਰਹੇ ਹਾਂ, ਜਿਹੜੀ ਝਟਪਟ ਖਾਤਮਾ ਨਹੀਂ ਕਰਦੀ ਸਗੋਂ ਦਿਲ ਦੇ ਅਰਮਾਨਾਂ ਦਾ ਲਹੂ ਚੂਸ ਚੂਸ ਤੜਪਾ ਤੜਪਾ ਮਾਰਦੀ ਹੈ । ਇਸ ਤੇ ਵੀ ਰੱਬ ਦਾ ਕਹਿਰ ਤੇ ਸਮਾਜਿਕ ਹਾਸੇ ਦੀ ਫਿਟਕਾਰ ਤੁਰਦੀਆਂ ਫਿਰਦੀਆਂ ਲਾਸ਼ਾ ਵਿੱਚ ਸੇਲੇ ਚੋਭਦੀ ਹੈ ।

ਚੰਨੋ ਨੇ ਭਰਵੀਂ ਅਵਾਜ ਵਿੱਚ ਜਿੰਦਗੀ ਦੀ ਹਾਰ ਮੰਨਦਿਆਂ ਕਿਹਾ :

"ਰੂਪ ਮੇਰੇ ਲਈ ਏਨਾ ਆਸਰਾ ਈ ਬੜਾ ਏ, ਬਸ ਤੂੰ ਜਿਉਂਦਾ ਰਹਿ ।"

"ਮੇਰਾ ਇਕ ਬਹੁਤ ਹਿਤ ਪਿਆਰ ਵਾਲਾ ਦੋਸਤ ਏ, ਉਸ ਸਲਾਹ ਦਿੱਤੀ ਸੀ ਕਿ ਮੈਂ ਕਰਤਾਰੇ ਕੋਲ ਜਾ ਕੇ ਉਸਨੂੰ ਸਮਝਾਉਣ ਦਾ ਯਤਨ ਕਰਾਂਗਾ ।" ਰੂਪ ਨੇ ਗਿਆਨੀ ਦੀ ਦਿੱਤੀ ਸਲਾਹ ਨੂੰ ਪਰਗਟ ਕੀਤਾ । ਉਂਝ ਉਸਦਾ ਦਿਲ ਮੰਨ ਚੁੱਕਾ ਸੀ ਕਿ ਇਹ ਡੁਬਦਿਆਂ ਪੰਨੀ ਨੂੰ ਹੱਥ ਪਾਉਣ ਵਾਲੀ ਗੱਲ ਹੈ ।

"ਉਹ ਬੜਾ ਜਿੱਦੀਆਮ, ਘੱਲਣ ਨਾਲ ਵੀ ਕੁਛ ਫਰਕ ਨਹੀਂ ਪੈਣਾ ।"

"ਪਰ ਚੰਨੋ, ਅਸਲ ਗੱਲ ਕੀ ਹੋਈ, ਕਰਤਾਰਾਂ ਤਾਂ ਸਾਡੇ ਨਾਲ ਪੱਕੀ ਗੱਲ ਕਰਕੇ ਹੱਸਦਾ ਖੇਡਦਾ ਘਰੇ ਆਇਆ ਸੀ ।"

"ਓਨੂੰ ਆਪਣੇ ਪਿਆਰ ਦਾ ਪਤਾ ਲੱਗ ਗਿਆ ਸੀ, ਤੁਹਾਡੇ ਪਿੰਡੋਂ ਕੋਈ ਆਦਮੀ ਆਇਆ ਸੀ ਓਨੇਂ ਆ ਕੇ ਤੇਰੀ ਬਾਬਤ ਆਖਿਆ ਕਿ ਰੂਪ ਤਾਂ ਬਦਮਾਸ਼ ਹੈ, ਓਨੂੰ ਤਾਂ ਮਾਰਨ ਨੂੰ ਫਿਰਦੇ ਐ, ਉੱਤੋਂ ਮੈਂ ਫੁੱਟ ਪਈ, ਬਈ ਮੇਰਾ ਸਾਕ ਓਥੇ ਈ ਕਰ ਦਿਓ ।" ਏਨੀ ਗੱਲ ਤੋਂ ਈ ਗੁੱਸਾ ਖਾ ਗਿਆ ।

"ਤੂੰ ਕਾਹਨੂੰ ਮੂੰਹੋਂ ਆਖਣਾ ਸੀ ।" ਰੂਪ ਨੇ ਹਾਰੀ ਬਾਜੀ ਤੇ ਪਛਤਾਵਾ ਕਰਦਿਆਂ ਕਿਹਾ ।

"ਬੀਤ ਗਈ ਗੱਲ ਨੂੰ ਘੋੜੇ ਨਹੀਂ ਰਲਦੇ, ਜਿਹੜਾ ਦੁੱਖ ਮੈਨੂੰ ਹੋਇਆ ਏ ਉਹ ਕਹਿਣ ਸੁਨਣ ਵਾਲਾ ਨਹੀਂ । ਸਾਰੀ ਉਮਰ ਸੂਲਾਂ ਤੇ ਸੌਣਾ ਪੈ ਗਿਆ, ਕਿੱਥੇ ਫੁੱਲਾਂ ਦੀਆਂ ਆਸਾਂ ਸੀ ।"

ਰੂਪ ਮੁੜ ਕਹਿਣਾ ਚਾਹੁੰਦਾ ਸੀ ਤੂੰ ਹੁਣ ਵੀ ਫੁੱਲਾਂ ਤੇ ਪੈ ਸਕਦੀ ਏਂ, ਥੋੜਾ ਜੇਰਾ ਕਰ । ਪਰ ਉਹ ਚੰਨੋ ਦੇ ਰੋਹਬ ਅੱਗੇ ਮਾਤ ਪੈ ਗਿਆ । ਚੰਨੋ ਨੇ ਰੂਪ ਦੀ ਉੱਖੜੀ ਜਿੰਦਗੀ ਨੂੰ ਮੁੱਖ ਰੱਖਦਿਆਂ ਆਖਿਆ :

"ਹੁਣ ਡੋਲਦਾ ਜਿਹਾ ਨਾ ਰਹੀਂ, ਕੋਈ ਚੱਜ ਦਾ ਸਾਕ ਲੈ ਕੇ ਘਰ ਵਸਾਈਂ । ਵਿਆਹ ਕਰਾਏ ਬਿਨਾ ਸਰਨਾ ਨੀ ਨਾਲੋਂ ਜਿਹੜੇ ਆਦਮੀ ਐ, ਉਹ ਭੜਕਦੇ ਨੀ ।"

ਚੰਨੋ ਦੇ ਨੇਕ ਇਰਾਦਿਆਂ ਅਤੇ ਖਰੀਆਂ ਖਰੀਆਂ ਨੇ ਰੂਪ ਦੀਆਂ ਅੱਖਾਂ ਖੋਲ ਦਿੱਤੀਆਂ ਅਤੇ ਦਿਲ ਦਾ ਗਰਮ ਲਹੂ ਸ਼ਹਿਦ ਬਣਾ ਕੇ ਰੱਖ ਦਿੱਤਾ । ਉਸ ਪਿਆਰ ਉਲਰੇ ਦਿਲ ਨਾਲ ਕਿਹਾ :

"ਭਾਂਵੇ ਲੱਖ ਤਾਰੇ ਚੜ ਪੈਣ, ਪਰ ਚੰਦ ਦੀ ਤਾਂ ਕੋਈ ਨਹੀਂ ਪੂਰੀ ਕਰ ਸਕਦਾ ।"

"ਕੋਈ ਨਾ, ਝੋਰਾ ਨਾ ਕਰ, ਆਪਾਂ ਨੂੰ ਕੋਈ ਮਿਲਣੋ ਨਹੀਂ ਰੋਕ ਸਕਦਾ, ਪਰ ਹੁਣ ਤੂੰ ਵਿਆਹ ਜਰੂਰ ਕਰਾਈਂ ।"

"ਹੁਣ ਤੇ ਵਿਆਹ ਹੋਇਆ ਤੇ ਗਲ ਫਾਹ ਹੋਇਆ, ਇਕ ਬਰਾਬਰ ਏ ।"

"ਮਰਦਾਂ ਵਰਗਾ ਹੌਂਸਲਾ ਰੱਖ, ਪਿਆਰ ਦੀ ਤਾਰ ਨੀ ਟੁਟਦੀ, ਹਰ ਸਾਹ ਤੇਰੇ ਨਾ ਤੋਂ ਵਾਰ ਕੇ ਲਵਾਂਗੀ ।"

ਚੰਨੋ ਦੀ ਢਾਰਸ ਨੇ ਰੂਪ ਨੂੰ ਹਲੂਣ ਸੁੱਟਿਆ । ਪਰ ਉਸਦੇ ਮਨ ਵਿੱਚੋਂ ਇਹ ਗੱਲ ਨਹੀਂ ਸੀ ਨਿਕਲਦੀ, ਚੰਨੋ ਅਮੋਲ ਮੋਤੀ ਜਾਂ ਮਿਲਦਾ ..ਹਾਇ । ਮੈਂ ਬਾਦਸ਼ਾਹੀਆਂ ਸਿੱਧ ਕੇ ਲੰਘ ਜਾਂਦਾ । ਉਸ ਚੰਨੋ ਦੀ ਰਜਾ ਮੰਨ ਲੈਣ ਵਿੱਚ ਹੀ ਸੁਖ ਸੁਆਦ ਸਮਝੀ ।

"ਤੇਰੀਆਂ ਸਬ ਸਤਿ ਕਰਕੇ ਮੰਨਾਂਗਾ, ਜੋ ਯਾਦ ਰੱਖੇਂਗੀ ਤਾਂ ਦਿਨ ਚੰਗੇ ਲੰਘ ਜਾਣਗੇ ।

"ਇਕ ਹੋਰ ਗੱਲ ਮੈਂ ਆਖਦੀ ਆਂ, ਹੁਣ ਤੂੰ ਕਪੂਰੀਂ ਨਾ ਆਈਂ । ਕਰਤਾਰੇ ਸਾ ਸੁਭਾਅ ਭੈੜਾ ਏ । ਮੈਂ ਤੈਨੂੰ ਲੜਦਿਆਂ ਨੀ ਵੇਖ ਸਕਦੀ । ਚੰਨੋ ਨੇ ਚਿਤਾਵਨੀ ਵਜੋਂ ਆਖਿਆ ।

"ਮੈਂ ਉੱਕਾ ਈ ਨਹੀਂ ਆਉਂਦਾ ।" ਰੂਪ ਨੇ ਚੰਨੋ ਦੀ ਤਸੱਲੀ ਕਰਵਾ ਦਿੱਤੀ ।

ਅੱਜ ਤੂੰ ਦਿਆਲੇ ਕੋਲ ਰਹੇਂਗਾ ਕਿ ਦਾਤੇ ਨੂੰ ਜਾਏਂਗਾ ।

"ਜਗੀਰ ਵੀ ਨਾਲ ਏ ਘੋੜੀ ਤੇ ਆਏ ਸੀ । ਜੇ ਦਿਆਲੇ ਨੇ ਜਿਦ ਕੀਤੀ ਤਾਂ ਰਹਿ ਪਵਾਂਗੇ ਨਹੀਂ ਦਾਤੇ ਨੂੰ ਚਲੇ ਜਾਵਾਂਗੇ ।

ਤੁਸੀਂ ਸਿੱਧੇ ਪਿੰਡ ਜਾਇਓ, ਹੋਰ ਕਿਤੇ ਵੀ ਨਾ ਰਹਿਓ । ਚੰਗਾ ਮੈਂ ਜਾਂਦੀ ਹਾਂ । ਲੈ ਰੂਪ ਤੇਰੇ ਮੇਰੇ ਸੰਨ ਰੱਬ ਏ ਭੁੱਲੀ ਨਾ । ਮੇਰੇ ਹੱਡਾਂ ਚੋਂ ਮਰਦੇ ਦਮ ਤਾਈਂ ਤੇਰਾ ਨਾਂ ਨਿਕਲੂ । ਚੰਨੋ ਨੇ ਆਪਣੀ ਮੁੜ ਤਸੱਲੀ ਦਿੱਤੀ ।

"ਮੇਰੇ ਵੀ ਸਾਹਾਂ ਦੇ ਨਾਲ ਈ ਜਾਊ ।"

"ਖਾਹ ਮੇਰੀਂ ਸੌਂਹ ।"

"ਮੈਨੂੰ ਤੇਰੀ ਸੌਂਹ ਚੰਨੋ ।" ਰੂਪ ਦੀਆਂ ਲੰਮੀਆਂ ਬਾਹਾਂ ਨੇ ਚੰਨੋ ਨੂੰ ਘੁੱਟ ਕੇ ਹਿੱਕ ਨਾਲ ਲਾ ਲਿਆ । ਉਨਾਂ ਦੀਆਂ, ਨੱਕ ਅਤੇ ਮੂੰਹ ਦੇ ਰਾਹ ਪਿਆਰ ਦਾ ਸਾੜਾ ਆਲੇ ਦੁਆਲੇ ਦੀ ਫਿਜਾ ਨੂੰ ਸੰਚਾਰ ਰਿਹਾ ਸੀ । ਮੁੜ ਦੋਵੇਂ ਹਨੇਰੇ ਵਿੱਚ ਭਟਕਣ ਲਈ ਵਿੱਛੜ ਗਏ ।

ਤੈਨੂੰ ਨੱਤੀਆਂ, ਬਹੂ ਨੂੰ ਛੁੱਲ ਪਾਵਾਂ,

ਵਿਆਹ ਕਰਵਾ ਮਿੱਤਰਾ ।

## ਭਾਗ-ਸੋਹਲਵਾਂ

ਪਹਿਲੀ ਰਾਤ ਦੇ ਫੇਰੇ,

ਸੁਹਣੀ ਸੂਰਤ ਦੇ ।

ਸਾਕ ਦੇ ਪੱਕਾ ਹੋ ਕੇ ਟੁੱਟ ਜਾਣ ਨਾਲ ਰੂਪ ਦੀ ਪਿੰਡ ਵਿੱਚ ਇੱਕ ਤਰਾਂ ਹੱਤਕ ਹੋ ਗਈ ਸੀ । ਪਿਆਰ ਦੇ ਮੁਆਮਲੇ ਵਿੱਚ ਜਿੱਥੇ ਉਸਦਾ ਦਿਲ ਚੀਰਿਆ ਗਿਆ ਸੀ, ਓਥੇ ਦੁਨੀਆਂ ਦਾਰੀ ਵਿੱਚ ਉਸਦੇ ਸਤਿਕਾਰ ਅਤੇ ਅਣਖ ਨੂੰ ਵੀ ਸੱਟ ਵੱਜੀ ਸੀ । ਉਸ ਦੇ ਸ਼ਰੀਕੇ ਕਬੀਲੇ ਚੋਂ ਉਸ ਦੀ ਤਾਈ ਆਪਣੀ ਭਤੀਜੀ ਦੇ ਸਾਕ ਬਾਰੇ ਕਈ ਬਾਰ ਉਸ ਨੂੰ ਪੁੱਛ ਚੁੱਕੀ ਸੀ । ਪਰ ਰੂਪ ਨੇ ਉੱਚੀ ਹਵਾ ਵਿੱਚ ਉਡਦਿਆਂ ਉਸ ਦੀ ਗੱਲ ਗੌਲੀ ਨਹੀਂ ਸੀ । ਜਖਮ ਅੱਲਾ ਵੇਖ ਕੇ ਤਾਈ ਨੇ ਰੂਪ ਨਾਲ ਇੱਕ ਵਾਰ ਹੋਰ ਗੱਲ ਤੋਰੀ । ਇਸ ਵਾਰ ਰੂਪ ਨੇ ਇਸਨੂੰ ਫੱਟ ਤੇ ਮੱਲਮ ਸਮਝਿਆ ਅਤੇ ਰੋਹਬ ਬਣਾਈ ਰੱਖਣ ਲਈ ਆਖਿਆ :

"ਤੇਰੀ ਮਰਜੀ ਐ ਤਾਈ, ਜੇ ਤੂੰ ਖਹਿੜਾ ਕਰਦੀ ਏਂ ।"

"ਬੱਕਰਿਆ, ਕੁੜੀ ਤੇਰੇ ਨਾਲੋਂ ਸੁਹਣੀ ਐ, ਤੂੰ ਨੱਕ ਬੁੱਲ ਮਾਰਦਾ ਏਂ ਸਚਿਆਰੀ ਦਾ ਕੋਈ ਲੇਖਾ ਨੀ, ਤੇਰਾ ਘਰ ਭਰ ਜੂ ।" ਤਾਈ ਨੇ ਆਪਣੀ ਗੱਲ ਨਾਲ ਰੂਪ ਦੇ ਜਜਬਾਤਾਂ ਨੂੰ ਛਲਕਾਇਆ ।

"ਕੱਲ ਨੂੰ ਤਾਈ ਤੈਨੂੰ ਸਲਾਹ ਕਰ ਕੇ ਦੱਸ ਦਿਆਂਗਾ ।" ਰੂਪ ਨੇ ਜਗੀਰ ਹੋਰਾਂ ਦੀ ਸਲਾਹ ਲਈ ਸਮਾ ਮੰਗਦਿਆਂ ਕਿਹਾ ।

"ਜੰਮ ਜੰਮ ਕਰ ਬੱਚਾ, ਅਖੀਰ ਤਾਂ ਤੇਰੀ ਆਪਣੀ ਹੀ ਪੁੱਗਣੀ ਏ ।" ਉਹ ਚਲੀ ਗਈ ।

ਰੂਪ ਨੇ ਜਗੀਰ ਦੀ ਸਲਾਹ ਮੰਗੀ । ਉਸ ਦੀ ਤਤ ਫੱਟ ਸਾਕ ਲੈ ਲੈਣਾ ਚੰਗਾ ਸਮਝਿਆ । ਗਿਆਨੀ ਦੇ ਕੰਨਾ ਵਿੱਚ ਭਿਣਕ ਪਾਈ ਗਈ । ਉਸ ਵੀ ਸਾਰੀ ਗੱਲਬਾਤ ਨੂੰ ਸੋਚਦਿਆਂ ਸਾਕ ਲੈ ਲੈਣ ਵਿੱਚ ਹੀ ਇੱਜਤ ਸਮਝੀ । ਰੂਪ ਨੂੰ ਚੰਨੋ ਦੇ ਬੋਲ ਵੀ ਚੇਤੇ ਆ ਰਹੇ ਸਨ । ਉਝ ਉਸਦਾ ਦਿਲ ਚੰਨੋ ਦਾ ਸਾਕ ਰਹਿ ਜਾਣ ਕਰਕੇ ਖਾਲੀ ਖਾਲੀ ਹੋ ਗਿਆ ਸੀ । ਮਨ ਦੇ ਇਸ ਪੁਲਾੜ ਨੂੰ ਭਰਨ ਦੀ ਖਾਤਰ ਅਤੇ ਲੋਕਾਂ ਦੀ ਦੰਦ ਕਥਾ ਨੂੰ ਖਤਮ ਕਰਨ ਲਈ ਉਸ ਨੇ ਹਾਮੀ ਭਰ ਦਿੱਤੀ । ਉਸ ਖਿਆਲ ਕੀਤਾ, ਇਸੇ ਤਰਾਂ ਲੋਕ ਸਮਝਣਗੇ, ਓਧਰੋਂ ਨਾਂ ਸਹੀ ਏਧਰੋਂ ਲੈ ਲਿਆ । ਹੁਣ ਅੰਦਰਲਾ ਫੱਟ ਤਾਂ ਸਾਰੀ ਉਮਰ ਭਰਨਾ ਹੀ ਨਹੀਂ ।"ਹੁਣ ਕਿਸੇ ਯਾਰ ਜੁੱਟ ਤੋਂ ਪੁੱਛ ਲੈ ", ਤਾਈ ਜਗੀਰ ਵੱਲ ਇਸ਼ਾਰਾ ਕਰਕੇ ਬੋਲੀ ।

"ਬੱਸ ਤਾਈ ਤੂੰ ਵਾਅਖਰੂ ਬੋਲ ਕੇ ਰੁਪਿਆ ਲਿਆਉਣ ਦੀ ਗੱਲ ਕਰ । ਜਗੀਰ ਨੇ ਵਿੱਚੋਂ ਹੀ ਕਾਹਲੀ ਨਾਲ ਉੱਤਰ ਦਿੱਤਾ ।

"ਰੁਪਿਆ ਤਾਂ ਮੇਰੇ ਕੋਲ ਏ, ਮੈਂ ਤਾਂ ਏਥੋਂ ਈ ਧਰ ਦੇਣਾ ਏ ।" ਤਾਈ ਸਮਝਦੀ ਸੀ ਜੇ ਬਹੁਤੇ ਦਿਨ ਪੈ ਗਏ, ਇਹਨਾ ਦੀ ਕਿਤੇ ਰਾਏ ਨਾ ਬਦਲ ਜਾਏ । ਕੰਮ ਉਹ ਜਿਹੜਾ ਹੋ ਜਾਵੇ ।

"ਫੇਰ ਦੇਰ ਕਾਹਦੀਓ ਹੈ, ਆਥਣ ਨੂੰ ਪੀਣ ਵਾਲੇ ਬਣੀਏ ।" ਜਗੀਰ ਨੇ ਮੁੱਛਾਂ ਉੱਤੋਂ ਹੱਥ ਏਦਾਂ ਫੇਰਿਆ, ਜਿਵੇਂ ਉਸ ਨੂੰ ਪੀਣ ਤੋਂ ਅੱਗੋਂ ਹੀ ਨਸ਼ਾ ਆ ਗਿਆ ਸੀ ।

"ਚੰਗਾ ਜੇ ਰੁਪਿਆ ਫੜਨਾ ਏ ਤਾਂ ਚਾਰ ਭਰਾ ਸੱਦ ਲਵੋ ।" ਤਾਈ ਨੇ ਕੁਦਰਤੀ ਰਾਸ ਆਉਂਦਾ ਕੰਮ ਵੇਖਕੇ ਖੁਸ਼ੀ ਮਹਿਸੂਸ ਕੀਤੀ ।

ਅਗਵਾੜ ਵਿੱਚ ਰਾਜੀ ਮਰਾਸਣ ਨੇ ਬਾਈਚਾਰੇ ਨੂੰ ਸੱਦਾ ਦੇਣਾ ਸ਼ੁਰੂ ਕੀਤਾ, ਜਜਮਾਨ ਜਰਾ ਰੂਪ ਦੇ ਘਰ ਤੱਕ ਆਉਣਾ, ਉਹਦੇ ਹੱਥ ਰੁਪਿਆ ਰੱਖਣਾ ਏ । ਅਗਵਾੜ ਵਿੱਚ ਰੂਪ ਦੇ ਮੰਗਣੇ ਦੀ ਚਰਚਾ ਅੱਗ ਦੇ ਭੰਬੂਕੇ ਵਾਂਗ ਉੱਠੀ ਅਤੇ ਚੁਫੇਰੇ ਖਿੱਲਰ ਗਈ । ਰਾਜੀ ਸਾਧੂ ਸਿੰਘ ਨੂੰ ਆਖਣ ਆਈ, ਕੁਦਰਤੀ ਉਹ ਘਰ ਨਹੀਂ ਸੀ । ਬਚਨੋ ਨੇ ਹੈਰਾਨ ਹੁੰਦਿਆਂ ਪੁੱਛਿਆ :

"ਅਨੀ ਰੂਪ ਹੱਥ ਰੁਪਈਆ ?"

"ਹਾਂ ਆਂ ਜਜਮਾਨਣੀ ।" ਰਾਜੀ ਨੇ ਮਾਮੂਲੀ ਮੁਸਕੁਰਾਉਂਦਿਆਂ ਉੱਤਰ ਦਿੱਤਾ ।

"ਜਿੱਥੋਂ, ਕਪੂਰਿਆਂ ਤੋਂ ?"

"ਨਹੀਂ ਰਾਏਕੋਟੋਂ । ਬਿਸ਼ਨੀ ਆਪਣੀ ਭਤੀਜੀ ਦਾ ਸਾਕ ਲਿਆਉਂਦੀ ਐ ।"

ਬਚਨੋ ਦਾ ਮੱਥਾ ਠਣਕਿਆ । ਉਸ ਧੜਕਦੇ ਦਿਲ ਨਾਲ ਮਨ ਵਿੱਚ ਸੋਚਿਆ, ਹੈਂ ਆਹ ਕੱਛ ਵਿੱਚੋਂ ਮੂੰਗਲੀ ਕਿੱਧਰੋਂ ਨਿਕਲ ਆਈ । ਡੰਗ ਵੀ ਮਾਰੇ ਤੇ ਵਿਹੁ ਵੀ ਨਾ ਚੜੀ । ਜਿਹੜੀ ਸੋਚੀ ਸੀ ਉਹ ਫਿਰ ਵੀ ਉਲਟ ਪੈ ਗਈ । ਹੱਛਾ ਬਚਨੋ ਸ਼ਰੀਕਣੀ ਨੇ ਤਾਂ ਟਾਲਿਆਂ ਟਲਣਾ ਨਹੀ ਕਿਵੇਂ ਨਾਂ ਕਿਵੇਂ ਰੂਪ ਨੂੰ ਉਸਦੀ ਬਹੁਟੀ ਨਾਲੋਂ ਪਾੜੂੰਗੀ । ਖੁਦਗਰਜ ਮਨ, ਵਿਭਚਾਰੀ ਭਾਵਨਾ ਦੇ ਹਥਿਆਰ ਨਾਲ ਜਿੰਦਗੀ ਦੀ ਤਸੱਲੀ ਜਿੱਤਣਾ ਚਾਹੁੰਦਾ ਹੈ । ਪਰ ਉਲਟੇ ਜਖਮ ਆਪ ਨੂੰ ਲਗਦੇ ਹਨ, ਪਰ ਉਹਨਾਂ ਦੀ ਪੀੜ ਨਾਲ ਜਰਾਉਂਦਾ ਸ਼ਰਮਿੰਦਾ ਨਹੀਂ ਹੁੰਦਾ । ਜਿਉਣੇ ਦੀ ਹਿੱਕ ਤੋਂ ਵੀ ਕਾਲਾ ਨਾਗ ਫੂੰਕਾਰੇ ਮਾਰਦਾ ਲੰਘ ਗਿਆ । ਚੁਗਲਖੋਰ ਆਪਣੀ ਜਮੀਰ ਨਾਲ ਜਬਰਦਸਤੀ ਕਰਕੇ ਕੁਝ ਚਿਰ ਲਈ ਭਾਂਵੇ ਖੁਸ਼ ਹੋ ਜਾਵੇ, ਪਰ ਅਸਲੀਅਤ ਦਾ ਨੰਗਾ ਅਸਰ ਉਸਦੀ ਥੋਥੀ ਖੁਸ਼ੀ ਨੂੰ ਸਦੀਵੀ ਪਛਤਾਵੇ ਵਿੱਚ ਬਦਲ ਦੇਂਦਾ ਹੈ ।

ਜਗੀਰ ਦੀ ਮਾਂ ਨੇ ਰੂਪ ਦੇ ਘਰ ਬੁਹਾਰੀ ਫੇਰੀ ਅਤੇ ਕਾਕੇ ਹੋਰਾਂ ਆਦਮੀਆਂ ਦੇ ਬੈਠਣ ਲਈ ਮੰਜੇ ਡਾਹ ਦਿੱਤੇ । ਹੌਲੀ-ਹੌਲੀ ਲੋਕਾਂ ਦੀ ਤਕੜੀ ਭੀੜ ਜੁੜ ਗਈ । ਰੂਪ ਦੇ ਮੂੰਹ-ਮੁਲਾਹਜੇਦਾਰ ਸਾਰੇ ਆ ਗਏ । ਬਿਸ਼ਨੋ ਦੇ ਮਾਲਕ ਨੇ ਸਾਰਿਆਂ ਦੇ ਸਾਹਮਣੇ ਰੁਇਆ ਰੱਦਿਆਂ ਆਖਿਆ :

"ਬਸ ਇੱਕ ਕੰਨਿਆਂ ਦਾ ਈ ਦਾਨ ਐ ।

"ਸ਼ਾਬਾਸ਼ੇ, ਇਹ ਕਿਤੇ ਥੋੜੀ ਨੇਕੀ ਏ ।" ਪੰਚਾਇਤ ਵਿੱਚੋਂ ਇੱਕ ਬਜੁਰਗ ਨੇ ਮੋੜ ਦੇਂਦਿਆਂ ਕਿਹਾ ।

ਰੂਪ ਦੇ ਮੂੰਹ ਵਿੱਚ ਸ਼ਗਨ ਵਜੋਂ ਸ਼ੱਕਰ ਦੀ ਰੋੜੀ ਪਾਈ ਗਈ ਅਤੇ ਨਾਈ ਨੇ ਸ਼ੱਕਰ ਵੰਡਣੀ ਸ਼ੁਰੂ ਕੀਤੀ। ਯਾਰਾਂ ਜੁੱਟਾਂ ਰੂਪ ਨੂੰ ਮੁਸਕਾਂਦੀਆਂ ਅੱਖਾਂ ਨਾਲ ਵਦਾਈਆਂ ਦੇਣੀਆਂ ਸ਼ੁਰੂ ਕੀਤੀਆਂ। ਆਂਢਣਾਂ-ਗਵਾਂਢਣਾਂ ਨੇ ਬਿਸ਼ਨੋ ਦੀ ਨੇਕੀ ਦੀ ਪਰਸੰਸਾ ਕੀਤੀ। ਰੂਪ ਨੇ ਰਾਜੀ ਅਤੇ ਨਾਈ ਨੂੰ ਲਾਗ ਦੇਕੇ ਖੁਸ਼ ਕਰ ਦਿੱਤਾ। ਲੋਕਾਂ ਮਹਿਸੂਸ ਕੀਤਾ, ਰੂਪ ਦੇ ਸੱਖਣੇ ਘਰ ਦੇ ਭਾਗ ਮੁੜ ਜਾਗ ਪਏ। ਵਹੁਟੀ ਦੀਆਂ ਪਟੜੀਆਂ ਦੀ ਛਣਕਾਰ ਬਿਨਾ ਕਿਸੇ ਘਰ ਦੇ ਭਾਗ ਸੁੱਤੇ ਕਿਵੇਂ ਜਾਗ ਸਕਦੇ ਹਨ। ਉਹਦੀਆਂ ਬਾਂਕਾਂ ਦੀ ਟੁਣਕਾਰ ਚੁੱਲੇ ਚੌਂਕੇ ਦਾ ਸ਼ਿੰਗਾਰ ਬਣ ਜਾਂਦੀ ਹੈ।

ਜਗੀਰ ਨੇ ਖੁਸ਼ ਹੁੰਦਿਆਂ ਤਾਈ ਬਿਸ਼ਨੋ ਨੂੰ ਆਖਿਆ:

"ਤਾਈ ਹੁਣ ਵਿਆਹ ਵੀ ਦਿਨਾਂ ਦਾ ਈ ਲਿਆ ਦੇ। ਅੱਜ ਸਵੇਰ ਦੇ ਈ ਸ਼ਗਨ ਚੰਗੇ ਹੁੰਦੇ ਐ।

"ਡੱਡੀਏ, ਤੁਸੀਂ ਆਪਣੀ ਤਿਆਰੀ ਕਰੋ।" ਤਾਈ ਨੇ ਕਣਕਵੰਨੇ ਰੰਗ ਵਿੱਚ ਖੁਸ਼ੀ ਚਮਕਾਉਂਦਿਆਂ ਕਿਹਾ।

"ਤਿਆਰੀ ਦੀ ਤਾਂ ਤੂੰ ਫਿਕਰ ਨਾ ਕਰ ਤਾਈ।" ਜਗੀਰ ਦੇ ਮੋਢੇ ਉੱਚੇ ਹੋ ਹੋ ਜਾਂਦੇ ਸਨ।

ਕਾਕੇ ਤੇ ਜੈਲੋ ਠੇਕੇ ਦੀਆਂ ਵਾਗਾਂ ਖਿੱਚ ਦਿੱਤੀਆਂ। ਜਗੀਰ ਹੋਰਾਂ ਬੱਕਰਾ ਝਟਕ ਕੇ ਮਸਾਲਾ ਰਗੜਨਾ ਸ਼ੁਰੂ ਕਰ ਦਿੱਤਾ। ਰੂਪ ਦੇ ਘਰ ਜੱਲੀਆਂ ਪੈਣ ਲੱਗੀਆਂ। ਜਗੀਰ ਦੇ ਘਰੋਂ ਕੋਈ ਚੀਜ ਲੈਣ ਜਾਂਦਿਆਂ ਨੂੰ ਬਚਨੋ ਮਿਲ ਪਈ। ਉਸ ਹੱਸਣ ਦੇ ਯਤਨ ਨਾਲ ਕਿਹਾ:

"ਵਧਾਈਆਂ।"

"ਰੱਬ ਤੈਨੂੰ ਵੀ ਵਧਾਵੇ, ਤੇਰਾ ਵੀ ਮੰਗਣਾ ਕਰਾਵੇ।"

"ਵਧਾਈਆਂ ਦਿੰਦਿਆਂ ਨੂੰ ਖੇਡਾਂ ਕਰਦਾ ਏਂ।"

"ਤੇਰੀਆਂ ਵਧਾਈਆਂ ਤਾਂ ਸੀ, ਜੇ ਤੂੰ ਆਪ ਲਿਆ ਕੇ ਸਾਕ ਕਰਾਉਂਦੀ। ਇਨਾਂ ਫੋਕੀਆਂ ਵਦਾਈਆਂ ਦਾ ਕੀ ਆਸਰਾ।" ਕੁਦਰਤੀ ਸੱਚੀ ਗੱਲ ਕਹਿ ਕੇ ਰੂਪ ਅੱਗੇ ਤੁਰ ਗਿਆ, ਬਚਨੋ ਤਲਖ ਹੁੰਦੀ ਹੀ ਰਹਿ ਗਈ।

ਸ਼ਰਾਬ ਆ ਜਾਣ ਤੇ ਪੈੱਗ ਚੱਲ ਪਏ। ਕੱਚ ਦੇ ਗਲਾਸ ਨਾਲ ਬੋਤਲ ਦੇ ਗਲ ਦਾ ਗਲ ਦਾ ਟਕਰਾਅ ਅਤੇ ਉਨਾਂ ਦੇ ਸਾਂਝੇ ਹਾਸੇ ਦੀ ਛਣਕਾਰ, ਹੱਸੇ ਚਿਹਰਿਆਂ ਉੱਤੇ ਨਸ਼ੇ ਦੀਆਂ ਸੂਹੀਆਂ ਫੂਕਾਂ ਮਾਰ ਰਹੀ ਸੀ। ਉਨਾਂ ਦੀ ਢਾਣੀ ਵਿੱਚ ਗਿਆਨੀ ਵੀ ਆ ਗਿਆ। ਸਾਰਿਆਂ ਉਸ ਨੂੰ ਪੀਣ ਲਈ ਪਰੇਰਿਆ ਅਤੇ ਰੂਪ ਨੇ ਬੋਤਲ ਤੇ ਗਲਾਸੀ ਉਸ ਦੇ ਅੱਗੇ ਕਰਦਿਆਂ ਕਿਹਾ:

"ਭਾਮੇ ਕਤਰਾ ਕੁ ਲੈ।"

"ਪੀਣੀ ਤੇ ਮੈਂ ਹੈ ਈ ਨਹੀਂ, ਜੇ ਤੁਸੀਂ ਜਿੱਦ ਕਰਦੇ ਹੋ ਤਦ ਸਾਕੀ ਬਣ ਕੇ ਸਾਰਿਆਂ ਨੂੰ ਵਰਤਾਈ ਜਾਂਦਾ ਹਾਂ।"

ਗਿਆਨੀ ਸਾਕੀ ਬਣਕੇ ਵਰਤਾਉਂਦਾ ਰਿਹਾ। ਜਵਾਨ ਤੇ ਪਿਆਸੇ ਬੁੱਲ ਸ਼ਰਾਬ ਵਿੱਚ ਡੁਬਦੇ ਰਹੇ ਅਤੇ ਚਿੱਟੀਆਂ ਅੱਖਾਂ ਵਿੱਚ ਡੋਰੇ ਵੱਧਦੇ ਗਏ। ਕਾਕੇ ਨੇ ਨਸ਼ਈ ਹੋ ਜੈਲੋ ਨੂੰ ਤਰਖਾਣੀ ਵੱਲ ਰੜਕਾ ਕੇ ਬੋਲੀ ਪਾਈ:

"ਚੰਦਰੀ ਦੀ ਜਾਤ ਤਖਾਣੀ, ਚੂੜਾ ਪਾ ਕੇ ਸੱਕ ਹੂੰਝਦੀ।"

ਸਾਰੇ ਹੱਸ ਪਏ। ਜੈਲੋ ਝੇਪਰ ਗਈ ਅਤੇ ਕਾਕੇ ਦਾ ਨਸ਼ਾ ਆਪਣੀ ਕਾਮਯਾਬੀ ਦੇ ਮਾਣ ਵਿੱਚ ਤੇਜ ਤੋਂ ਉੱਚਾ ਅਤੇ ਉੱਚੇ ਤੋਂ ਅਕੜੇਵੇਂ ਵਿੱਚ ਬਦਲਦਾ ਜਾ ਰਿਹਾ ਸੀ। ਪੂਰੇ ਸਰੂਰ ਵਿੱਚ ਆ ਜਾਣ ਤੇ, ਰੂਪ ਦੇ ਅੰਦਰ ਕਿਸੇ ਚਾਨਣੀ ਯਾਦ ਦਾ ਚੰਨ ਚੜਿਆ। ਨਸ਼ੇ ਅਤੇ ਯਾਦ ਦਾ ਸੇਕ ਉਸਦੇ ਹਿਰਦੇ ਨੂੰ ਪਿਘਲਾਈ ਜਾ ਰਿਹਾ ਸੀ। ਉਸ ਇੱਕ ਵਾਰ ਹੀ ਗੁੱਸਾ ਉਗਲਦਿਆਂ ਜਿਉਣੇ ਨੂੰ ਗਾਲ ਕੱਢ ਮਾਰੀ। ਫਿਰ ਸਾਰਿਆਂ ਸਮਝਿਆ। ਗਿਆਨੀ ਨੇ ਉਨਾਂ ਦੇ ਪਾਗਲਪਨ ਨੂੰ ਥੋੜੇ ਗੁੱਸੇ ਵਿੱਚ ਘੂਰ ਦਿੱਤਾ। ਪਰ ਜਦੋਂ ਗਰੋ-ਘਰੀਂ ਜਾਣ ਲੱਗੇ, ਤਦ ਕਾਕੇ ਅਤੇ ਜੈਲੋ ਨੂੰ ਰਾਹ ਵਿੱਚ ਜਿਉਣਾ ਮਿਲ ਪਿਆ। ਕਾਕੇ ਨੇ ਜਾਣ ਕੇ ਉਸਦੇ ਮੋਢਾ ਮਾਰਿਆ। ਉਹ ਰੁਕ ਕੇ ਕੁਝ ਕਹਿਣ ਹੀ ਲੱਗਾ ਸੀ ਕਿ ਜੈਲੋ ਨੇ ਉਸਦੇ ਵੱਟ ਕੇ ਹੂਰਾ ਮਾਰਿਆ। ਜਿਉਣਾ ਉਹਨਾ ਦੀ ਬਦਲੀ ਨੀਤ ਵੇਖ ਕੇ ਪਰੇ ਨੂੰ ਭੱਜ ਗਿਆ। ਉਸ ਕਿਸੇ ਨੂੰ ਵੀ ਨਾ ਦੱਸਿਆ ਕਿ ਕਾਕੇ ਹੋਣਾਂ ਤੋਂ ਮੁੱਕਾ ਖਾ ਕੇ ਆਇਆ ਹਾਂ।

ਰੂਪ ਦੇ ਆਖਣ ਉੱਤੇ ਵਿਚੋਲਣ ਨੇ ਥੋੜੇ ਦਿਨਾਂ ਦਾ ਵਿਆਹ ਲਿਆ ਦਿੱਤਾ। ਬਚਨੋ ਨੂੰ ਅੰਦਰੋਂ ਇੱਕ ਚਿੰਤਾ ਖਾ ਰਹੀ ਸੀ, ਕਿਤੇ ਰੂਪ ਜਵਾਬ

ਦੇ ਕੇ ਹੋਰ ਸਾਕ ਨਾ ਲੈ ਲਵੇ । ਉਹ ਚਾਹੁੰਦੀ ਸੀ, ਕਿਹੜਾ ਵੇਲਾ ਹੋਵੇ, ਰੂਪ ਵਿਆਹਿਆ ਜਾਵੇ । ਜਿਵੇਂ ਉਹ ਆਪਣੀ ਭਤੀਜੀ ਉਸਦੇ ਗਲ ਪਾ ਹੀ ਦੇਣਾ ਚਾਹੁੰਦੀ ਸੀ । ਜਿਉਂ-ਜਿਉਂ ਵਿਆਹ ਦੇ ਦਿਨ ਨੇੜੇ ਆ ਰਹੇ ਸਨ, ਰੂਪ ਨੂੰ ਜਿੰਮੇਵਾਰੀ ਦਾ ਫਿਕਰ ਅਨੁਭਵ ਹੋਣ ਲੱਗਾ । ਉਸ ਆਪਣੀ ਭੈਣ ਬਸੰਤ ਕੌਰ ਨੂੰ ਨੱਥੀ ਨਾਈ ਘੱਲ ਕੇ ਮੰਗਵਾ ਲਿਆ । ਭਰਾ ਦਾ ਵਿਆਹ ਸੁਣ ਕੇ ਬਸੰਤ ਕੌਰ ਹਰੀ ਹੋ ਗਈ । ਹਰ ਵਿਆਹੀ ਕੁੜੀ ਨੂੰ ਆਪਣੇ ਮਾਪਿਆਂ ਉੱਤੇ ਨਰੋਆ ਮਾਣ ਹੁੰਦਾ ਹੈ ਅਤੇ ਇਹ ਮਾਣ ਤਦ ਹੀ ਕਾਇਮ ਰਹਿ ਸਕਦਾ ਹੈ ਜੇ ਮਾਪਿਆਂ ਦਾ ਘਰ ਫਲਿਆ ਫੁਲਿਆ ਰਹੇ । ਹਰ ਭੈਣ, ਭਰਾ ਨੂੰ ਆਪਾ ਵਾਰ ਕੇ ਵੀ ਹੱਸਦਾ ਵੇਖਣਾ ਚਾਹੁੰਦੀ ਹੇ । ਜਗੀਰ ਦੀ ਮਾਂ ਤੇ ਬਸੰਤ ਕੌਰ ਨੇ ਵਿਆਹ ਦਾ ਸੀਦਾ ਵਾਧਾ ਖੰਡ, ਘਿਉ, ਸ਼ੱਕਰ, ਦੁੱਧ, ਗੁੜ ਅਤੇ ਆਟੇ ਦਾ ਲੋੜ ਅਨੁਸਾਰ ਬੰਦੋਬਸਤ ਕਰ ਲਿਆ । ਵਚੋਲਣ ਦੀ ਰਾਇ ਨਾਲ ਵਰੀ ਖਰੀਦੀ ਗਈ । ਉਹ ਚਾਹੁੰਦੀ ਸੀ ਘੱਟ ਤੋਂ ਘੱਟ ਪੰਜ ਟੂੰਮਾਂ ਸੋਨੇ ਦੀਆਂ ; ਸੱਗੀ ਫੁੱਲ, ਵਾਲੇ, ਬੰਦ, ਸਿੰਗ ਤਵੀਤ ਅਤੇ ਨੱਥ ਜਰੂਰੀ ਚਾਹੀਦੀਆਂ ਹਨ । ਪੈਰਾਂ ਨੂੰ ਚਾਂਦੀ ਦੀਆਂ ਪਟੜੀਆਂ ਵੀ ਚਾਹੀਦੀਆਂ ਹਨ । ਰੂਪ ਨੇ ਉਸਦੀ ਮੰਗ ਤੋਂ ਦੋ ਟੂਮਾਂ ਵੱਧ ਬਣਾ ਕੇ ਉਸਨੂੰ ਖੁਸ਼ ਕਰ ਦਿੱਤਾ । ਬਸੰਤ ਕੌਰ ਨੇ ਵਾਲੀਆਂ ਦੀ ਥਾਂ ਪਿੱਪਲ ਪੱਤੀਆਂ ਅਤੇ ਨੱਥ ਦੀ ਥਾਂ ਛਾਪ ਕਰਾਉਣ ਲਈ ਜੋਰ ਦਿੱਤਾ । ਸੁਨਿਆਰੇ ਨੇ ਜੱਟ ਨੂੰ ਸੋਨੇ ਦੀ ਮੁਰਗੀ ਸਮਝ ਕੇ ਬੇਦਰਦੀ ਨਾਲ ਲੁੱਟਿਆ, ਪਰ ਟੂਮਾਂ ਬਣਾ ਕੇ ਮੂੰਹੋਂ ਬਲਾ ਦਿੱਤੀਆਂ । ਦਰਜੀ ਨੇ ਵਰੀ ਤਿਆਰ ਕਰਨ ਵਿੱਚ ਆਵਦੀ ਉਸਤਾਦੀ ਦੇ ਹੱਥ ਵਿਖਾਏ ।

ਜਗੀਰ ਹੋਰਾਂ ਨੇ ਰੂਪ ਦੇ ਨਾਂਹ-ਨੁੱਕਰ ਕਰਦਿਆਂ ਜੰਵ ਨਾਲ ਚੱਲਣ ਲਈ ਗਮੰਤਰੀ ਨੂੰ ਸਾਈ ਦੇ ਦਿੱਤੀ ਸੀ । ਜੰਵ ਭਾਂਵੇ ਰਾਏਕੋਟ ਵਾਲਿਆਂ ਬਹੁਤੀ ਨਹੀਂ ਸੋਂਹਦੀ ਸੀ । ਫਿਰ ਵੀ ਨਿੱਕੇ ਮੋਟੇ ਆਦਮੀ ਗਿਣ ਕੇ ਤੀਹ ਆਦਮੀ ਹੋ ਗਏ ਸਨ ।

"ਕਿਸੇ ਗੱਲੋਂ ਰੜਕ ਨਹੀਂ ਰਹਿਣ ਦੇਣੀ ", ਹਰ ਗੱਲ ਵਿੱਚ ਜਗੀਰ ਰੂਪ ਨੂੰ ਆਖਦਾ ਸੀ । ਮਿੱਤਰ ਦੇ ਵਿਆਹ ਦੀ ਖੁਸ਼ੀ ਆਪਣੇ ਵਿਆਹ ਨਾਲੋਂ ਘੱਟ ਨਹੀਂ ਹੁੰਦੀ । ਸਾਰਿਆਂ ਮੁੰਡਿਆਂ ਨੇ ਮੋਚੀਆਂ ਅਤੇ ਦਰਜੀਆਂ ਨੂੰ ਵਖਤ ਪਾਇਆ ਹੋਇਆ ਸੀ । ਸਾਰੇ ਅਗਵਾੜ ਵਿੱਚ ਹੀ ਰੂਪ ਦੇ ਵਿਆਹ ਦੀ ਖੁਸ਼ੀ ਵਿੱਚ ਜਵਾਨੀ ਆਈ ਹੋਈ ਸੀ ।

ਬਰਾਤ ਤੁਰਨ ਤੋਂ ਕੁਝ ਸਮਝ ਅੱਗੋਂ ਦਿਆਲਾ ਵੀ ਘੋੜੀ ਤੇ ਆ ਗਿਆ । ਚੰਨੋ ਨੇ ਸ਼ਾਮੋ ਦੀ ਮਾਰਫਤ ਕੱਪੜੇ ਤੇ ਪੰਜ ਰੁਪਏ ਸਲਾਮੀ ਵਜੋਂ ਘੱਲੇ । ਕੱਪੜੇ ਤੇ ਰੁਪਈਏ ਵੇਖ ਕੇ ਰੂਪ ਦਾ ਦਿਲ ਮੁੜ ਹੌਲ ਪਿਆ । ਚੰਨੋ ਦੀ ਵਫਾਦਾਰੀ ਤੇ ਪਿਆਰ ਸਿਦਕ ਕਿੰਨਾ ਲੰਮਾ ਹੁੰਦਾ ਜਾ ਰਿਹਾ ਸੀ । ਉਹ ਆਪਣੇ ਪਰੇਮੀ ਦਾ ਖਿਆਲ ਰੱਖਦੀ ਸੀ ।

"ਕੂੰਜ ਐ ਪਿਛਲੇ ਜਨਮ ਦੀ, ਜਾਹ ਸਾਰੀ ਉਮਰ ਕੁਰਲਾਉਂਦੀ ਹੀ ਰਹੁ ।" ਜਗੀਰ ਨੇ ਰੂਪ ਦੇ ਮਨੋਭਾਵਾਂ ਦੀ ਪਰੋੜਤਾ ਕਰਦਿਆਂ ਆਖਿਆ ।

"ਰੋੜ ਠੀਕਰੀਆਂ ਤਾਂ ਜਗੀਰ ਥਾਂ-ਥਾਂ ਰੁਲਦੇ ਫਿਰਦੇ ਐ ਜਗੀਰ, ਪਰ ਚੰਨੋ ਵਰਗਾ ਮੀਤ ਨਹੀਂ ਲੱਭਣਾ ਕਿਤੋਂ ", ਰੂਪ ਦਾ ਅੰਦਰ ਪਿਆਰ ਨਾਲ ਲਰਜ ਰਿਹਾ ਸੀ ।

ਦਿਆਲਾ ਜੰਵ ਦੀ ਤਿਆਰੀ ਕਰਕੇ ਆਇਆ ਸੀ । ਉਸਦੀ ਆਉਂਦੇ ਦੀ ਹੀ ਜੋਟੀ ਅਰਜਨ ਨਾਲ ਜੁੜ ਗਈ ੍ ਉਹਨਾਂ ਕੱਠਿਆਂ ਨੇ ਰੋਟੀ ਖਾਧੀ ਅਤੇ ਆਪਣੇ ਘੋੜਿਆਂ ਦੀਆਂ ਗੱਦੀਆਂ ਨੂੰ ਝਾੜ ਸਵਾਰ ਕੇ ਕੱਸਿਆ । ਨੱਥੀ ਨਾਈ ਰੂਪ ਨੂੰ ਵਟਣਾ ਮਲ ਕੇ ਨੁਹਾ ਰਿਹਾ ਸੀ । ਰਾਜੀ ਖੁਰਲੀ ਉੱਤੇ ਬੈਠੀ, ਢੋਲ ਗਲ ਵਿੱਚ ਪਾਈ ਵਜਾ ਰਹੀ ਸੀ ਅਤੇ ਉਸਦੇ ਗੀਤ ਦੀ ਸਮਝ ਕਿਸੇ ਨੂੰ ਨਹੀਂ ਆ ਰਹੀ ਸੀ । ਕੁੜੀਆਂ ਨੇ ਵਟਣੇ ਦਾ ਗੀਤ ਸ਼ੁਰੂ ਕੀਤਾ :

ਵਾਹਵਾ ਕੁ ਵਟਣਾ ਕਟੋਰੇ ਦਾ, ਜਿੰਦੇ ਨੀ ਵਟਣਾ ਕਟੋਰੇ ਦਾ ।

ਵਾਹਵਾ ਮਲੇਂਦੀਆਂ ਦੋ ਜਣੀਆਂ, ਜਿੰਦੇ ਨੀ ਮਲੇਂਦੀਆਂ ਦੋ ਜਣੀਆਂ ।

ਵਾਹਵਾ ਕੁ ਵਟਣਾ ਕਟੋਰੇ ਦਾ, ਜਿੰਦੇ ਨੀ ਵਟਣਾ ਕਟੋਰੇ ਦਾ ।

ਗੱਡਾ ਅਤੇ ਰੱਥ ਬਾਰ ਅੱਗੇ ਲਿਆ ਘਲਾਰੇ । ਬਲਦਾਂ ਦੇ ਸਿੰਗ ਚੋਪੜ ਕੇ ਉਨਾਂ ਦੇ ਗਲੀ ਘੁੰਗਰਾਲਾਂ ਅਤੇ ਟੱਲੀਆਂ ਪਾਈਆ ਅਤੇ ਪੁਰਾਣੇ ਰੱਸੇ ਬਦਲ ਕੇ ਨਵੇਂ ਰੰਗਵਾ ਪਾਏ । ਬੋਤੇ ਘੋੜੀਆਂ ਦਸ ਬਾਰਾਂ ਹੋ ਗਏ । ਵਾਜੇ ਵਾਲਿਆਂ ਲੰਮੀਆਂ ਹੇਲਾ ਲਾਈਆਮ । ਮਰਾਸੀਆਂ ਨੇ ਘੋੜੀਆਂ ਗਾਈਆਂ । ਕੁੜੀਆਂ ਫੁਲਕਾਰੀ ਤਾਣ ਕੇ ਪਹਿਲੋਂ ਰੂਪ ਦਾ ਸਾਂਈ ਦਾਸ ਦੇ ਡੇਰੇ ਤੇ ਮੱਥਾ ਟਿਕਵਾਇਆ । ਸਾਂਈ ਦਾਸ ਤੇ ਆਸ਼ੀਰਵਾਦ ਦਿੱਤਾ । ਮੁੜ ਕੁੜੀਆਂ ਰੂਪ ਨੂੰ ਵਿਦਾ ਕਰਨ ਛੱਪੜ ਤੱਕ ਗਈਆਮ, ਜਿੱਥੇ ਵਿਆਂਦੜ ਨੂੰ ਰੱਥ ਉਡੀਕ ਰਿਹਾ ਸੀ । ਸੌ ਸ਼ਗਨ ਮਨਾ ਕੇ ਅਤੇ ਹਜਾਰ ਅਸੀਸ ਲੇ ਕੇ ਬਰਾਤ ਪਿੰਡੋਂ ਵਿਦਾ ਹੋਈ । ਰਾਹ ਵਿੱਚ ਸਵਾਰੀਆਂ ਵਾਲਿਆਂ ਨੇ ਸ਼ਰਤਾਂ ਲਾ ਕੇ ਘੋੜੀਆਂ ਬੋਤੇ ਭਜਾਏ । ਕਈਆਂ ਨੇ ਬੋਤਲਾਂ ਜਿੱਤੀਆਮ । ਸਾਰੀਆਂ ਨੇ ਇੱਕ ਟਾਹਲੀ ਦੀ ਛਾਂ ਵੇਖ ਥੋੜਾ ਸਮਾ ਆਪ ਅਰਾਮ ਕੀਤਾ ਅਤੇ ਪਸ਼ੂਆਂ ਨੂੰ

ਵੀ ਦਮ ਦੁਆ ਕੇ ਪਾਣੀ ਪਿਆਇਆ । ਕਈਆਂ ਕਾਹਲਿਆਂ ਉੱਥੋਂ ਹੀ ਪੀਣੀ ਸ਼ੁਰੂ ਕੀਤੀ । ਘੋੜੀਆਂ ਨੂੰ ਚਾਬਕਾਂ ਮਾਰ ਕੇ ਤਿੱਖੀਆਂ ਕੀਤਾ । ਜਗੀਰ ਨੇ ਮੁੱਛਾਂ ਤੋਂ ਹੱਥ ਫੇਰਦਿਆਂ ਆਖਿਆ :

"ਲੈ ਬਾਈ ਸਵਾਰੀਆਮ ਵਾਲਿਓ, ਪਿੰਡ ਵਲਣਾ ਏ ।"

"ਬਾਈ ਫਿਕਰ ਕੀ ਕਰਦਾ ਏਂ ਪੈੜਾਂ ਹੁੰਦੀਆਮ ਵੇਖੀਂ ?" ਦਿਆਲੇ ਨੇ ਘੋੜੀ ਦੀ ਵਾਗ ਚੁੱਕ ਕੇ ਅੱਡੀ ਲਾਉਂਦਿਆਂ ਕਿਹਾ ।

"ਮੁੱਛਾਂ ਖੜੀਆਂ ਕਰ ਲੈ ਮੁੱਛਾਂ ।" ਰੂਪ ਨੇ ਜਗੀਰ ਨੂੰ ਮਸਖਰੀ ਕੀਤੀ ।

"ਮੂਹਰੇ ਕੁਛ ਦਿਸਦਾ ਨੀ, ਬਾਈ ਨੂੰ ਆਂਹਦਾ ਆਂ, ਜਦੋਂ ਕੁਛ ਦਿਸਿਆਂ, ਤੂੰ ਮੁੱਛਾਂ ਪੂਛ ਚੁਕਦੀਆਂ ਵੇਖੀਂ ।

ਸਾਰੀ ਜੰਞ ਚਰਾਮਖੀ ਕਰਦੀ ਰਾਏਕੋਟ ਦੀ ਨਿਆਈਂ ਪਹੁੰਚ ਗਈ । ਪਿੰਡ ਦੀ ਪੰਚਾਇਤ ਉਨਾਂ ਨੂੰ ਅੱਗੇ ਹੋ ਕੇ ਲੈਣ ਆਈ ਸੀ । ਪੰਚਾਇਤਫਤਿਹ ਬੁਲਾ ਕੇ ਮਿਲੀ । ਕਾਹਲੇ ਗੱਭਰੂਆਂ ਪਿੰਡ ਦੇ ਉੱਤੋਂ ਦੀ ਘੋੜੀਆਂ ਛੇੜ ਦਿੱਤੀਆਮ । ਕੁਝ ਸਿਆਣੇ ਅਤੇ ਬਿਰਧ ਆਦਮੀ ਪੰਚੈਤ ਨਾਲ ਤੁਰ ਪਏ । ਵਾਜੇ ਵਾਲਿਆਂ ਦੀਆਂ ਸੁਰਾਂ ਅਤੇ ਢੋਲ ਵਾਲਿਆਂ ਦੀ ਡਮ ਡਮਾ ਡਮ ਡਮ ਨੇ ਕੁੜੀਆਂ ਨੂੰ ਬਨੇਰਿਆਂ ਤੇ ਲੈ ਆਂਦਾ । ਪਿੰਡ ਦੀ ਸੱਥ ਵਿੱਚ ਜੇਲੋ ਦੇ ਪਿਉ ਨੇ ਪੈਸੇ ਸੁੱਟੇ । ਉਸ ਪੰਜ ਛੇ ਮੁੱਠਾਂ ਹੀ ਸੁੱਟੀਆਂ ਸਨ ਕਿ ਉਸ ਨੂੰ ਪੰਚਾਇਤ ਦੇ ਇੱਕ ਆਦਮੀ ਨੇ ਬਾਹੋਂ ਫੜ ਕੇ ਰੋਕ ਲਿਆ । ਗਲੀਆਂ ਵਿੱਚ ਆ ਕੇ ਬਲਦ ਵੀ ਆਕੜ ਆਕੜ ਤੁਰਨ ਲੱਗੇ । ਉਨਾਂ ਦੀਆਂ ਟੱਲੀਆਂ ਅਤੇ ਘੁੰਗਰਾਲਾਂ ਦੀ ਅਵਾਜ ਆਪ ਮੁਹਾਰੇ ਸ਼ੋਰ ਵਿੱਚ ਤਾਲ ਦੇ ਰਹੀ ਸੀ ।

ਜੰਞ ਨੂੰ ਇੱਕ ਧਰਮਸ਼ਾਲਾ ਵਿੱਚ ਉਤਾਰਾ ਦਿੱਤਾ ਗਿਆ ਅਤੇ ਸਵਾਰੀਆਂ ਲਈ ਵੱਖ ਇੱਕ ਖੁੱਲੇ ਵਿਹੜੇ ਵਾਲਾ ਮਕਾਨ ਪਹਿਲਾਂ ਹੀ ਸੰਵਾਰੀ ਰੱਖਿਆ ਸੀ । ਇਉਂ ਜਾਪਦਾ ਸੀ ਰਾਏਕੋਟ ਦੇ ਕਾਮੋਸ਼ ਅਤੇ ਸੁੱਤੇ ਪਿੰਡ ਨੂੰ ਜਾਨੀ ਰੂਹਾਂ ਨੇ ਹਲੂਣ ਕੇ ਜਗਾ ਦਿੱਤਾ ਸੀ । ਗਲੀਆਂ ਮੁਹੱਲੇ ਭਰੇ ਭਰੇ ਜਾਪਦੇ ਸਨ । ਜਿੰਨਾਂ ਕੁੜੀਆਮ ਨੇ ਰੱਥ ਤੋਂ ਉਤਰਦਿਆਂ ਰੂਪ ਨੂੰ ਟਕੂਆ ਫੜੀ ਵੇਖਿਆ, ਉਨਾਂ ਸਾਰੇ ਪਿੰਡ ਵਿੱਚ ਧੁਮਾ ਦਿੱਤਾ ਸੀ, ਪਰਾਹੁਣੇ ਤੇ ਕੋਈ ਰੂਪ ਐ, ਜਾਣੀ ਚੰਦ ਅਸਮਾਨੋ ਉਤਰ ਆਇਆ ਸੀ । ਕੁੜੀਆਂ ਆਨੀ ਬਹਾਨੀ ਧਰਮਸ਼ਾਲਾ ਅੱਗੋਂ ਦੀ ਲੰਘਦੀਆਂ ਪਰਾਹੁਣੇ ਨੂੰ ਖਚਰੀਆਂ ਨਜਰਾਂ ਨਾਲ ਤੱਕਦੀਆਂ ਸਨ ।

ਇਸ਼ਨਾਨ ਕਰਨ ਲਈ ਧਰਮਸ਼ਾਲਾ ਦੀ ਖੂਹੀ ਦੇ ਕੁੰਡ ਭਰੇ ਹੋਏ ਸਨ ਅਤੇ ਇੱਕ ਸੇਵਾਦਾਰ ਡੋਲ ਖਿੱਚ ਰਿਹਾ ਸੀ । ਵਾਰੀ ਵਾਰੀ ਸਾਰੇ ਜਾਂਞੀ ਨਹਾ ਕੇ ਠੰਡੇ ਹੋ ਗਏ ਸਨ । ਫਿਰ ਘਰ ਦਿਆਂ ਨੇ ਸ਼ਰਦਾਈ ਵਾਲਾ ਪਾਣੀ ਲੈ ਆਂਦਾ ਅਤੇ ਪਹਿਲਾ ਗਲਾਸ ਸ਼ਗਨ ਵਜੋਂ ਰੂਪ ਨੂੰ ਦਿੱਤਾ । ਕੁਝ ਇਕ ਚਾਹ ਦੇ ਪਿਆਕਾਂ ਚਾਹ ਮੰਗਵਾ ਕੇ ਪੀਤੀ ।ਇਸ਼ਨਾਨ ਕਰ ਕੇ ਅਤੇ ਪਾਣੀ ਧਾਣੀ ਪੀ ਕੇ ਜੰਞ ਨੇ ਸੁਰਤ ਫੜ ਲਈ । ਗਰਮੀ ਦੀ ਰੁੱਤ ਕਰਕੇ ਸਾਰੇ ਹਾਕਲ ਬਾਕਲ ਹੋਏ ਪਏ ਸੀ । ਸੂਰਜ ਡੁੱਬ ਚੁੱਕਾ ਸੀ । ਗੱਭਰੂ ਮੁੰਡਿਆਂ ਬਾਹਰ ਗੇੜਾ ਮਾਰਨ ਲਈ ਸੈਨਤਾਂ ਮਿਲਾਈਆਂ ।

"ਅਸੀਂ ਤਾਂ ਘੁੱਟ ਪੀ ਕੇ ਨਿਕਲਾਂਗੇ, ਸੋਫੀਆਂ ਨੂੰ ਤਾਂ ਕੁਝ ਦਿਸਣਾ ਈ ਨਹੀਂ ।" ਜਗੀਰ ਨੇ ਆਪਣੇ ਟਰੰਕ ਵਿੱਚੋਂ ਬੋਤਲ ਕੱਢ ਲਈ ।

"ਐਥੇ ਆਓ ਜੀਹਨੇ ਸ਼ਰਾਬ ਹੋਣਾ ਏ ।" ਅਰਜਨ ਨੇ ਗਲੀ ਦਾ ਮੋੜ ਮੁੜਦੀਆਂ ਦੋ ਮੁਟਿਆਰਾਂ ਨੂੰ ਵੇਖ ਕੇ ਆਖਿਆ । ਕੁੜੀਆਂ ਵੀ ਥੋੜੀ ਵਾਟ ਅੱਗੇ ਲੰਘ ਕੇ ਮੂੰਹ ਅੱਗੇ ਚੁੰਨੀਆਂ ਦੇ ਪੱਲੇ ਲੈ ਕੇ ਹੱਸ ਪਈਆਂ । ਅਰਜਨ ਨੇ ਮੁੜ ਕੁੜੀਆਂ ਨੂੰ ਸੁਨਾਉਣੰ ਲਈ ਕਾਨੀ ਮਾਰੀ :

"ਓ ਮੈਂ ਸਦਕੇ ਜਾਵਾਂ ਜੋੜੀ ਦੇ ।"

"ਸਾਲਿਆ ਲੰਡੇ ਦਿਆ, ਕਿਉਂ ਏਥੋਂ ਵੀ ਬਿਸਤਰੇ ਗੋਲ ਕਰਾਉਣੇ ਐ ? ਅਜੇ ਤਾਂ ਵਛਾਏ ਨੀ ।" ਜਗੀਰ ਨੇ ਅਰਜਨ ਦੀ ਗੱਲ ਤੇ ਅੰਦਰੋਂ ਖੁਸ਼ ਪਰ ਬਾਹਰੋਂ ਤਾਹਨਾ ਕਰਦਿਆਂ ਮੋੜ ਦਿੱਤਾ ।

ਰੂਪ ਤੋਂ ਬਿਨਾ ਸਾਰੀ ਜੰਞ ਰੋਟੀ ਖਾ ਆਈ ਅਤੇ ਉਸਦੀ ਰੋਟੀ ਇੱਕ ਹੋਰ ਸਾਥੀ ਸਮੇਤ ਧਰਮਸ਼ਾਲਾ ਵਿੱਚ ਹੀ ਆ ਗਈ । ਜਦ ਉਹ'ਕੱਲਾ ਸੀ, ਤਦ ਕਲਪਨਾ ਉਸ ਨੂੰ ਉਡਾ ਕੇ ਕਪੂਰੀਂ ਲੈ ਗਈ । ਉਹ ਉਦਾਸ ਚੰਨੋ ਨੂੰ ਤੱਕ ਰਿਹਾ ਸੀ । ਦੋਵੇਂ ਤਰਸ ਤੇ ਹਮਦਰਦੀ ਦੇ ਭੁੱਖੇ, ਇਕ ਤਰਾਂ ਰੋਏ ਰੋਏ ਮਾਯੂਸ ਤੇ ਲਾਚਾਰ ਸਨ । ਪਰ ਜਦ ਸਮਾਜ ਦੀਆਂ ਵਾਗਾਂ ਗਲਤ ਕੀਮਤਾਂ ਨੇ ਖਿੱਚੀਆਮ ਹੋਣ ਜਿੰਦਗੀ ਦਾ ਸ਼ਾਹ ਸਵਾਰ ਮਨ-ਮਰਜੀ ਦੀ ਖੁੱਲੀ ਦੌੜ ਨਹੀਂ ਲੈ ਸਕਦਾ । ਪੁਰਾਣੇ ਅਤੇ ਸੜੇ ਗਲੇ ਸਮਾਜ ਵਿੱਚ ਪਰੇਮੀਆਂ ਦੇ ਜੁੜਿਆਂ ਦਰਤੀ ਸੁਕੜਦੀ ਹੈ ਅਤੇ ਆਸਮਾਨ ਪਾਟਦਾ ਹੈ ।

ਤੜਕਿਓਂ ਰੂਪ ਨੂੰ ਇਸ਼ਨਾਨ ਕਰਾ ਕੇ ਆਨੰਦ ਕਾਰਜ ਦੀ ਰਸਮ ਲਈ ਘਰ ਵਾਲੇ ਨਾਲ ਲੈ ਗਏ । ਹੋਰ ਜੀਅ ਪੰਜ ਸੱਤ ਸਾਥੀ ਉਸਦੇ ਨਾਲ

ਸਨ । ਦੇਹਲੀ ਪੈਰ ਪਾਉਣ ਤੋਂ ਅੱਗੋਂ ਇੱਕ ਔਰਤ ਨੇ ਤੇਲ ਚੋਇਆ ਅਤੇ ਸਬ ਤੋਂ ਅੱਗੋਂ ਰੂਪ ਨੂੰ ਅੰਦਰ ਲੰਘਾਇਆ । ਅੱਗੇ ਸਾਜਾਂ ਨਾਲ ਰਾਗੀ ਆਸਾ ਦੀ ਵਾਰ ਦਾ ਕੀਰਤਨ ਕਰ ਰਹੇ ਸਨ । ਲਾਲਟੈਣ ਦੇ ਸਫੈਦ ਚਾਨਣ ਵਿੱਚ ਰੂਪ ਦਾ ਚਿਹਰਾ ਸੂਹੇ ਗੁਲਾਬ ਵਾਂਗ ਖਿੜਿਆ ਲੱਗ ਰਿਹਾ ਸੀ । ਹਰ ਕੁੜੀ ਦੇ ਜਜਬਾਤ ਨੇ ਉਸਨੂੰ ਵੇਖ ਕੇ ਧੱਕਾ ਖਾਧਾ, ਕਿਉਂ ਨਾ ਮੈਂ ਵੀ ਅਜਿਹੇ ਸੁਹਣੇ ਤੇ ਭਰੇ ਗੱਭਰੂ ਦੀ ਵਹੁਟੀ ਬਣਾਂ । ਕੁੜੀਆਂ ਰੂਪ ਨੂੰ ਵੇਖਣ ਲਈ ਮਜਬੂਰ ਸਨ । ਆਨੰਦ ਹੁੰਦਾ ਵੇਖ ਕੇ ਰੂਪ ਨੂੰ ਮੁੜ ਕਿਸੇ ਯਾਦ ਨੇ ਆ ਘੇਰਿਆ । ਇਉਂ ਪਰਤੀਤ ਹੁੰਦਾ ਸੀ ਜਿਵੇਂ ਉਸ ਦਾ ਬੁੱਤ ਆਨੰਦ ਪੜਵਾ ਰਿਹਾ ਹੈ ਅਤੇ ਰੂਹ ਉਸਦੀ ਦੂਰ ਕਿਸੇ ਦੀ ਝੋਲੀ ਰੋ-ਰੋ ਪਨਾਹ ਮੰਗ ਰਹੀ ਹੈ । ਉਸਨੂੰ ਪਤਾ ਤੱਕ ਨਾ ਲੱਗਾ ਉਹ ਕਦੋਂ ਆਨੰਦ ਪੜਵਾ ਕੇ ਵਾਪਸ ਧਰਮਸ਼ਾਲਾ ਵਿੱਚ ਆ ਗਿਆ । ਕੌਣ ਜਾਣੇ ਉਸ ਇੰਨੇ ਸਮੇ ਵਿੱਚ ਕਿੰਨੇ ਲੰਮੇ ਹਉਕਿਆਂ ਨੂੰ ਲਮਕਾ ਲਮਕਾ ਛੱਡਿਆ ਸੀ ।

ਦਿਨ ਢਲਦੇ ਨੂੰ ਸੱਥ ਵਿੱਚ ਬੋਹੜ ਹੇਠਾਂ ਲੋਕਾਂ ਦੀ ਭੀੜ ਜੁੜਦੀ ਗਈ । ਬੁੱਘੇ ਗਮੰਤਰੀ ਦੇ ਖਾੜੇ ਦੀ ਕਈ ਦਿਨ ਪਹਿਲਾਂ ਤੋਂ ਹੀ ਨੇੜ ਤੇੜ ਦੇ ਪਿੰਡਾਂ ਵਿੱਚ ਹਵਾਈ ਉੱਡ ਚੁੱਕੀ ਸੀ । ਜਾਂਞੀਆਂ ਲਈ ਦੋ ਪੱਟੀਆਂ ਵਿਛਾਈਆਂ ਗਈਆਂ । ਸਾਰੰਗੀ ਵਾਲੇ ਨੇ ਕਿੱਲੀਆਂ ਕੱਸ ਕੇ ਗਜ ਤੇ ਬਰੋਜਾ ਫੇਰ ਕੇ ਲੋਕਾਂ ਦਾ ਧਿਆਨ ਆਪਣੇ ਵੱਲ ਖਿੱਚ ਲਿਆ । ਢੱਡਾਂ ਵਾਲਿਆਮ ਨੇ ਗੱਭਰੂਆਂ ਦੀਆਂ ਧੜਕਣਾਂ ਨੂੰ ਮਚਲਾਇਆ । ਗਮੰਤਰੀ ਦੀਆਂ ਦੁਖੱਲੀਆਂ ਨੋਕਦਾਰ ਜੁੱਤੀਆਂ ਚਾਦਰਿਆਂ ਵਿੱਚ ਪੈਂਦੀਆਂ ਵਲਦਾਰ ਲਹਿਰਾਂ ਅਤੇ ਸਰ ਪਾਇਲ ਪੂੰਜਿਆਂ ਵਿੱਚ ਪਿੰਡ ਦੇ ਪੰਜਾਬ ਦੀ ਸਦਾ ਜਿਉਂਦੀ ਸੱਭਿਅਤਾ ਮੂੰਹੋਂ ਬੋਲ ਰਹੀ ਸੀ । ਪੰਜਾਬ ਦੀ ਪਿਆਰ ਨਾਇਕਾ ਹੀਰ ਦੀਆਂ ਸੁਰਾਂ ਸਾਨਗੀ ਉੱਤੇ ਵੱਜਦੀਆਂ ਸੁਣਕੇ ਸਾਰੇ ਖਾੜੇ ਵਿੱਚ ਮਸਤੀ ਭਰੀ ਖੁਸ਼ੀ ਖਿਲਰ ਗਈ । ਪਾਛ ਮੁੰਡੇ ਨੇ ਦੋਹਰਾ ਲਾਇਆ :

ਪਹਿਲੇ ਸਿਮਰਾਂ ਰੱਬ ਨੂੰ (ਜੀਹਦੇ) ਇਸ਼ਕ ਰਚਾਇਆ ਜੱਦ ।

ਦੂਜੇ ਆਸ਼ਕ ਉਪਜਿਆ, ਰੱਬ ਦੇ ਪਿੱਛੇ ਲੱਗ ।

ਚਿੱਠੀਆਂ ਲਿਖ ਨਹੋਰੇ ਮਾਰੇ ਹੀਰ ਰੰਝੇਟੇ ਨੂੰ,

ਫੁੱਲੋਂ ਨਾਜੁਕ ਜਿੰਦਗੀ ਮੈਂ ਸੂਲਾਂ ਤੇ ਟੰਗੀ ।

ਸੀਨਾ ਸੱਲਣ ਕੁੜੀਆਂ ਤਾਹਨੋਂ ਦੇ ਵਿੱਚ ਤਰਿੰਞਣ ਦੇ ਰਾਤੀਂ

ਮੰਜੇ ਤੜਫਾਂ ਬਿਰਹੋਂ ਨਾਗ ਦੀ ਡੰਗੀ ।

ਨੈ ਜੇ ਕੋਲ ਵਗਦੀ ਛਾਲ ਮਾਰ ਕੇ ਡੁਬਦੀ ਮੈਂ

ਮੌਤ ਨੀ ਮਿਲਦੀ ਮੂੰਹੋਂ ਰਾਂਝਿਆ ਵੇ ਮੰਗੀ ।

ਹੀਰ ਰੰਝੇਟੇ ਦੀ ਸਬ ਆਖਣ ਵਿੱਚ ਜਹਾਨ ਦੇ,

ਰੱਖ ਹੁਣ ਲਾਜ ਇਸ਼ਕ ਦੀ ਜਾਣ ਨਾ ਚੰਗੀ ਮੰਦੀ ।

ਜੋਗੀ ਹੋ ਕੇ ਦਰਸਣ ਦੇ ਦੇ ਤੂੰ ਪਰਦੇਸਣ ਨੂੰ,

ਚੋਲੀ ਧੁਰ ਦਰਗਾਹ ਦੇ ਇਸ਼ਕ ਨੇ ਮੇਰੀ ਰੰਗੀ ।

ਚੰਗਾ ਹੋਵੇ ਸਾਊਆਂ ਬਹੁੜੇ ਵਿੱਚ ਰੰਗਪੁਰ ਦੇ,

ਮਰਨੋ ਅੱਗੋਂ ਪੈ, ਜੋ ਹੁਸਨ ਇਸ਼ਕ ਦੀ ਕੰਘੀ ।

"ਵਾਹ ਬਈ ਵਾਹ, ਅੰਤ ਨੀ ਕਲੀਆਂ ਤੇਰੀਆ ।" ਜਗੀਰ ਨੇ ਰੁਪਈਆ ਦੇਂਦਿਆਂ ਪਰਸੰਸਾ ਕੀਤੀ । ਹੋਰ ਵੀ ਬਹੁਤ ਲੋਕਾਂ ਨੇ ਰੁਪਈਏ ਦਿੱਤੇ । ਰੂਪ ਦਾ ਕੋਈ ਮਿੱਤਰ ਕਿਸੇ ਤੋਂ ਘੱਟ ਨਹੀਂ ਰਹਿਣਾ ਚਾਹੁੰਦਾ ਸੀ । ਗਮੰਤਰੀਆਂ ਅਗਲੀ ਕਲੀ ਛੇੜੀ :

ਇਸ਼ਕ ਕਮਾਉਣਾ ਔਖਾ, ਸੌਣਾ ਸੂਲ ਵਛਾਉਣੇ ਤੇ,

ਰਾਂਝੇ ਕਮਲੇ ਨੂੰ ਪਏ, ਇਸ਼ਕ ਦੁੱਖਾਂ ਦੇ ਘੇਰੇ ।

ਚੋਭਾ ਹੀਰ ਦੀਆਂ ਨੇ ਸੱਲਿਆ ਰਾਂਝੇ ਚਾਕ ਨੂੰ,

ਵੜਿਆ ਜੋਗ ਦੀ ਖਾਤਰ ਬਾਲਨਾਥ ਦੇ ਡੇਰੇ ।

ਤੇਰਾ ਕੁਝ ਨਹੀਂ ਜਾਣਾ ਨਾਥਾਂ ਮੁੰਦਰਾਂ ਦਿੰਦੇ ਦਾ,

ਕੰਡੇ ਆਸ਼ਕ ਦੇ ਲਗਦੇ ਨੇ ਤਰ ਕੇ ਬੇੜੇ ।

ਬਾਰਾਂ ਵਰੇ ਤਪੱਸਿਆ ਕੀਤੀ ਖਾਤਰ ਹੀਰ ਦੀ,

ਜੋਰ ਜਬਰੀ ਮੈਥੋਂ ਖੋਹ ਕੇ ਲੈ ਗਏ ਖੇੜੇ ।

ਚੋਰਾਂ ਯਾਰਾਂ ਨੇ ਕਦ ਜੋਗ ਕਮਾਇਆ ਛੋਹਰਾ,

ਮੁੜਨਾ ਘਰ ਨੂੰ ਕਮਲਿਆ ਛੱਡ ਕੇ ਝਗੜੇ ਝੇੜੇ ।

ਤੇਰੀ ਜੀਭ ਹਿੱਲੇ ਪੌ ਬਾਰਾਂ ਹੋਣ ਗਰੀਬ ਦੇ,

ਪੂਰਾ ਗੁਰੂ ਹੀ ਵਿਛੜੇ ਖਿੱਚ ਕੇ ਕਰਦਾ ਨੇੜੇ ।

ਝੇਰਾ ਕਰਕੇ ਰਾਂਝੇ ਜੋਗ ਲੈ ਲਿਆ ਨਾਥ ਤੋਂ

ਪੰਧ ਫਿਰ ਰੰਗਪੁਰ ਵਾਲਾ ਲੰਮੀ ਉਲਾਂਘ ਨਬੇੜੇ ।

ਹੀਰ ਬਖਸ਼ੀ ਮੈਨੂੰ ਅਰਜਾਂ ਕਰਦਾ ਮੁੜ ਮੁੜ ਕੇ,

ਡੋਰੀ ਕਿਸਮਤ ਦੀ ਹੈ ਪਰਭੂ ਹੱਥ ਵਿੱਚ ਤੇਰੇ ।

ਕੋਲ ਬੈਠੇ ਗਿਆਨੀ ਨੇ ਆਪੇ ਨੂੰ ਆਖਿਆ :

"ਜਿੰਨਾ ਚਿਰ ਮਨੁੱਖ ਦੇ ਦਿਲ ਚੋਂ ਇਹ ਗਲਤ ਗੱਲ ਨਹੀਂ ਨਿਕਲ ਜਾਂਦੀ ਕਿ ਕਿਸਮਤ ਦੀ ਡੋਰ ਰੱਬ ਦੇ ਹੱਥ ਹੈ, ਉਹ ਓਨਾ ਚਿਰ ਨਾ ਆਪਣੀ ਜਿੰਦਗੀ ਨੂੰ ਸਫਲ ਬਣਾਉਣ ਦਾ ਇਰਾਦਾ ਬਣਾ ਸਕਦਾ ਹੈ ਨਾ ਹੀ ਕਦਮ ਚੁੱ ਸਕਦਾ ਹੈ । ਸਾਡੇ ਗਮੰਤਰੀ ਵੀ ਪੁਰਾਣੀ ਰੀਤ ਅਨੁਸਾਰ ਗਲਤ ਚੀਜਾਂ ਪਰਚਾਰੀ ਜਾਂਦੇ ਹਨ ।

ਰੂਪ ਨੂੰ ਵੀ ਅਨੁਭਵ ਹੋ ਰਿਹਾ ਸੀ : ਉਸਦਾ ਪਿਆਰ ਏਸੇ ਕਰਕੇ ਅਧੂਰਾ ਰਹਿ ਗਿਆ । ਰੱਬ ਤੇ ਕਿਸਮਤ ਨੂੰ ਭਲਾ ਇਸ ਵਿੱਚ ਕੀ ਦਖਲ ਸੀ ? ਲੋਕਾਚਾਰੀ ਅਤੇ ਸਮਾਜ ਨੇ ਰਲਕੇ ਉਸਦੀ ਕਾਮਯਾਬ ਹੁੰਦੀ ਜਿੰਦਗੀ ਨੂੰ ਮੂਧੇ ਮੂੰਹ ਮਾਰਿਆ । ਅੱਛਾ ਫਿਰ ਉਸ ਵਿਆਹ ਬਾਰੇ ਸੋਚਦਿਆਂ ਮਨ ਵਿੱਚ ਆਖਿਆ, 'ਚੰਗਾ ਸਿਰ ਢੱਕਣ ਹੋ ਗਿਆ ।

ਰਾਤ ਦੀ ਰੋਟੀ ਵੇਲੇ ਇੱਕ ਕੁੜੀ ਨੇ ਲੰਮ ਹੇਕ ਨਾਲ ਹੇਰਾ ਲਾਇਆ, ਜਿਹੜਾ ਸਾਰੇ ਜਾਂਞੀਆਂ ਨੂੰ ਫੱਟ ਗਿਆ -

ਜੀਜਾ ਡੱਬੀ ਮੇਰੀ ਕੱਚ ਦੀ ਵਿੱਚ ਸੋਨੇ ਦੀ ਡਲੀ ।

ਜੇ ਤੂੰ ਫੁੱਲ ਗੁਲਾਬ ਦਾ, ਮੇਰੀ ਭੈਣ ਚੰਬੇ ਦੀ ਕਲੀ ।

ਦੋਹਰੇ ਦੇ ਭਾਵਾਂ ਵਿੱਚ ਉਤਰ ਕੇ ਰੂਪ ਨੇ ਸਮਝਿਆ ਕਿ ਉਸਦੀ ਸਾਥਣ ਕਾਈਂ ਸੁੰਦਰ ਹੋਵੇਗੀ । ਕੋਈ ਕੁੜੀ ਮਸਖਰੀ ਵਜੋਂ ਇਸਤਰਾਂ ਨਹੀਂ ਗਾ ਸਕਦੀ । ਸਮਾਲਿ ਵੇਲੇ ਕੁੜੀਆਂ ਦੇ 'ਕੱਠ ਵਿੱਚ ਰੂਪ ਨੇ ਝਿਜਕਦਿਆਂ ਪੁੱਛ ਹੀ ਲਿਆ-

"ਕੱਲ ਡੱਬੀ ਮੇਰੀ ਕੱਚ ਦੀ ਵਾਲਾ ਹੇਰਾ ਕੀਹਨੇ ਲਾਇਆ ਸੀ ?"

"ਤੂੰ ਨਾਮ ਦੇਣਾ ਏਂ " ਇਕ ਚੁਲਬਲੀ ਕੁੜੀ ਨੇ ਭੁੜਕਦਿਆਂ ਉੱਤਰ ਦਿੱਤਾ ।

"ਇਨਾਮ, ਮੂੰਹੋਂ ਮੰਗਿਆ ।"

"ਲਿਆ ਦੇ, ਕੀ ਦਿੰਨਾ ਏਂ ? ਉਸ ਤਲੀ ਅਗਾਂਹ ਕਰਦਿਆਂ ਕਿਹਾ ।

"ਲੈ ਫੜ, ।" ਕਾਕੇ ਨੇ ਕੋਲੋਂ ਹੀ ਦੋ ਰੋੜ ਉਸਦੀ ਤਲੀ ਤੇ ਰੱਖ ਦਿੱਤੇ, ਜਿਹੜੇ ਉਹ ਬਾਹਰੋਂ ਕੁੜੀਆਂ ਨੂੰ ਮਾਰਨ ਨੂੰ ਚੁਗ ਕੇ ਲਿਆਇਆ ਸੀ । ਸਾਰਿਆਂ ਵਿੱਚ ਹਾਸੜ ਪੇ ਗਿਆ । ਸ਼ਰਮਿੰਦੀ ਹੋਈ ਕੁੜੀ ਨੇ ਰੋੜ ਕਾਕੇ ਵੱਲ ਹੀ ਵਗਾਹ ਕੇ ਮਾਰੇ ।

"ਸੌਂਹ ਮਾਅਰਾਜ ਦੀ, ਮੈ ਸੁਣਿਆ ਸੀ, ਤੈਨੂੰ ਰੋੜ ਚੱਬਣ ਦੀ ਆਦਤ ਏ ।"

ਹਾਸੇ ਦੀ ਦੋਹਰ ਫਿਰ ਗਈ । ਸਾਰੀ ਤਿਆਰੀ ਮੁਕੰਮਲ ਹੋ ਚੁੱਕੀ ਸੀ । ਰੂਪ ਦੀ ਸੱਸ ਨੇ ਬਹੁਤ ਹੀ ਪਰਸੰਨ ਹੋ ਕੇ ਪਿਆਰ ਦਿੱਤਾ । ਕੁੜੀਆਂ ਰੂਪ ਨੂੰ ਮੁੰਡਿਆਂ ਵਿੱਚੋਂ ਖੋਹ ਲੈਣਾਂ ਚਾਹੁੰਦੀਆਮ ਸਨ . ਪਰ ਸਾਰੀਆਂ ਦੇ ਅਰਮਾਨ ਪਰਵਾਨ ਨਹੀਂ ਚੜ ਸਕਦੇ ਸਨ । ਰੂਪ ਨੇ ਹੱਸਦੇ ਬੁੱਲਾਂ ਅਤੇ ਮੁਸਕਾਂਦੀਆਂ ਅੱਖਾਂ ਨਾਲ ਸ਼ਗਨਾ ਦੇ ਪਤਾਸੇ ਆਪਣੀ ਸਾਲੀ ਦੀ ਝੋਲੀ ਪਾਏ । ਉਸ ਇਕ ਪਤਾਸਾ ਮੂੰਹ ਨੂੰ ਲਾਉਣਾ ਚਾਹਿਆ, ਪਰ ਰੂਪ ਨੇ ਪਤਾਸਾ ਫੜਦਿਆਂ ਉਸਦੀ ਉਂਗਲ ਨੂੰ ਮਰੋੜਾ ਦੇ ਦਿੱਤਾ ।

"ਊਈ ।" ਉਹ ਮਾਮੂਲੀ ਚੀਕ ਮਾਰ ਕੇ ਹੱਸ ਪਈ । ਕ"ਕਿਤੇ ਬਦਲਾ ਲਊਂ ।"

"ਇਹ ਤਾਂ ਪਿਆਰ ਦੀ ਮਰੋੜ ਸੀ ।" ਰੂਪ ਨੇ ਜਾਂਦਿਆਂ ਉੱਤਰ ਦਿੱਤਾ ਅਤੇ ਸਾਰੀਆਂ ਕੁੜੀਆਂ ਨੂੰ ਸਤਿ ਸ਼ਿਰੀ ਅਕਾਲ ਬੁਲਾਈ ।

ਵਹੁਟੀ ਦੇ ਰੱਥ ਉੱਤੋਂ ਦੀ ਪੈਸਿਆਂ ਦੀ ਅੰਨੀ ਸੋਟ ਕੀਤੀ ਗਈ । ਵਿਆਹ, ਆਦਿ ਤੋਂ ਲੈ ਕੇ ਸਬ ਕੁਝ ਬਿਨਾਂ ਵਿਘਨ ਚਾਵਾਂ ਨਾਲ ਸਿਰੇ ਚੜ੍ਹਿਆ । ਭਾਂਵੇ ਇਹ ਰੂਪ ਦੇ ਦਿਲ ਦੀ ਸਹੀ ਭਾਵਨਾ ਨਹੀਮ ਸੀ, ਪਰ ਉਹ ਵੀ ਸਮਝਦਾ ਸੀ ਇਸਤੋਂ ਬਿਨਾਂ ਕੋਈ ਚਾਰਾ ਵੀ ਨਹੀਂ ਰਿਹਾ । ਕਾਲੇ ਹਿਰਨ ਵਾਂਗ ਅਜਾਦ ਚੁੰਗੀਆਂ ਭਰਦਾ, ਉਹ ਲੋਕਾਚਾਰੀ ਦੀ ਡਾਰ ਨਾਲ ਆ ਰਲਿਆ । ਪਰ ਲੋਕਾਚਾਰੀ ਦੇ ਵਰਤਾਰੇ ਅਤੇ ਸੰਬੰਧਾਂ ਬਾਰੇ ਉਹ ਅਮਿੱਟ ਨਫਰਤ ਨਾਲ ਕੁੜ ਗਿਆ ।

ਘੋੜੀਆਂ ਵਾਲਿਆਂ ਅੱਗੋਂ ਹੀ ਘਰ ਆ ਖਬਰ ਕੀਤੀ । ਵਹੁਟੀ ਦੇ ਰੱਥ ਦੀ ਉਡੀਕ ਹੋਣ ਲੱਗ ਪਈ । ਰੱਥ ਤੇ ਗੱਡੇ ਦੀ ਧੂੜ ਰੂਪ ਦੇ ਬਾਰ ਅੱਗੇ ਆ ਕੇ ਖਤਮ ਹੋ ਗਈ । ਕੁੜੀਆਂ ਦੇ ਗੀਤ ਤੇ ਰੌਲਾ ਆਪੇ ਵਿੱਚ ਹੀ ਧੱਕਮ-ਧੱਕਾ ਸਨ । ਬਸੰਤ ਕੌਰ ਨੇ ਰੱਥ ਵਿੱਚ ਬੈਠੀ ਵਹੁਟੀ ਦਾ ਚੌਲਾਂ ਨਾਲ ਮੂੰਹ ਜੁਠਲਾਇਆ, ਤੇਲ ਚੋਅ ਕੇ ਵਹੁਟੀ ਗੱਭਰੂ ਨੂੰ ਬਰਾਬਰ ਬਰਾਬਰ ਤੋਰ ਕੇ ਸਵਾਤ ਅੰਦਰ ਲਿਆਂਦਾ ਗਿਆ । ਵਹੁਟੀ ਦੇ ਸਿਰ ਤੋਂ ਦੀ ਪਾਣੀ ਵਾਰਿਆ ਅਤੇ ਇੱਕ ਰੁਪਿਆ ਬਸੰਤ ਕੌਰ ਨੇ ਮਾਂ ਦੀ ਥਾਂ ਪੂਰਦਿਆਂ ਝੋਲੀ ਪਾ ਕੇ ਘੁੰਡ ਚੁੱਕਿਆ । ਵਹੁਟੀ ਸਾਰਿਆਂ ਦੀ ਆਸ ਤੋਂ ਸੁਹਣੀ ਸੀ । ਠੀਕ ਹੀ ਸੀ ਉਹ ਗੁਲਾਬ ਦੇ ਫੁੱਲ ਬਰਾਬਰ ਉਹ ਚੰਬੇ ਦੀ ਕਲੀ ਸੀ । ਵਿਚੋਲਣ ਨੂੰ ਸਾਰਿਆਂ ਪਰਸ਼ੰਸਾ ਵਜੋਂ ਸ਼ਾਬਾਸ਼ ਦਿੱਤੀ । ਪੂਰੇ ਇੱਕ ਸਾਲ ਤੋਂ ਪਤਝੜ ਵਰਗੇ ਸੱਖਣੇ ਘਰ ਨੂੰ ਬਹਾਰ ਦੇ ਖੇੜੇ ਨੇ ਭਰ ਦਿੱਤਾ ।

ਚਿੱਟੇ ਚੌਲ ਜਿੰਨਾ ਨੇ ਪੁੰਨ ਕੀਤੇ,

ਰੱਬ ਨੇ ਬਣਾਈਆਂ ਜੋੜੀਆਂ ।

## ਭਾਗ-ਸਤ੍ਹਾਰਵਾਂ

ਮੁੰਡਾ ਰੋਹੀ ਦੀ ਕਿੱਕਰ ਦਾ ਜਾਤੂ,

ਵਿਆਹ ਕੇ ਲੈ ਗਿਆ ਤੂਤ ਦੀ ਛਿਟੀ ।

ਚੰਨੋ ਦੇ ਵਿਆਹ ਉੱਤੇ ਨਾਨਕੇ ਮੇਲ ਨੇ ਰਾਤ ਨੂੰ ਜਾਗੋ ਬਣਾਉਣੀ ਸ਼ੁਰੂ ਕਰ ਦਿੱਤੀ । ਆਟੇ ਦੇ ਦੀਵੇ ਵਲਟੋਹੀ ਦੇ ਪਾਸੀਂ ਅਤੇ ਸਿਰ ਉੱਤੇ ਚਮੋੜੇ ਜਾ ਰਹੇ ਸਨ । ਮੇਲਣਾਂ ਦੀਵਿਆਂ ਲਈ ਵੱਟੀਆਂ ਵੱਟ ਰਹੀਆਂ ਸਨ । ਉਨਾਂ ਨੂੰ ਵੇਖ-ਵੇਖ ਚੰਨੋ ਦਾ ਦਿਲ ਵਟਣੇ ਖਾ ਰਿਹਾ ਸੀ । ਕੁੜੀਆਂ ਨੇ ਉਸ ਨੂੰ ਦੱਸ ਦਿੱਤਾ ਕਿ ਉਸਦਾ ਪਰਾਹੁਣਾ ਰੰਗ ਦਾ ਕਾਲਾ ਹੈ ਅਤੇ ਸਿੱਧਾ ਸਾਦਾ ਜੱਟ ਮੁੰਡਾ ਹੈ । ਕੋਈ ਹੰਸ ਪਰ ਝਾੜਦਾ, ਉਸਦੀ ਯਾਦ ਵਾੜੀ ਵਿੱਚ ਦੀ ਲੰਘ ਗਿਆ । ਜਿਸ ਅੰਬੀ ਦੇ ਬੂਟੇ ਤੇ ਮੋਰ ਨੇ ਬਹਿਣਾ ਸੀ ਉਹਦੀ ਟੀਸੀ ਉੱਤੇ ਕੰਡਿਆਲੇ ਡੱਕਿਆਂ ਨਾਲ

ਕਾਂ ਆਲਣਾਂ ਬਣਾ ਰਿਹਾ ਸੀ ।

ਉਸਨੂੰ ਇਹ ਵੀ ਪਤਾ ਸੀ ਕਿ ਕਰਤਾਰਾ ਭਾਂਵੇ ਲੱਖ ਗੁੱਸੇ ਹੋ ਗਿਆ ਸੀ ਪਰ ਚੰਨੋ ਦਾ ਸਾਕ ਉਹ ਕਾਲੇ ਮੁੰਡੇ ਨੂੰ ਨਹੀਂ ਕਰਨਾ ਚਾਹੁੰਦਾ ਸੀ । ਉਹ ਸਮਝਦਾ ਸੀ, ਕਿ ਰੂਪ ਵਰਗੇ ਮੁੰਡੇ ਨੂੰ ਛੱਡ ਕੇ, ਆਹ ਮੈਲ ਕਿੱਥੋਂ ਸਹੇੜ ਲਈ । ਕੁੜੀ ਅਸਲੋਂ ਖੂਹ ਵਿੱਚ ਸੁੱਟ ਦਿੱਤੀ । ਪਰ ਉਸਦੇ ਮਾਮੇ ਨੇ ਇੱਕ ਨਹੀਂ ਮੰਨੀ । ਕਰਤਾਰੇ ਨੂੰ ਸਾਕ ਕਰਨ ਦਾ ਕੋਈ ਬਹੁਤਾ ਤਜਰਬਾ ਨਹੀਂ ਸੀ ਅਤੇ ਅਜਿਹੇ ਮਾਮਲਿਆਂ ਵਿੱਚ ਉਹ ਹਾਲੇ ਮੁੰਡਾ ਹੀ ਸੀ । ਉਸ ਦੇ ਮਾਮੇ ਨੇ, ਉਸ ਤੋਂ ਵੱਖ ਚੋਰੀ ਰੁਪਈਏ ਲੈਣੇ ਕਰ ਲਏ ਸਨ । ਮੁੰਡੇ ਨੂੰ ਸਾਕ ਹੋਣ ਦੀ ਆਸ ਨਹੀਂ ਸੀ । ਘਰ ਵੀ ਚੋਖੀ ਬਰਕਤ ਵਾਲਾ ਨਹੀਂ ਸੀ ਅਤੇ ਜਮੀਨ ਵੀ ਕੁੱਲ ਚਾਰ ਘੁਮਾਂ ਸੀ । ਮੁੰਡੇ ਦੇ ਪਿਓ ਨੇ ਵੀ ਘੁੱਗੀ ਨੱਪ ਲੈਣੀ ਚੰਗੀ ਸਮਝੀ । ਕਰਤਾਰੇ ਦੇ ਨਾਂਹ -ਨੁੱਕਰ ਕਰਨ ਦੇ ਬਾਵਜੂਦ ਮਾਮੇ ਨੇ ਮੁੰਡੇ ਦੇ ਹੱਥ ਰੁਪਈਆ ਧਰ ਦਿੱਤਾ । ਮਾਮੇ ਦੀ ਚੋਰ ਚਲਾਕੀ ਦਾ ਭਾਂਡਾ ਵਿਆਹ ਵਿੱਚ ਹੀ ਭੱਜ ਗਿਆ । ਜੇ ਉਸ ਵੇਲੇ ਰੌਲਾ ਪਾਉਂਦਾ ਸੀ, ਤਦ ਆਪਣੀ ਹੀ ਭੰਡੀ ਹੁੰਦੀ ਸੀ ਅਤੇ ਸਾਰਿਆਂ ਨੇ ਉਸਨੂੰ ਹੀ ਮੂਰਖ ਆਖਣਾ ਸੀ । ਉਹ ਅੰਦਰ ਗੁੱਸਾ ਪੀ ਕੇ ਰਹਿ ਗਿਆ ।

ਗੱਲ ਵਿਰਲਾਂ ਵਿੱਚ ਦੀ ਲੰਘਦੀ ਭਜਨੋ ਤੇ ਚੰਨੋ ਕੋਲ ਵੀ ਪਹੁੰਚ ਗਈ । ਭਜਨੋ ਸੜ ਕੇ ਸੁਆਹ ਹੋ ਗਈ ਕਿ ਮੁਫਤ ਦੀ ਬਦਨਾਮੀ ਤੇ ਸਾਰੀ ਉਮਰ ਦਾ ਕੋਹੜ ਪੱਲੇ ਪੈ ਗਿਆ । ਚੰਨੋ ਸੱਟ ਖਾਧੀ ਸੱਪਣੀ ਵਾਂਗ ਵਲੇਟਣੀਆਂ ਖਾ ਰਹੀ ਸੀ । ਉਸਦਾ ਅੰਦਰ ਉਬਾਲੇ ਖਾਣ ਲੱਗਾ ਅਤੇ ਜਿੰਨਾ ਭਾਵਾਂ ਨੂੰ ਉਹ ਅੰਦਰ ਗਾਲ ਸੁੱਟਣਾ ਚਾਹੁੰਦੀ ਸੀ, ਉਹ ਕੋਰੜੂ ਮੋਠ ਬਣ ਗਏ । ਵਲਟੋਹੀ ਉੱਤੇ ਜੜੇ ਦੀਵੇ ਸੜ ਰਹੇ ਸਨ । ਚਾਨਣ ਨਾਲ ਘਰ ਭਰਿਆ ਪਿਆ ਸੀ, ਜਿਹੜਾ ਚੰਨੋ ਦੀ ਰੂਪ-ਕੋਮਲਤਾ ਨੂੰ ਲਾਟਾਂ ਬਣ ਕੇ ਲੂਹ ਰਿਹਾ ਸੀ ।

ਕੁੜੀ ਜਦ ਪੈਦਾ ਹੁੰਦੀ ਹੈ ਤਾਂ ਉਸਨੂੰ ਸਿਰ ਵੱਜਾ ਪੱਥਰ ਸਮਝਿਆ ਜਾਂਦਾ ਹੈ । ਉਸਦੀ ਖੁਰਾਕ ਅਤੇ ਪਾਲਣਾ ਮੁੰਡੇ ਨਾਲੋਂ ਭੈੜੀ ਅਤੇ ਤ੍ਰਿਸਕਾਰ ਨਾਲ ਹੁੰਦੀ ਹੈ । ਇੱਕ ਕੁੜੀ ਤੋਂ ਵਹੁਟੀ ਅਤੇ ਵਹੁਟੀ ਤੋਂ ਔਰਤ ਬਣਨ ਤਕ ਮਰਦ ਦਾ ਮੂੜ੍ਹ ਦਾਬਾ ਉਸ ਦੇ ਸਿਰ ਮੱਲੋ-ਜੋਰੀ ਲਾਗੂ ਕੀਤਾ ਜਾਂਦਾ ਹੈ । ਕਈ ਵਾਰ ਇਹ ਜਬਰ ਐਨਾ ਲੰਮਾ ਹੋ ਜਾਂਦਾ ਕਿ ਇਸਤਰੀ ਵਿੱਚੋਂ ਅਹਿਸਾਸ ਤੱਕ ਮਾਰ ਮੁਕਾਉਂਦਾ ਹੈ ਅਤੇ ਉਸਨੂੰ ਪਸ਼ੂ ਸਮਾਨ ਬਣਾ ਕੇ ਰੱਖ ਦੇਂਦਾ ਹੈ । ਅਜਿਹੇ ਨਿਕੰਮੇ ਸਮਾਜ ਵਿੱਚ ਕੁੜੀਆਂ ਮਜਬੂਰੀ ਅਤੇ ਔਰਤਾਂ ਹਉਕਿਆਂ ਹੰਝੂਆਂ ਖਿੱਚੀ ਬੇਬਸੀ ਹੋ ਕੇ ਰਹਿ ਜਾਂਦੀਆਂ ਹਨ । ਚੰਨੋ ਦਾ ਅਹਿਸਾਸ ਜਿਉਂਦਾ ਸੀ, ਤਾਂ ਹੀ ਉਸਦੇ ਦਿਲ ਇੱਕ ਚੜਦੀ ਇੱਕ ਲਹਿੰਦੀ ਸੀ । ਉਹ ਸੋਚ ਰਹੀ ਸੀ, ਕਿ ਜਬਾਨ ਹੁੰਦਿਆਂ ਵੀ ਆਪਾ ਪਰਗਟ ਕਿਉਂ ਨਹੀਂ ਕਰ ਸਕਦੀ ? ਉਹ ਆਪਣੇ ਆਪ ਨੂੰ ਨੀਲਾਮੀ ਦਾ ਮਾਲ ਸਮਝ ਰਹੀ ਸੀ ਅਤੇ ਸਾਰੇ ਰਲ ਜੁੜ ਕੇ ਉਸਦਾ ਤਮਾਸ਼ਾ ਵੇਖ ਰਹੇ ਸਨ । ਉਸ ਨੂੰ ਆਪਣੇ ਵਿਆਹ ਵਿੱਚ ਭੋਰਾ ਦਿਲਚਸਪੀ ਨਹੀਂ ਸੀ ਸਗੋਂ ਰੋਹ ਵਿੱਚ ਧੁਖਦੀ ਜਾ ਰਹੀ ਸੀ । ਇਹਨਾਂ ਮੇਰੇ ਨਾਲ ਇਉਂ ਕਿਉਂ ਕੀਤੀ ਏ, ਮੈਂ ਵੀ ਕੁਝ ਕਰਕੇ ਵਿਖਾ ਦੇਵਾਂ ? ਮੈਂ ਰੂਪ ਨੂੰ ਖਾਲੀ ਘੋੜੀ ਕਾਹਨੂੰ ਮੋੜਨਾ ਸੀ । ਇੰਨਾਂ ਨੂੰ ਵੀ ਪਤਾ ਲੱਗ ਜਾਂਦਾ ਕਿ ਕਿਵੇਂ ਕਿਸੇ ਨੂੰ ਤਬਾਹ ਕਰੀਦਾ । ਮੈਂ ਇਹ ਕੁਝ ਹੁਣ ਵੀ ਕਰ ਕੇ ਵਿਖਾ ਸਕਦੀ ਹਾਂ ਗੁੱਸੇ ਵਿੱਚ ਉਸਦੀ ਹਿੱਕ ਸਾਹਾਂ ਦੇ ਚੜਾ ਨਾਲ ਉੱਭਰ-ਉੱਭਰ ਜਾਂਦੀ ਸੀ ਅਤੇ ਲਾਲ ਗੁੱਸੈਲੀਆਂ ਅੱਖਾਂ ਆਪਣੇ ਸਮਾਜਿਕ ਮਾਹੌਲ ਨੂੰ ਅੱਗ ਲਾ ਕੇ ਸਵਾਹ ਕਰ ਦੇਣਾ ਚਾਹੁੰਦੀਆਂ ਸਨ ।

ਬਲ ਰਹੀ ਜਾਗੋ ਤੋਂ ਉੱਠ ਕੇ ਸ਼ਾਮੋ ਕੋਲ ਆ ਗਈ । ਦਿਲਾਸੇ ਤੇ ਹਮਦਰਦੀ ਵਜੋਂ ਉਸ ਚੰਨੋ ਨੂੰ ਘੁੱਟ ਲਿਆ । ਸ਼ਾਮੋ ਹੈਰਾਨ ਸੀ ਕਿ ਉਹ ਗੁੰਮ ਕਿਉਂ ਹੈ ? ਰੋਂਦੀ ਕਿਉਂ ਨਹੀਂ ? ਪਰ ਚੰਨੋ ਦੇ ਅੰਦਰੋਂ ਉੱਠੇ ਸਭ ਵਿਰੋਧੀ ਖਿਆਲ ਅਤੇ ਬਦਲਾ ਲਊ ਹੁੰਗਾਰ ਮਨ ਦੀਆਂ ਅਚੇਤ ਤਹਿਆਂ ਵਿੱਚ ਜੰਮਦੇ ਜਾ ਰਹੇ ਸਨ ।

ਜਾਗੋ ਦੀ ਤਿਆਰੀ ਮੁਕੰਮਲ ਹੋ ਜਾਣ ਤੇ ਸ਼ੁਕੀਨ ਮੇਲਣਾ ਨੇ ਘੱਗਰੇ ਪਾਏ ਅਤੇ ਜਿੰਨਾ ਜਿੰਨਾ ਦੇ ਬੋਲ ਇੱਕੋ ਜਿਹੇ ਮਿਲਦੇ ਸਨ, ਉਨਾਂ ਜੋਟੀਆਂ ਬੰਨ ਲਈਆਂ । ਇੱਕ ਚੱਠੂ ਵਰਗੀ ਨਰੋਈ ਮੁਟਿਆਰ ਨੇ ਜਾਗੋ ਸਿਰ ਉੱਤੇ ਟਿਕਾ ਲਈ ਅਤੇ ਕੁੜੀਆਂ ਤੇ ਬੁੜੀਆਂ ਦਾ ਤਕੜਾ ਵਹੀਰ ਉਸ ਦੇ ਪਿੱਛੇ ਹੋ ਤੁਰਿਆ । ਘਰ ਦੇ ਬਾਹਰ ਨਿਕਲਦਿਆਂ ਹੀ ਉਹਨਾਂ ਗੀਤ ਛੋਹ ਦਿੱਤਾ ।

'ਚੌਂਕੀ ਹਾਕਮਾਂ ਦੀ ਆਈ, ਖਬਰਦਾਰ ਰਹਿਣਾ ਜੀ ।"

ਜਾਗੋ ਦੇ ਚਾਨਣ ਨਾਲ ਗਲੀ ਦੂਰ ਤੱਕ ਰੌਸ਼ਨ ਹੋ ਗਈ । ਮੁਟਿਆਰ ਕੁੜੀਆਂਦੇ ਗੀਤਾਂ ਤੋਂ ਪਰਭਾਵਿਤ ਹੋ ਕੇ ਗੱਭਰੂ ਮੁੰਡਿਆਂ ਦਾ ਰੌਲਾ ਜਾਗੋ ਦੇ ਚਾਨਣ ਨੂੰ ਧੱਕੇ ਮਾਰ ਰਿਹਾ ਸੀ । ਧਰਮਸ਼ਾਲਾ ਦੇ ਕੋਲੋਂ ਲੰਘਦੀਆਂ ਕੁੜੀਆਂ ਨੇ ਪਰਾਹੁਣੇ ਦਾ ਨਾ ਲੈ ਕੇ ਗਾਉਣ ਸ਼ੁਰੂ ਕਰ ਦਿੱਤਾ :

ਕਰਮਿਆਂ ਭੈਣਾਂ ਜਗਾ ਲੈ ਵੇ ਜਾਗੋ ਆਈ ਆ ।

ਚੁੱਪ ਕਰ ਬੀਬੀ ਮਸਾਂ ਸਮਾਈ ਐ,

ਲੋਰੀ ਦੇ ਕੇ ਪਾਈ ਆ, ਅੜੀ ਕਰੂਗੀ ।

ਪਿੰਡ ਦੇ ਆਲੇ ਦੁਆਲੇ ਚੱਕਰ ਲਾ ਅਤੇ ਕਈ ਨਿਕਟ ਸਨੇਹੀਆਂ ਦੇ ਘਰ ਜਾ ਕੇ ਜਾਗੋ ਮੁੜ ਵਿਆਹ ਵਾਲੇ ਵਿਹੜੇ ਵਿੱਚ ਆ ਗਈ । ਮੁਟਿਆਰ ਕੁੜੀਆਂ ਅਤੇ ਵਹੁਟੀਆਂ ਨੇ ਗਿੱਧਾ ਪਾਉਣ ਲਈ ਘੇਰਾ ਘੱਤ ਲਿਆ । ਕੁਝ ਇੱਕ ਜਿੰਦਾਦਿਲ ਅਧਖੜ ਔਰਤਾਂ ਦੇ ਜਜਬਾਤ ਵੀ ਉਛਾਲਾ ਖਾ ਗਏ ਅਤੇ ਉਹ ਆਪਣੇ ਧੌਲਿਆਂ ਦਾ ਖਿਆਲ ਭੁਲਾ ਕੇ ਗਿੱਧੇ ਵਿੱਚ ਆ ਵੜੀਆਂ । ਮੁਟਿਆਰਾਂ ਦੀਆਂ ਅੱਡੀਆਂ ਅਤੇ ਪੱਬੀਆਂ ਨਾਲ ਵਿਹੜੇ ਵਿੱਚ ਧਮਾਲਾਂ ਪੈਣ ਲੱਗੀਆਂ । ਇੱਕ ਕੁੜੀ ਨੇ ਪਹਿਲ ਕਰਦਿਆਂ ਬੋਲੀ ਪਾਈ :

ਗਿੱਧਾ ਗਿੱਧਾ ਕਰੇਂ ਮੇਲਨੇ ਗਿੱਧਾ ਪਊ ਬਥੇਰਾ,

ਲੋਕ ਘਰਾਂ ਤੋਂ ਜੁੜ ਗੇ ਆ ਕੇ, ਲਾ ਬੁਢਲਾ ਲਾ ਠੇਰਾ,

ਝਾਤੀ ਮਾਰ ਕੇ ਵੇਖ ਉਤਾਂਹ ਨੂੰ, ਭਰਿਆ ਬਨੇਰਾ,

ਤੈਨੂੰ ਧੁੱਪ ਲਗਦੀ, ਸੜੇ ਕਾਲਜਾ ਮੇਰਾ ।

ਸੱਚੀਂ ਮੁੱਚੀਂ ਗਿੱਧਾ ਵੇਖਣ ਵਾਲਿਆਂ ਦੇ ਬਨੇਰੇ ਭਰੇ ਪਏ ਸਨ । ਗਿੱਧੇ ਦੀਆਂ ਤਾੜੀਆਂ ਅਤੇ ਰੰਗਲੀਆਂ ਹੇਕਾਂ ਨੇ ਨੇੜ ਤੇੜ ਦੇ ਗੱਭਰੂਆਂ ਦੀ ਨੀਂਦ ਉਚਾਟ ਕਰ ਦਿੱਤੀ । ਉਹ ਗਿੱਧਾ ਵੇਖਣ ਲਈ ਮਜਬੂਰ ਹੋ ਗਏ । ਕਈ ਇੱਕ ਪੌੜੀ ਤੋਂ ਦੀ ਤਿਲਕਦੇ ਥੱਲੇ ਖੁਰਲੀਆਂ ਵਿੱਚ ਆ ਗਏ । ਜਾਗੋ ਚੁੱਕਣ ਵਾਲੀ ਕੁੜੀ ਨੇ ਕਮਾਲ ਕਰ ਦਿੱਤੀ ਸੀ । ਉਸ ਦੀਆਂ ਫਿਜਾ ਵਿੱਚ ਖੁੱਲੀਆਂ ਅਤੇ ਵਲ ਖਾ ਖਾ ਮੁੜਦੀਆਂ ਬਾਹਾਂ ਜਿੰਦਗੀ ਨੂੰ ਕਲਾਵੇ ਵਿੱਚ ਮਦਹੋਸ਼ ਕਰ ਰਹੀਆਂ ਸਨ ।ਰੂੰ ਪਿੰਜਦੀਆਂ ਦੇ ਅੱਗੋਂ ਆਏ ਪੱਲੇ ਇਉਂ ਉੱਡ ਰਹੇ ਸਨ, ਜਿਵੇਂ ਤੇਲੀ ਦੇ ਤਾੜੇ ਅੱਗੇ ਰੂੰ । ਸ਼ਾਮੋ ਨੂੰ ਟੋਕ ਮਾਰਨ ਲਈ ਕੁੜੀ ਨੇ ਬੋਲੀ ਦਾ ਮੋੜ ਦਿੱਤਾ :

ਬੱਡੀ ਭੱਗੀ ਕਣਕ ਦੇ ਮੰਡੇ ਮੈਂ ਪਕਾਉਣੀ ਆਂ

ਛਾਂਵੇ ਬਹਿ ਕੇ ਖਾਵਾਂਗੇ,

ਚਿੱਤ ਕਰੂ ਮੁਕਲਾਵੇ ਜਾਵਾਂਗੇ ।

ਮੇਲਣਾ ਨੇ ਮੁੰਡਿਆਂ ਨੂੰ ਕਾਨੀਆਂ ਮਾਰੀਆਂ, ਏਥੇ ਤਾਂ ਸਾਰੇ ਈ ਝੁੱਡੂ ਆ । ਮੁੰਡਿਆਂ ਨੂੰ ਗੁੱਸਾ ਆ ਗਿਆ ਅਤੇ ਸਾਰਿਆਂ ਸਮਝਿਆ, ਹੁਣ ਤਾਂ ਵਾਰੀ ਲੈਣੀ ਪਵੇਗੀ । ਮਾਲ ਚਾਰਨ ਵਾਲੇ ਮੁੰਡੇ ਨੇ ਜਿਗਰਾ ਕੱਢ ਕੇ ਪਟਵਾਰਨ ਵਾਲੀ ਬੋਲੀ ਪਾਈ, ਜਿਵੇਂ ਉਹ ਓਸੇ ਤੇ ਆਸ਼ਕ ਸੀ :

ਅੱਖ ਪਟਵਾਰਨ ਦੀ, ਇੱਲ ਦੇ ਆਲਣੇ ਆਂਡਾ ।

ਬੋਲੀ ਦੀ ਹੇਕ ਟੁੱਟਣ ਤੇ ਹੀ ਮੁੰਡੇ ਨੇ ਫਿਰ ਚੱਕ ਲਈ :

ਨਵੀਂ ਬਹੂ ਮੁਕਲਾਵੇ ਆਈ, ਸੱਸ ਧਰਤੀ ਪੈਰ ਨਾ ਲਾਵੇ ।

ਲੈ ਨੀ ਨੂੰਹੇ ਖਾ ਲੈ ਰੋਟੀ, ਨੂੰਹ ਸੰਗਦੀ ਨਾ ਖਾਵੇ

ਪਿਛਲੇ ਯਾਰ ਦਾ ਕਰਦੀ ਹੇਰਵਾ, ਕਿਨੂ ਆਖ ਸੁਣਾਵੇ

ਰੋਂਦੀ ਭਾਬੀ ਦੇ ਨਣਦ ਬੁਰਕੀਆਂ ਪਾਵੇ ।

ਸ਼ਾਮੋ ਨੂੰ ਬੋਲੀ ਕਾਟ ਕਰ ਗਈ। ਉਸ ਆਪਣੇ ਤਲਖ ਉਭਰਦੇ ਅੰਦਰ ਨੂੰ ਠਾਰਨ ਲਈ ਵਾਰੀ ਲਈ, ਜਿਸ ਨੂੰ ਮੁੰਡਿਆਂ ਇੱਕ ਦੂਜੇ ਦੇ ਕੂਹਣੀਆਂ ਮਾਰਦਿਆਂ ਸੁਣਿਆਂ ;

ਇਸ਼ਕ ਤੰਦੂਰ ਹੱਡਾਂ ਦਾ ਬਾਲਣ ਦੋਜਖਾਂ ਨਾਲ ਤਪਾਵਾਂ

ਕੱਢ ਕੇ ਕਾਲਜਾ ਕਰ ਲਾਂ ਪੇੜੇ, ਹੁਸਨ ਪਲੇਥਣ ਲਾਵਾਂ ।

ਮਿੱਤਰ ਮੁੜ ਪਓ ਵੇ, ਰੋਜ ਔਂਸੀਆਂ ਪਾਵਾਂ ।

ਇੱਕ ਹੋਰ ਮੁੰਡੇ ਨੇ ਖੁਰਲੀ ਤੋਂ ਉੱਤਰ ਕੇ ਨੇੜੇ ਹੁੰਦਿਆਂ ਹਮਦਰਦੀ ਜਾਹਰ ਕੀਰੀ :

ਪਿੰਡਾਂ ਵਿੱਚ ਪਿੰਡ ਸੁਣੀਂਦਾ, ਪਿੰਡ ਸੁਣੀਂਦਾ ਰੂੜਾ

ਰੂੜੇ ਦੀ ਇੱਕ ਨਾਰ ਸੁਣੀਂਦੀ, ਕਰਦੀ ਗੋਹਾ ਕੂੜਾ

ਹੱਥੀਂ ਉਹਦੇ ਛਾਪਾਂ ਛੱਲੇ ਬਾਂਹੀਂ ਉਹਦੇ ਚੂੜਾ

ਰਾਤੀਂ ਰੋਂਦੀ ਦਾ ਭਿੱਜਗਿਆ ਲਾਲ ਪੰਘੂੜਾ ।

ਇੱਕ ਵਹੁਟੀ ਨੇ ਆਪਣੇ ਸ਼ਰਾਬੀ ਮਾਲਕ ਦੀ ਸਹੇੜ ਨੂੰ ਮਾਪਿਆਂ ਦੇ ਦੋਸ਼ ਵਜੋਂ ਨਿੰਦਿਆ :

ਸੁਣ ਵੇ ਤਾਇਆ, ਸੁਣ ਵੇ ਚਾਚਾ

ਸੁਣ ਵੇ ਬਾਬਲਾ ਲੋਭੀ

ਦਾਰੂ ਪੀਣੇ ਨੂੰ, ਮੈਂ ਵੇ ਕੂੰਜ ਕਿਉਂ ਡੋਬੀ ।

ਅੱਧੀ ਰਾਤ ਤੱਕ ਗਿੱਧੇ ਦੀ ਧਮਕਾਰ ਪੈਂਦੀ ਰਹੀ । ਜ਼ਿੰਦਗੀ ਦੇ ਵਗਦੇ ਦਰਿਆ ਦੇ ਉੱਤੋਂ ਦੀ ਲੋਕ-ਗੀਤਾਂ ਦੇ ਰੋਮਾਂਚ ਪੁਲ ਬੱਝਦੇ ਰਹੇ । ਰੂੰ ਦੇ ਗੋਹੜੇ ਉੱਡਦੇ ਰਹੇ, ਲੱਕ ਲਚਕਾਰੇ ਖਾਂਦਾ ਰਿਹਾ ਅਤੇ ਅਰਮਾਨ ਧੜਕਦੇ ਰਹੇ । ਏਥੋਂ ਤੱਕ ਕੇ ਸਾਰੀਆਂ ਮੇਲਣਾ ਹੰਭ ਹੁੱਟ ਕੇ ਡਿੱਗ ਨਾ ਪਈਆਂ । ਨਾਨਕੇ ਮੇਲ ਨੇ ਕੋਠੇ ਚੜ ਕੇ ਛੱਜ ਕੁੱਟਿਆ ਅਤੇ ਸਾਰੀਆਂ ਥਾਂ ਪਰ ਥਾਂ ਮੰਜਿਆਂ ਤੇ ਪੈ ਗਈਆਂ ।

ਇਹ ਸਾਰੀਆਂ ਖੇਡਾਂ ਚੰਨੋ ਦੇ ਸਾਹਮਣੇ ਹੋਈਆਂ ਸਨ । ਉਸ ਦੀਆਂ ਅੱਖਾਂ ਨੇ ਦੇਖੀਆਂ ਅਤੇ ਕੰਨਾਂ ਨੇ ਸੁਣੀਆਂ ਸਨ । ਪਰ ਉਸਦੇ ਕੰਨ ਤੇ ਨੈਣ ਇੱਕ ਬੁੱਤ ਦੇ ਸਨ, ਜਿਹੜਾ ਕਿਸੇ ਜਵਾਲਾ ਮੁਖੀ ਪਹਾੜ ਵਿੱਚੋਂ ਕੱਟ ਕੇ ਸਾਕਾਰ ਕੀਤਾ ਗਿਆ ਸੀ । ਉਸਦੇ ਅਰਮਾਨ ਅਸਲੋਂ ਸੜ ਗਏ ਸਨ । ਜਿਵੇਂ ਜੇਠ ਹਾੜ ਦੀ ਤੱਤ ਲੋਅ ਵਿੱਚ ਕੋਮਲ ਫੁੱਲਾਂ ਦੀਆਂ ਪੱਤੀਆਂ ਝੁਲਸ ਜਾਂਦੀਆਂ ਹਨ । ਉਸ ਦੀ ਭਾਬੀ ਨੂੰ ਦਿਲੀ ਹਮਦਰਦੀ ਸੀ । ਪਰ ਨਿਰੀ ਸ਼ਬਦ ਹਮਦਰਦੀ ਫੱਟਣ ਜ਼ਿੰਦਗੀ ਦੇ ਲਈ ਕੁਝ ਨਹੀਂ ਦੇ ਸਮਾਨ ਸੀ ।ਸ਼ਹਿਦ ਦਾ ਸ਼ਬਦ ਮਿੱਠਾ ਨਹੀਂ ? ਸਗੋਂ ਉਸਦਾ ਤੱਤ ਰੂਪ ਹੀ ਸਹੀ ਅਹਿਸਾਸ ਅੰਮਰਿਤ ਹੈ ।ਸਗੋਂ ਬਹੁਤੀ ਵਾਰ ਚੰਗੇ ਤੇ ਰਸਿਕ ਸ਼ਬਦਾਂ ਦਾ ਭਾਵ ਰਸ਼ਕ ਭਰਿਆ ਅਹਿਸਾਸ ਜਗਾ ਦੇਂਦਾ ਹੈ ਅਤੇ ਯਾਦ ਉਗਾਰ ਵਿੱਚੋਂ ਦਰਦ ਦੀਆਂ ਧਾਰਾਂ ਫੁੱਟ ਪੈਂਦੀਆਂ ਹਨ । ਕਰਤਾਰਾ ਵੀ ਅੰਦਰ ਪਛਤਾਵੇ ਵਿੱਚ ਨਿੱਘਰਦਾ ਜਾ ਰਿਹਾ ਸੀ, ਪਰ ਆਪਣੀ ਗਲਤੀ ਦੇ ਇਕਬਾਲ ਕਰਨ ਨੂੰ ਹਾਲੇ ਵੀ ਉਹ ਹੀਣਾ ਹੋਣਾ ਸਮਝਦਾ ਸੀ ।

ਚੰਨੋ ਨੂੰ ਉਹ ਖਿਆਲ ਵੀ ਆਇਆ, ਜਿਹੜਾ ਮੁਸੀਬਤ ਵਿੱਚ ਫਸੀ ਹਰ ਕੁੜੀ ਨੂੰ ਆਤਮਘਾਤ ਲਈ ਗਲਤ ਉਭਾਰ ਦੇਂਦਾ ਹੈ । ਮੈਂ ਫਰਮਾਹਾਂ ਵਾਲੇ ਖੂਹ ਵਿੱਚ ਛਾਲ ਮਾਰ ਕੇ ਕਿਉਂ ਨਾ ਸਬ ਦੇ ਕੀਤੇ ਕਰਾਏ ਤੇ ਪਾਣੀ ਫੇਰ ਦੇਵਾਂ ? ਪਰ ਕੌਣ ਮੇਰੀ ਮੌਣ ਉੱਤੇ ਚੜਦੀ ਦੀ ਬਾਂਹ ਫੜਕੇ ਆਖੇਗਾ, "ਚੰਨੋ ਐਡਾ ਕਮਲ " ਗੱਲਾਂ ਤੇਰੀਆਂ ਉੱਠਣ ਮਰੋੜੇ, ਢਿੱਡ ਵਿੱਚ ਲੈ ਃ ਮੁੱਕੀਆਂ ਇਸ ਅਹਿਸਾਸ ਨੂੰ ਉਸ ਅੱਖਾਂ ਮੀਟਦਿਆਂ ਪੀ ਲਿਆ ।

ਪਿਆਰੇ ਦੀ ਯਾਦ ਅਤੇ ਹਰ ਕੋਮਲ ਆਸ ਜ਼ਿੰਦਗੀ ਦੀ ਆਵਸ਼ਕਤਾ ਬਣਾਈ ਰੱਖਦੀ ਹੇ । ਪਿਆਰ ਸਦਾ ਜਿਉਂਦੀ ਲਗਨ ਹੇ, ਜਿਹੜੀ ਵਿਛੋੜੇ ਵਿੱਚ ਜੀਉਣ ਦੀ ਰੁਚੀਆਂ ਨੂੰ ਮਰਦਿਆਂ ਮਰਨ ਨਹੀਂ ਦਿੰਦੀ । ਅਤਿ ਮੁਸ਼ਕਲ ਵਿੱਚ ਜਿਵੇਂ ਮਨੁੱਖ ਦੀ ਸੋਚ ਉਸਨੂੰ ਕਈ ਵਾਰ ਮਾਰਦੀ ਹੇ, ਪਰ ਨਤੀਜੇ ਭੁਗਤਣ ਲਈ ਉਹ ਜਿੰਦਾ ਹੁੰਦਾ ਹੇ । ਇਸ ਤਾਂ ਉ ਖਿਆਲ ਵਿੱਚ ਭੌਂ ਰਹੀ ਚੰਨੋ ਨੂੰ ਕਿਸੇ ਤਾਂਘ ਦੀ ਚੂੰਢੀ, ਜੀਵਨ ਦਾ ਅਹਿਸਾਸ ਕਰਾ ਜਾਂਦੀ ਸੀ । ਮੈਂ ਕਿਵੇਂ ਮਰ ਸਕਦੀ ਹਾਂ ? ਵਾਸਤਵ ਵਿੱਚ ਜ਼ਿੰਦਗੀ ਦੀ ਭੁੱਖ ਕੁਦਰਤੀ ਭੁੱਖ ਹੈ । ਆਪਣੇ ਰੱਜ-ਆਦਰਸ਼ ਨੂੰ ਪਾਏ ਬਿਨਾ ਕਿਸੇ ਜਵਾਨੀ ਦਾ ਮਰਨਾ ਮੁਸ਼ਕਿਲਹੀ ਨਹੀਂ, ਅਸੰਭਵ ਹੇ । ਆਤਮਘਾਤ ਕਰ ਲੈਣ ਵਾਲੇ ਵਿੱਚ ਜ਼ਿੰਦਗੀ ਦੀਆਂ ਰੁਚੀਆਂ ਬਲਵਾਨ ਨਹੀਂ ਹੋਈਆਂ ਹੁੰਦੀਆਂ ਅਤੇ ਇੱਕ ਕਾਹਲਾ ਅਤੇ ਗਲਤ ਇਰਾਦਾ ਫੌਰੀ ਅਮਲ ਵਿੱਚ ਕਿਸੇ ਪਰਭਾਤ ਮੁੱਖੜੇ ਤੇ ਰਾਤ ਪਾ ਜਾਂਦਾ ਹੈ । ਚੰਨੋ ਨੇ ਸਾਰੀਆਂ ਔਕੜਾ ਦਾ ਮੁਕਾਬਲਾ ਕਰਨ ਦਾ ਮਨ ਬਣਾ ਲਿਆ । ਔਕੜਾਂ ਸਦਾ ਔਕੜਾਂ ਨਹੀਂ ਰਹਿੰਦੀਆਂ । ਭਵਿੱਖ ਅਜਿਹਾ ਰੰਗਲਾ ਸਹਾਰਾ ਹੈ, ਜਿਸਦੇ ਆਸ-ਉਤਸ਼ਾਹ ਵਰਤਮਾਨ ਦੇ ਸਿੱਟਿਆਂ ਲਈ ਸਾਹਸ ਦੇਈ ਰੱਖਦੇ ਹਨ ।

ਉਸ ਦੀਆਂ ਪਥਰਾਈਆਂ ਅੱਖਾਂ ਹੱਥਾਂ ਪੈਰਾਂ ਤੇ ਮਹਿੰਦੀ ਦਾ ਲੇਪ ਲਾ ਰਹੀਆਂ ਸਨ । ਉਸ ਨੂੰ ਇਉਂ ਅਨੁਭਵ ਹੁੰਦਾ ਸੀ, ਜਿਵੇਂ ਹੱਥ ਪੈਰ ਵੀ ਉਸ ਦੇ ਅੰਦਰ ਵਾਂਗ ਸਾੜੇ ਵਿੱਚ ਛਾਲੇ ਉੱਫਲ ਰਹੇ ਸਨ । ਨਾਇਣ ਨੇ ਉਸਦੇ ਕੇਸ ਵਾਹੇ ਅਤੇ ਸਹੁਰਿਆਂ ਦੇ ਢੋਏ ਸੱਗੀ ਫੁੱਲ ਉਸਦੇ ਵਾਲਾਂ ਵਿੱਚ ਡੋਰੀ ਸਮੇਤ ਗੁੰਦ ਦਿੱਤੇ । ਉਹ ਖਾਮੋਸ਼ ਸਾਰਾ ਤਮਾਸ਼ਾ ਦੇਖ ਰਹੀ ਸੀ । ਸ਼ਾਮੋ ਬੁੱਕਲ ਵਿੱਚ ਕੱਪੜੇ ਲੁਕਾ ਕੇ ਲਿਆਈ । ਦੋਵੇਂ

ਸਹੇਲੀਆਂ ਅਗਲੇ ਅੰਦਰ ਇੱਕ ਮੰਜੇ ਤੇ ਜਾ ਬੈਠੀਆਂ । ਸ਼ਾਮੋ ਨੇ ਕੱਪੜੇ ਉਸ ਦੇ ਪੱਟਾਂ ਤੇ ਖੋਲ ਦਿੱਤੇ ਅਤੇ ਜੇਬ ਵਿੱਚੋਂ ਸੋਨੇ ਦੀ ਛਾਪ ਉਸ ਦੀ ਮਹਿੰਦੀ ਭਰੀ ਤਲੀ ਤੇ ਰੱਖ ਦਿੱਤੀ । ਚੰਨੋ ਝੱਟ ਸਮਝ ਗਈ, ਉਸਨੂੰ ਕਿਸ ਯਾਦ ਕੀਤਾ ਹੇ । । ਉਸ ਸ਼ਾਮੋ ਵੱਲ ਪੂਰੀਆਂ ਅੱਖਾਂ ਕੋਲਿਆਂ ਪੁੱਛਿਆ :

"ਕੌਣ ਲਿਆਇਆ ਸੀ ?"

"ਕੱਲ ਆਥਣੇ ਕੋਈ ਮੁੰਡਾ ਦਿਆਲੇ ਕੋਲ ਬੋਤੇ ਤੇ ਆਇਆ ਸੀ ।"

ਚੰਨੋ ਨੇ ਛਾਪ ਨੂੰ ਉਲਟਾ ਕੇ ਵੇਖਿਆ । ਉਸ ਉੱਤੇ ਪਾਨ ਦਾ ਪੱਤਾ ਬਣਿਆ ਹੋਇਆ ਸੀ, ਜਿਸਦੇ ਵਿਚਕਾਰ ਅਣਜਾਣ ਸੁਨਿਆਰੇ ਤੋਂ ਲੀਕ ਉੱਕਰ ਗਈ ਸੀ ।

"ਛਾਪ ਉਸ ਕਾਹਨੂੰ ਘੱਲਣੀ ਸੀ, ਲੀੜੇ ਥੋੜੇਸਨ ? ਚੰਨੋ ਨੇ ਮਨ ਵਿੱਚ ਆਖਿਆ ।

ਇੱਕ ਵਾਰ ਉਸਦੇ ਬੁੱਲਾਂ ਤੇ ਵੈਰਾਗਮਈ ਲਰਜਾ ਛਾ ਗਿਆ । ਹਿਰਦੇ ਦੀਆਂ ਕੋਮਲ ਰਸ-ਸਿੰਚਰੀਆਂ ਡੂੰਘਾਣਾਂ ਵਿੱਚੋਂ ਇੱਕ ਲੰਮਾਂ ਹਉਕਾ ਉੱਠਿਆ ਅਤੇ ਉਹ ਪਿਆਰ ਦਾ ਘੁੱਟ ਭਰ ਕੇ ਰਹਿ ਗਈ ।ਜਿੰਨਾਂ ਹੰਝੂਆਂ ਨੂੰਏ ਉਹ ਬੰਨ ਮਾਰੀ ਰੋਕ ਕੇ ਬੈਠੀ ਸੀ, ਉਹ ਆਪ ਮੁਹਾਰੇ ਤਿਪ-ਤਿਪ ਚੋਣ ਲਗ ਪਏ ।ਉਸ ਉੱਤੇ ਲਏ ਸੁੱਬਰ ਦੇ ਲੜ ਭਿੱਜਦੇ ਹੀ ਗਏ । ਸ਼ਾਮੋ ਨੂੰ ਕੁਝ ਔੜ ਨਹੀਂ ਰਿਹਾ ਸੀ, ਉਹ ਚੰਨੋਂ ਨੂੰ ਕਿਵੇਂ ਦਿਲਾਸਾ ਤੇ ਧੀਰਜ ਦੇਵੇ, ਚੰਨੋ ਧੀਰਜ ਦਿਲਬਰਜੀਆਂ ਤੋਂ ਉੱਚੀ ਅਤੇ ਨਰੋਈ ਹੋ ਚੁੱਕੀ ਸੀ । ਜਿੰਦਗੀ ਦਿ ਲਾਲਸਾ ਮਰਦੀ ਨਹੀਂ, ਗਲਤ ਸਮੇਂ ਦੀ ਧੁੱਪ ਨਾਲ ਕੁਮਲਾ ਜਰੂਰ ਜਾਂਦੀ ਹੇ । ਤਰੇਲ ਭਿੱਜੀ ਹਵਾ ਦਾ ਪਰਭਾਤ-ਫਰਾਟਾ ; ਖੁਸ਼ਕ ਹੁੰਦੀਆਂ ਜਾ ਰਹੀਆਂ ਪੱਤੀਆਂ ਵਿੱਚ ਖੇੜੇ ਦਾ ਰਸ਼ਕ-ਭਰਿਆ ਤਰਸੇਵਾਂ ਫੂਕ ਸਕਦਾ ਹੈ ।

ਉਸ ਖਿਆਲ ਕੀਤਾ ਕਿ ਐਨੀ ਕੀਮਤੀ ਨਿਸ਼ਾਨੀ ਮੋੜ ਦੇਵਾਂ । ਪਰ ਉਹ ਰੂਪ ਦੀਆਂ ਚੀਜਾਂ ਨੂੰ ਪਹਿਨਣ ਲਈ ਤਰਸ ਗਈ ਸੀ । ਉਸ ਖੱਬੇ ਹੱਥ ਦੀ ਚੀਚੀ ਨਾਲ ਦੀ ਉਂਗਲ ਵਿੱਚ ਛਾਪ ਪਾ ਲਈ ਅਤੇ ਪਰੇਮੀ ਵੱਲੋਂ ਆਏ ਰੁਮਾਲ ਨਾਲ ਅੱਖਾਂ ਪੂੰਝ ਲਈਆਂ । ਬਾਰਸ਼ ਹੋ ਰਹੀ ਸੀ । ਧੁੱਪ ਨੂੰ ਰੋਕਣ ਲਈ ਜਿਹੜੀ ਚਾਨਣੀ ਤਾਣੀ ਹੋਈ ਸੀ, ਚੋਣ ਲੱਗ ਪਈ । ਕੱਚੇ ਰੰਗ ਕਾਰਨ ਉਸ ਵਿੱਚ ਥਾਂ ਥਾਂ ਡੱਬ ਪੇ ਗਏ । ਪਿੰਡ ਦੀਆਂ ਕੁੜੀਆਂ ਹੈਰਾਨ ਸਨ ਕਿ ਚੰਨੋ ਆਮ ਕੁੜੀਆਂ ਵਾਂਗ ਰੱਥ ਵਿੱਚ ਪੈਂਦੀ ਭੁੱਬੀਂ ਰੋਈ ਕਿਉਂ ਨਹੀਂ । ਉਸ ਆਪਣੇ ਭਰੇ ਮਨ ਨੂੰ ਜਬਰਦਸਤੀ ਰੋਕਿਆ ਹੋਇਆ ਸੀ । ਉਹ ਚੰਗੀ ਤਰਾਂ ਸਮਝਦੀ ਸਿ ਕਿ ਇੱਕ ਕੁੜੀ ਦੀ ਫਰਿਆਦ ਇਸ ਪੱਥਰ ਸਮਾਜ ਨੂੰ ਮੋਮ ਕਿਸ ਤਰਾਂ ਕਰ ਸਕਦੀ ਹੈ । ਕੋਈ ਬਘਿਆੜ ਬੱਕਰੀ ਦੇ ਘਘਿਆਣ ਤੇ ਵੀ ਉਸਨੂੰ ਅਜਾਦ ਨਹੀਂ ਕਰਦਾ । ਜਿੰਦਗੀ ਦਾ ਸੱਜਰਾ ਉਤਸ਼ਾਹ ਤੇ ਮਿੱਠਾ ਪਿਆਰ ਗਮ ਦੀਆਂ ਹੁੰਗਾਰਵੀਆਂ ਗੰਢਾ ਬਣ ਕੇ ਮਨ ਦੇ ਪਿਛਵਾੜੇ ਜੰਮ ਰਹੀਆਂ ਸਨ । ਹਮਦਰਦ ਸਾਥੀ ਬੇਵੱਸ ਸਨ । ਜਿੰਦਗੀ ਕੁਰਲਾ ਰਹੀ ਸੀ ਅਤੇ ਸਮਾਜ ਖਰਵੇ ਹਾਸੇ ਵਿੱਚ ਚਿੰਘਾੜ ਰਿਹਾ ਸੀ । ਪਿੰਡ ਦੇ ਲੋਕਾਂ ਅੱਗੇ ਆਏ ਦਿਨ ਅਜਿਹੇ ਵਿਆਹ ਹੁੰਦੇ ਈ ਰਹਿੰਦੇ ਸਨ । ਕਿਸੇ ਦਾ ਬਣ ਜਾਣਾ ਤੇ ਕਿਸੇ ਦਾ ਵਿਗੜ ਜਾਣਾ ਉਹਨਾਂ ਲਈ ਖਾਸ ਅਹਮਿਅਤ ਨਹੀਂ ਰੱਖਦਾ । ਨਾ ਉਨਾਂ ਨੇ ਕਦੇ ਜਿੰਦਗੀ ਨੂੰ ਮਾਣ ਕੇ ਸਹੀ ਸੁਖ-ਸੁਆਦ ਲਿਆ ਅਤੇ ਨਾ ਕਦੇ ਆਹਿਸਾਸਾਂ ਨੂੰ ਛਲਕਾਇਆ । ਅਜਿਹੇ ਮਾਹੌਲ ਵਿੱਚ ਚੰਨੋ ਵਰਗੀ ਪਿਆਰ ਸਿੰਚਰੀ ਕੁੜੀ ਦੁਖਾਂਤ ਦੇ ਮੂੰਹ ਪੈਣੋਂ ਕਿਵੇਂ ਬਚ ਸਕਦੀ ਸੀ ? ਚੰਨ ਬੱਦਲਾਂ ਹੇਠ ਆ ਗਿਆ ਅਤੇ ਉਸਦੀ ਰੂਪ ਕਲਾ ਦਮ ਘੁੱਟ ਕੇ ਰਹਿ ਗਈ ਸੀ ।

ਬਰਾਤ ਵਾਪਸ ਚਲਿ ਗਈ ਅਤੇ ਨਾਲ ਹੀ ਕਪੂਰਿਆਂ ਦਾ ਚੰਨਣ ਰੁੱਖ ਵੀ ਖੁੱਘ ਕੇ ਲੈ ਗਈ । ਬਾਰਸ਼ ਖਤਮ ਹੋ ਜਾਣ ਪਿੱਛੋਂ ਲੋਹੜੇ ਦਾ ਵੱਟ ਚੜ੍ਹ ਗਿਆ ਅਤੇ ਸੂਰਜ ਦੀਆਂ ਤਿੱਖੀਆਂ ਤੱਤੀਆਂ ਕਿਰਨਾਂ ਨੇ ਕੰਧਾਂ ਦੇ ਲਿਓੜ ਤੱਕ ਪਾੜ ਸੁੱਟੇ । ਸਾੜਵੀਂ ਧੁੱਪ ਸਾਰੇ ਪਿੰਡ ਨੂੰ ਘੂਰ ਰਹੀ ਸੀ, ਜਿਵੇਂ ਪਿੰਡ ਤੋਂ ਬਹੁਤ ਵੱਡੀ ਸਮੱਸਿਆ ਅਵੱਗਿਆ ਹੋ ਗਈ ਹੋਵੇ । ਹਰ ਮੁਟਿਆਰ ਕੁੜੀ ਨੇ ਚੰਨੋ ਦੀ ਕਿਸਮਤ ਤੇ ਹਉਂਕਾ ਭਰਿਆ ਅਤੇ ਗੱਭਰੂ ਮੁੰਡਿਆਂ ਨੇ ਸਾਕ ਕਰਨ ਵਾਲਿਆਂ ਨੂੰ ਗਾਲਾਂ ਦਿੱਤੀਆਂ । ਪਰ ਕਿਸੇ ਗੱਭਰੂ ਮੁਟਿਆਰ ਨੇ ਇਹ ਨਹੀਂ ਸੋਚਿਆ, ਗਾਲਾਂ ਅਤੇ ਹਉਂਕੇ ਧੁਰ ਤੋਂ ਚੰਦਰੇ ਸਮਾਜ ਦਾ ਕੁਝ ਨਹੀਂ ਵਿਗਾੜ ਸਕੇ । ਮੁੰਡੇ, ਖਾਸ ਕਰ ਕੁੜੀ ਦਾ ਵਿਆਹ ਇੱਕ ਤਮਾਸ਼ਾ ਹੁੰਦਾ ਹੈ, ਜਿਸ ਨੂੰ ਵੇਖ ਕੇ ਲੋਕ ਘਰੋਂ-ਘਰੀ ਚਲੇ ਜਾਂਦੇ ਹਨ । ਦਰਸ਼ਕ ਏਨੀ ਹਮਦਰਦੀ ਵੀ ਭੁੱਲ ਜਾਂਦੇ ਹਨ ਕਿ ਨਾਟਕ ਦੇ ਪਾਤਰਾਂ ਨੇ ਉਨਾਂ ਸਾਹਮਣੇ ਹਕੀਕਤ ਦੀਆਂ ਤਲਵਾਰਾਂ ਨਾਲ ਲਹੂ-ਭਰੇ ਅਰਮਾਨਾਂ ਦਾ ਕਤਲ ਕੀਤਾ ਹੈ ।

ਅਗਲੇ ਦਿਨ, ਪਿੰਡ ਦੀ ਫਿਰਨੀ ਨਾਨਕਾ ਮੇਲ ਗਾਉਂਦਾ ਵਾਪਸ ਜਾ ਰਿਹਾ ਸੀ ।

ਮੇਰਾ ਤਾਰਾ ਮੀਰਾ ਗਾਹੀਦਾ ਭੈਣੇਂ ।

ਗੰਢਾਂ ਦੇ ਕੇ ਮੇਲ ਸਦਾਇਆ,

ਹੁਣ ਕਿਉਂ ਮੇਲ ਟਾਹੀ ਦਾ ਭੈਣੋਂ ।

ਮੇਰਾ ਤਾਰਾ ਮੀਰਾ.....................।

ਭਾਗ-ਅਠ੍ਹਾਰਵਾਂ

ਘੁੰਡ ਕੱਢਣਾ ਮੜਕ ਨਾਲ ਤੁਰਨਾ,

ਸਾਹੁਰੀਂ ਜਾਕੇ ਦੋ ਦੋ ਪਿੱਟਣੇ ।

ਵਿਆਹ ਤੋਂ ਥੋੜੇ ਸਮੇ ਪਿੱਛੋਂ ਹੀ ਚੰਨੋ ਦਾ ਮੁਕਲਾਵਾ ਦੇ ਦਿੱਤਾ ਸੀ । ਓਸ ਓਪਰੇ ਪਰਿਵਾਰ ਨੂੰ ਘੁੰਡ-ਕੱਢੀਆਂ ਨਜਰਾਂ ਨਾਲ ਖਾਮੋਸ਼ ਸਮਝਣ ਦਾ ਯਤਨ ਕੀਤਾ । ਉਸ ਦੀ ਸੱਸ ਤਿੱਖੀ ਤੇ ਕਾਂਟੀ ਸੀ । ਸਰਸਰੀ ਗੱਲ ਵੀ ਉਹ ਚੋਭ ਕੇ ਕਰਦੀ ਸੀ । ਕੁਆਰੀ ਨਨਾਣ ਤੇ ਮਾਂ ਦਾ ਖਾਸ ਅਸਰ ਸੀ । ਅਤੇ ਆਪਣੀ ਉਮਰ ਤੋਂ ਕੁਝ ਵਧੇਰੇ ਹੀ ਸ਼ੋਖ ਹੁੰਦੀ ਜਾ ਰਹੀ ਸੀ । ਸਹੁਰਾ ਆਪ ਮਤੇ ਸੁਭਾਅ ਦਾ ਸੀ । ਬਹੁਤਾ ਬਾਹਰਲੇ ਘਰ ਛੱਪੜ ਕੰਡੇ ਰਹਿੰਦਾ ਸੀ । ਪਸ਼ੂਆਂ ਨੂੰ ਪੱਠੇ ਪਾਉਂਦਾ ਅਤੇ ਦੋ ਵੇਲੇ ਛੱਪੜ ਤੋਂ ਪਾਣੀ ਪਿਆਉਂਦਾ । ਕੁਝ ਆਪਣੀ ਘਰ ਵਾਲੀ ਦੇ ਤਿੱਖੇ ਸੁਭਾਅ ਤੋਂ ਵੀ ਕੰਨ ਭੰਨਦਾ ਵਸੋਂ ਵਾਲੇ ਘਰ ਘੱਟ ਆਉਂਦਾ ਸੀ । ਚੰਨੋ ਦਾ ਮਾਲਕ ਕਰਮ ਸਿੰਘ ਕਿਰਤੀ ਜੱਟ ਮੁੰਡਾ ਸੀ । ਉਸ ਨੂੰ ਕਿਸੇ ਤਰਾਂ ਦਾ ਵੈਲ ਨਹੀਂ ਸੀ । ਉਹ ਹਮੇਸ਼ਾ ਆਪਣੇ ਕੰਮ-ਕਾਜ ਵਿੱਚ ਜੁਟਿਆ ਰਹਿੰਦਾ । ਉਸ ਹੁਸ਼ਿਆਰ ਹੁੰਦਿਆਂ ਹੀ ਹਲ ਫੜ ਲਿਆ ਸੀ ਅਤੇ ਬਿਰਧ ਪਿਉ ਨੂੰ ਨਿੱਕੇ ਮੋਟੇ ਕੰਮ ਲਈ ਵਿਹਲਾ ਕਰ ਦਿੱਤਾ ਸੀ । ਸੁਭਾਅ ਦਾ ਨਰਮ ਜਰੂਰ ਸੀ, ਪਰ ਉਸਦੇ ਬੋਲ ਵਿੱਚ ਰੁੱਖਾ ਪਣ ਸੀ । ਉਹ ਐਨਾ ਸਿੱਧਾ ਸੀ ਕਿ ਕਿਸੇ ਨੂੰ ਮਖੌਲ ਕਰਨਾ ਤਾਂ ਵੱਖ ਕਿਸੇ ਦੀ ਮਸਖਰੀ ਦਾ ਵੀ ਉੱਤਰ ਨਹੀਂ ਦੇ ਸਕਦਾ ਸੀ । ਪਰ ਸਿਫਤ ਇਹ ਕਿ ਗੁੱਸਾ ਕਰਨਾ ਵੀ ਨਹੀਂ ਜਾਣਦਾ ਸੀ ।

ਚੰਨੋ ਵਰਗੀ ਵਹੁਟੀ ਆ ਜਾਣ ਨਾਲ, ਉਸ ਦੇ ਸਾਥੀਆਂ ਵਿੱਚ ਬੂਪਾਹਰਿਆ ਹੋ ਗਈ ਅਤੇ ਸਾਰੇ ਉਸਦੀ ਕਿਸਮਤ ਤੇ ਰਸ਼ਕ ਕਰਨ ਲੱਗ ਪਏ । ਜਿਹੜੇ ਸ਼ਕੀਨ ਗੱਭਰੂ ਅੱਗੇ ਕਰਮੇ ਨਾਲ ਗੱਲ ਨਹੀਂ ਕਰਨਾ ਚਾਹੁੰਦੇ ਸਨ, ਹੁਣ ਖਲਾਰ ਖਲਾਰ ਹਾਲ ਚਾਲ ਪੁੱਛਦੇ । ਆਂਢਣਾਂ ਗਵਾਂਢਣਾਂ ਵੀ ਆਖਦੀਆਂ, ਵਹੁਟੀ ਕਾਹਦੀ ਏ ਵੀਹੀ ਦਾ ਸ਼ਿੰਗਾਰ ਏ । ਕਰਮੇ ਦੇ ਹਨੇਰੇ ਘਰ ਨੂੰ ਵਹੁਟੀ ਨੇ ਚਾਨਣ ਨਾਲ ਭਰ ਦਿੱਤਾ । ਸਹਿਜ ਸੁਭਾਅ ਤੁਰਦਿਆਂ ਚੰਨੋ ਦੀ ਜਵਾਨ ਮੜਕ ਵੇਖਣ ਵਾਲਿਆਂ ਦੇ ਸਾਹ ਖਿੱਚ ਲੈਂਦੀ । ਉਸ ਦੀਆਂ ਹਰਨੌਟੀਆਂ ਜਿਸ ਨੂੰ ਵੀ ਪਲਕਾਂ ਚੁੱਕ ਵੇਖਦੀਆਂ ਬਿਨਾਂ ਮੁੱਲੋਂ ਖਰੀਦ ਲੈਂਦੀਆਮ । ਰੂਪ-ਕਲਾ ਅਵਿੱਦਤ ਅਤੇ ਮੂੜ ਮਨਾ ਨੂੰ ਵੀ ਖਿੱਚ ਕੇ ਬਉਰਾ ਕਰ ਦੇਂਦੀ ਹੈ ।

ਚੰਨ ਅੱਧਾ ਅਸਮਾਨ ਚੀਰ ਰਿਹਾ ਸੀ ਅਤੇ ਲਹਿੰਦੇ ਵੱਲੋਂ ਬੱਦਲ ਉੱਚਾ ਹੁੰਦਾ ਜਾ ਰਿਹਾ ਸੀ । ਕੋਠੇ ਤੇ ਚੜਦਾ ਕਰਮਾ ਧੜਕ ਰਿਹਾ ਸੀ । ਹਰ ਆਦਮੀ ਜਿੰਦਗੀ ਵਿੱਚ ਦਾਖਲ ਹੁੰਦਾ ਝਿਜਕਦਾ ਅਤੇ ਲਰਜਦਾ ਹੈ । ਪਰ ਕਰਮੇ ਨੂੰ ਮਾਨਸਿਕ ਕਮਜੋਰੀ ਦਾ ਧੜਕਾ ਵੀ ਖਾ ਰਿਹਾ ਸੀ । ਉਹ ਆਪਣੇ ਆਪ ਨੂੰ ਚੰਨੋ ਅੱਗੇ ਕਿਵੇਂ ਲੈ ਕੇ ਜਾਵੇ ਜਿਸਦੇ ਹੁਸਨ ਦੀ ਸਿਫਤ ਉਹ ਮੂੰਹੋਂ-ਮੂੰਹੀ ਸੁਣ ਚੁੱਕਾ ਸੀ । ਆਪਣੇ ਆਪ ਨੂੰ ਤੱਕ ਕੇ ਉਸਦਾ ਅੰਦਰ ਢਹਿੰਦਾ ਜਾ ਰਿਹਾ ਸੀ । ਭਾਂਵੇ ਉਹ ਜੱਟ ਜਹਿਨੀਅਤ ਵਿੱਚ ਗੁੰਨਿਆਂ ਪਿਆ ਸੀ ਪਰ ਪਿਆਰ ਦੀ ਪਰੀਖਿਆ ਵਿੱਚ ਪਾਗਲ, ਅੱਖੜ ਸੁਭਾਅ ਵੀ ਸੰਗ, ਝਿਜਕ ਨਾਲ ਸੋਚਣ ਲਈਨਰਮਕਰ ਦੇਂਦੀ ਹੈ । ਚੰਨੋ ਮੰਜੇ ਤੇ ਅਹਿੱਲ ਪਈ ਸੀ । ਖਿਆਲਾਂ ਅਤੇ ਸੋਚਾਂ ਵਿੱਚ ਭੌਣਾਂ ਉਸ ਛੱਲ ਦਿੱਤਾ ਸੀ, ਕਿਉਂਕਿ ਉਹ ਸਮਝਦੀ ਸੀ ਕਿ ਫੂਕਾਂ ਮਾਰਿਆਂ ਕੋਈ ਅੱਗ ਨਹੀਂ ਬੁਝਦੀ ।

"ਚੰਨੋਂ " ਕਰਮਾਂ ਪਹਿਲੀ ਵਾਰ ਉਸਦਾ ਨਾ ਲੇ ਕੇ ਤਰਭਕ ਗਿਆ । ਚੰਨੋ ਨੇ ਕੋਈ ਉੱਤਰ ਦਿ੯ਤੇ ਬਿਨਾ ਕਰਮੇ ਦੇ ਪੈਰੀਂ ਹੱਥ ਲਾਇਆ । ਇਸਦਾ ਭਾਵ ਸੀ ਕਿ ਮੈਂ ਤੇਰੀ ਪਨਾਹ ਵਿੱਚ ਹਾਂ ਤੇ ਤੈਨੂੰ ਹੀ ਆਪਣਾ ਸਭ ਕੁਝ ਮੰਨਦੀ ਹਾਂ । ਪਰ ਅਸਲੀਅਤ ਇਹ ਸੀ ਕਿ ਸਮਾਜ ਨੇ ਜਿੰਦਗੀ ਦੇ ਸਾਰੇ ਰਾਹ ਬੰਦ ਕਰਕੇ ਔਰਤ ਨੂੰ ਮਰਦ ਦੇ ਪੈਰਾਂ ਵਿੱਚ ਡਿੱਗਣ ਲਈ ਮਜਬੂਰ ਕਰ ਦਿੱਤਾ ਸੀ । ਕਰਮੇ ਨੇ ਚੰਨੋ ਦਾ ਹੱਥ ਫੜਕੇ ਉਸਨੂੰ ਮੰਜੇ ਤੇ ਬਹਾ ਲਿਆ ਅਤੇ ਬੂਟੀਆਂ ਵਾਲੇ ਰੁਮਾਲ ਵਿੱਚੋਂ ਸ਼ਗਨਾਂ ਦੇ ਪਤਾਸੇ ਉਸਦੀ ਝੋਲੀ ਵਿੱਚ ਪਾ ਦਿੱਤੇ । ਜਿੰਦਗੀ ਦੇ ਕੌੜੇ ਕੁਸੈਲੇ ਮੂੰਹ ਨੂੰ ਪਤਾਸੇ ਭਲਾ ਕਿੰਨਾ ਕੁ ਮਿੱਠਾ ਕਰ ਸਕਦੇ ਸਨ ? ਬੱਦਲ ਕਾਫੀ ਉੱਚਾ ਚੜ ਆਇਆ ਅਤੇ ਮਿੰਨਾ ਮਿੰਨਾ ਗੱਜਣ ਵੀ ਲੱਗ ਪਿਆ । ਕਰਮੇ ਨੇ ਇੱਕ ਪਤਾਸਾ ਚੱਕ ਕੇ ਮੂੰਹ ਨੂੰ ਲਾਉਣਾ ਚਾਹਿਆ ਪਰ ਉਸਨੇ ਰਾਹ ਵਿ੯ਚੋਂ ਹੀ ਫੜ ਲਿਆ । ਫਿਰ ਕਰਮੇ ਨੇ ਬੁਲਾਉਣ ਦੇ ਯਤਨ ਨਾਲ ਪੁੱਛਿਆ :

ਕੀ ਹਾਲ ਏ ਚੰਨੋ ?

"ਥੋਡਾ ਹਾਲ ਚੰਗਾ ਚਾਹੀਦਾ ਏ ।" ਉਹ ਸਮਝਦੀ ਸੀ ਕਿ ਮੇਰਾ ਤਾਂ ਕੋਈ ਹਾਲ ਨਹੀਂ ਹੁਣ ਤੇਰੇ ਹਾਲ ਨੂੰ ਹੀ ਆਪਨਾ ਹਾਲ ਸਮਝਣਾ ਪਵੇਗਾ ।

"ਹੁਣ ਘੁੰਡ ਨਹੀਂ ਚੁੱਕਣਾ ?"

"....।" ਚੰਨੋ ਨੇ ਕੋਈ ਉੱਤਰ ਨਾ ਦਿੱਤਾ । ਉਸ ਦੀਆਂ ਘੁੰਡ ਵਿੱਚ ਡੱਕੀਆਂ ਅੱਖਾਂ ਘੁੰਡ ਨੂੰ ਚੁੱਕਦਿਆਂ ਨਹੀਂ ਪਾਟਦਿਆਂ ਵੇਖ ਰਹੀਆਂ ਸਨ । ਵਲਵਲਿਆਂ ਭਰੀ ਮੁਟਿਆਰ ਜਾਣਦੀ ਹੈ ਕਿ ਘੁੰਡ ਦੇ ਪਾਟਣ ਅਤੇ ਚੁੱਕੇ ਜਾਣ ਵਿੱਚ ਕਿੰਨਾ ਫਰਕ ਹੈ । ਤਕਦੀਰਾਂ ਭਾਗਾਂ ਅਤੇ ਧਰਮਾਂ ਦੇ ਮਰਦ ਸਮਾਜ ਅੱਗੇ ਹੋਰ ਜਿੰਦਾ ਦਿਲ ਕੁੜੀ ਮਿੱਟੀ ਦੀ ਲਾਸ਼ ਬਣਾ ਕੇ ਰੱਖ ਦਿੱਤੀ ਜਾਂਦੀ ਹੇ । ਉਸ ਦੇ ਅਹਿਸਾਸ ਨੂੰ ਦੀਵੇ ਦੇ ਤੇਲ ਵਾਂਗ ਹੌਲੀ ਹੌਲੀ ਮੱਚਣ ਦੀ ਖੁੱਲੀ ਛੁੱਟੀ ਦੇ ਦਿੱਤੀ ਜਾਂਦੀ ਹੈ । ਕਰਮੇ ਨੇ ਹੱਥ ਵਧਾ ਕੇ ਚੰਨੋ ਦਾ ਪੱਲਾ ਉਲਟਾ ਦਿੱਤਾ । ਅਸਮਾਨ ਦੇ ਅੱਧ ਵਿਚਕਾਰ ਨੇੜੇ ਆਏ ਬੱਦਲ ਦੀਆਂ ਕੰਨੀਆਮ ਚਮਕ ਪਈਆਂ ।

"ਸੰਯੋਗਾਂ ਦੀ ਗੱਲ ਐ, ਤੇਰੇ ਵਰਗੀ ਲਾਲ ਪਰੀ ਮੇਰੇ ਵਰਗੇ ਕਾਲੇ ਭੌਂਦੂ ਨੂੰ ਵਿਆਹੀ ਗਈ ।"

ਉਹ ਫਿਰ ਵੀ ਨਾ ਬੋਲੀ । ਪਰ ਉਸਦਾ ਅੰਦਰ ਕਹਿ ਰਿਹਾ ਸੀ ਕਿ ਮੈਂ ਵਿਆਹੀ ਨਹੀਂ, ਫਾਹੀ ਗਈ ਹਾਂ । ਇਹ ਸੰਯੋਗ ਨਹੀਂ, ਅਸਲ ਵਿੱਚ ਵਿਯੋਗ ਹੇ । ਕਰਮੇ ਉਸਦੀ ਧੌਣ ਤੇ ਬਾਂਹ ਰੱਖਦਿਆਂ ਮੁੜ ਕਿਹਾ :

"ਤੂੰ ਲਾਲ ਏਂ ਲਾਲ ।"

"ਲਾਲ ਮੁੱਲ ਨਹੀਂ ਵਿਕਦੇ ।" ਮੈਂ ਤਾਂ ਘੋਗਾ ਹਾਂ ।" ਚੰਨੋ ਨੂੰ ਪਤਾ ਤੱਕ ਨਾ ਲੱਗਾ ਉਸਦਾ ਭਰਿਆ ਮਨ ਕਦੋਂ ਉਛਾਲਾ ਖਾ ਗਿਆ ।

ਕਰਮਾਂ ਨਹੀ ਚਾਹੁੰਦਾ ਸੀ ਉਸ ਦੇ ਪੈਸਿਆਂ ਦੀ ਗੱਲ ਦਾ ਚੰਨੋ ਨੂੰ ਪਤਾ ਲੱਗੇ । ਪੈਸਿਆਂ ਨੂੰ ਉਹ ਉਸਦੇ ਮੁਕਾਬਲੇ ਤੁੱਛ ਸਮਝਦਾ ਸੀ । ਰੰਗ ਰੁਪ ਤੋਂ ਬਿਨਾ ਉਹ ਆਪਣੇ ਆਪ ਨੂੰ ਮਾਨਸਿਕ ਤੌਰ ਤੇ ਵੀ ਉਸ ਨੂੰ ਨੀਵਾਂ ਸਮਝਦਾ ਸੀ । ਚੰਨੋਂ ਦੇ ਮੂੰਹੋਂ ਪੈਸਿਆਂ ਦੀ ਗੱਲ ਸੁਣਕੇ ਇੱਕ ਵਾਰ ਹੀ ਉਸਦਾ ਹੱਥ ਧੌਣ ਤੋਂ ਲਹਿ ਗਿਆ । ਉਸ ਦੇ ਯਤਨ ਕਰਨ ਤੇ ਵੀ ਉਸਨੂੰ ਕੋਈ ਉੱਤਰ ਨਾ ਔੜਿਆ ਅਤੇ ਮੂੰਹ ਆਇਆ ਹੀ ਬੋਲ ਪਿਆ :

"ਆਪਾਂ ਨੂੰ ਇਹਨਾਂ ਗੱਲਾਂ ਨਾਲ ਕੀ ?"

"ਥੋਨੂੰ ਤਾਂ ਨਹੀਂ, ਮੈਨੂੰ ਤਾਂ ਸਾਰਾ ਜਹਾਨ ਕਹੂਗਾ, ਮੁੱਲ ਖਰੀਦ ਕੇ ਲਿਆਂਦੀ ।"

"ਨਹੀਂ ਚੰਨੋ ਤੈਨੂੰ ਕੋਈ ਨਹੀਂ ਆਖਦਾ, ਨਾਲੇ ਮੇਰਾ ਕੀ ਕਸੂਰ ਏ ?"

ਸਚਮੁੱਚ ਕਰਮਾਂ ਉਸਦੇ ਸਾਹਮਣੇ ਮਾਯੂਸ ਬੈਠਾ ਸੀ । ਚੰਨੋ ਆਪ ਤਰਸ ਅਤੇ ਹਮਦਰਦੀ ਦੀ ਭੁੱਖੀ ਸੀ, ਪਰ ਉਸਨੂੰ ਬੇਕਸੂਰ ਕਰਮੇ ਤੇ ਤਰਸ ਆ ਗੀਆ । ਕਰਮੇ ਦੀ ਸਪੱਸ਼ਟ ਅਤੇ ਸੁਭਾਵਿਕ ਸਰਲਤਾ ਉਸਦੇ ਅੰਦਰਲੇ ਵਿਰੋਧ ਨੂੰ ਥੋੜਾ ਨਰਮ ਕਰ ਗਈ । ਉਸ ਸੋਚਿਆ ਕਿ ਮੈਨੂੰ ਪਹਿਲੀ ਵਾਰ ਹੀ ਇਸ ਤਰਾਂ ਦੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ । ਫਿਰ ਵਧਦੇ ਬੱਦਲ ਨੇ ਸਾਰੇ ਚੰਨ ਨੂੰ ਢਕ ਲਿਆ ਅਤੇ ਕੋਠਿਆਂ ਤੇ ਹਨੇਰਾ ਛਾ ਗਿਆ ।

ਮੁਕਲਾਵੇ ਪਿੱਛੋਂ ਜਦ ਮੁੜ ਚੰਨੋ ਆਈ, ਉਸ ਸਾਰੇ ਘਰ ਨੂੰ ਅੰਦਰੋਂ ਬਾਹਰੋਂ ਚੰਗੀ ਤਰਾਂ ਝਾੜਿਆ । ਉਹ ਖਿਆਲ ਕਰ ਰਹੀ ਸੀ, ਮੈਂ ਹੁਣ ਇਸ ਵਿੱਚ ਵਸਣਾ ਏ, ਮਜਬੂਰ ਵਸਣਾ ਏਂ । ਕੱਚੇ ਆਲੇ ਭੜੋਲੇ, ਖੱਲ ਖੂੰਜੇ ਨਿਕੰਮੀਆਂ ਫਾਲਤੂ ਚੀਜਾਂ ਨਾਲ ਭਰੇ ਪਏ ਸਨ । ਸੱਸ ਦੇ ਆਖਣ ਤੋਂ ਬਿਨਾ ਹੀ ਉਸ ਝਾੜਨਾ ਸੰਵਾਰਨਾ ਸ਼ੁਰੂ ਕਰ ਦਿੱਤਾ । ਲੰਮਾ ਕਾਨਾ ਲੈ ਕੇ ਸਾਰੀਆਂ ਛੱਤਾਂ ਦੇ ਗਿੱਠ ਗਿੱਠ ਲਮਕਦੇ ਜਾਲੇ ਲਾਹੇ । ਮੂੰਹ ਬੰਨ ਕੇ ਬਾਹਰ ਬੁਹਾਰੀ ਫੇਰੀ । ਫਿੱਟੇ ਕੱਪੜਿਆਂ ਚੋਂ ਕੰਮ ਆ ਸਕਣ ਵਾਲਿਆਂ ਨੂੰ ਵੱਖ ਕਰ ਲਿਆ ਅਤੇ ਪਾਟੀਆਂ ਲੀਰਾਂ ਕੂੜੇ ਵਿੱਚ ਵਗਾਹ ਮਾਰੀਆਂ ।

ਜਦ ਕਰਮਾਂ ਦੁਪਹਿਰੇ ਰੋਟੀ ਖਾਣ ਆਇਆ ਤਾਂ ਘਰ ਦਾ ਬਦਲਿਆ ਨਕਸ਼ਾ ਵੇਖ ਕੇ ਪਰਸੰਨ ਹੋਣੋਂ ਨਾ ਰਹਿ ਸਕਿਆ । ਉਸ ਝੱਟ ਸਮਝ ਲਿਆ ਕਿ ਚੰਨੋ ਬਿਨ ਕਿਸ ਐਨੀ ਹਿੰਮਤ ਕਰਨੀ ਸੀ । ਚੰਨੋ ਨੇ ਉਸ ਨੂੰ ਰੋਟੀ ਫੜਾਉਂਦਿਆਂ ਕਿਹਾ :

"ਪਿਲੀ ਮਿੱਟੀ ਦਾ ਇੱਕ ਗੱਡਾ ਲਿਆ ਦੇ ਅੱਜ ਆਥਣੇ ।"

"ਤੈਨੂੰ ਐਨੀ ਕੀ ਕਾਹਲੀ ਐ ?" ਕਰਮੇ ਦੀ ਚੰਨੋ ਨੂੰ ਵੇਖ ਵੇਖ ਭੁੱਖ ਮਿਟਦੀ ਜਾ ਰਹੀ ਸੀ ।

"ਲਿਪੇ ਪੋਚੇ ਬਿਨਾ ਗਰ ਸੁਹਣਾ ਨਹੀਂ ਲਗਦਾ ।"

ਕਰਮੇ ਦੇ ਚਿਹਰੇ ਦਾ ਖੇੜਾ ਉਸਨੂੰ ਤੱਕ ਤੱਕ ਵਧਦਾ ਜਾ ਰਿਹਾ ਸੀ । ਖੇਤਾਂ ਵਿੱਚ ਕੰਮ ਕਰਦਿਆਂ ਉਸਨੂੰਵ ਵਹੁਟੀ ਦਾ ਐਨਾ ਨਸ਼ਾ ਰਹਿੰਦਾ ਸੀ ਕਿ ਥਕੇਵਾਂ ਉਸਦੇ ਨੇੜੇ ਨਹੀਂ ਆਉਂਦਾ ਸੀ । ਉਹ ਚਾਹੁੰਦਾ ਸੀ, ਚੰਨੋ ਚੁੱਲੇ ਚੌਂਕੇ ਤੋਂ ਬਿਨਾ ਹਾਲੇ ਕੁਝ ਨਾ ਕਰੇ । ਪਰ ਚੰਨੋ ਨੇ ਥੋੜੀਆਂ ਗੱਲਾਂ ਵਿੱਚ ਆਪਣੀ ਸੱਸ ਦਾ ਸੁਭਾਅ ਤਾੜ ਲਿਆ । ਉਹ ਉਸਦੇ ਮੂੰਹੋਂ ਕੁਝ ਵੀ ਨਹੀਂ ਅਖਵਾਉਣਾ ਚਾਹੁੰਦੀਓ ਦੀ ਅਤੇ ਹਰ ਕੰਮ ਨੂੰ ਇਸ਼ਾਰੇ ਤੋਂ ਅੱਗੋਂ ਹੀ ਫੜ ਲੈਂਦੀ ਸੀ । ਕਰਮੇ ਨੇ ਉਸ ਨੂੰ ਮਿੱਟੀ ਦਾ ਗੱਡਾ ਲਿਆ ਦਿੱਤਾ ਅਤੇ ਅਗਲੇ ਦਿਨ ਉਸ ਨੇ ਸਾਰੇ ਘਰ ਵਿੱਚ ਪੀਲੀ ਮਿੱਟੀ ਦੀਆਂ ਤੋਈਆਂ ਫੇਰ ਕੇ ਉਸਨੂੰ ਬੰਗਲੇ ਵਾਂਗ ਸਜਾ ਦਿੱਤਾ । ਉਹ ਹਾਲੇ ਮਿੱਟੀ ਫੇਰ ਕੇ ਹਟੀ ਹੀ ਸੀ ਕਿ ਸਹੁਰਾ ਬਾਹਰਲੇ ਘਰੋਂ ਆ ਗਿਆ । ਪਹਿਲੀ ਵਾਰ ਆਈ ਵਹੁਟੀ ਦੇ ਹੱਥ ਤੇ ਕੱਪੜੇ ਮਿੱਟੀ ਨਾਲ ਲਿਬੜੇ ਵੇਖ ਕੇ ਉਹ ਬੜਾ ਹੇਰਾਨ ਹੋਇਆ । ਉਸ ਗੁੱਸੇ ਹੁੰਦਿਆਂ ਕਰਮੇ ਦੀ ਮਾਂ ਤੋਂ ਪੁੱਛਿਆ :

"ਬਹੂ ਨੂੰ ਮਿੱਟੀ ਲਾਉਣ ਤੂੰ ਲਾਇਆ ?"

"ਕਿਉਂ ਕਿਸੇ ਦਾ ਘਰ ਲਿੱਪਦੀ ਐ ?" ਨਿਹਾਲੋ ਨੇ ਕਾਅੜ ਕਰਦਾ ਜਵਾਬ ਦੇ ਮਾਰਿਆ । ਚੰਨੋ ਆਪ ਹੇਰਾਨ ਸੀ, ਸੱਸ ਸਹੁਰੇ ਦੀਆਂ ਤੱਤੀਆਂ ਠੰਡੀਆਂ ਵਿੱਚ ਕੀ ਦਖਲ ਦੇਵੇ ।

"ਪਰ ਤੂੰ ਲਾਇਆ ਕਾਹਤੋਂ ਏ ਕੁੱਤੀਏ, ਤੇਰੇ ਹੱਥ ਟੁੱਟੇ ਸੀ ?"

"ਧੌਲੇ ਸਾਂਭ ਮੂਰਿਆ । ਹੋਰ ਏਨੂੰ ਰਾਜ ਦੀ ਗੱਦੀ ਤੇ ਬਿਠਾ ਦੇਂਦੀ, ਪਸੇਰੀ ਰੁਪਈਆਂ ਦੀ ਦੇ ਕੇ ।

ਏਨੀ ਗੱਲ ਸੁਣਦਿਆਂ ਚੰਨੋ ਦੇ ਹਿਰਦੇ ਵਿੱਚ ਛੁਰੀਆਂ ਖੁੱਭ ਗਈਆਂ । ਪੀੜ ਨਾਲ ਕੱਠੀ ਹੋਈ ਉਹ ਚੁੱਪਚਾਪ ਅੰਦਰ ਚਲੀ ਗਈ ਅਤੇ ਆਪਣੇ ਸੰਦੂਕ ਨਾਲ ਢੋਅ ਲਾ ਕੇ ਖਲੋ ਗਈ । ਉਸਦੇ ਸੰਦੂਕ ਦੁਆਲੇ ਪਿੱਤਲ ਕੱਟ ਕੇ ਵੇਲ ਚੜਾਈ ਹੋਈ ਸੀ । ਦੋ ਤਿੰਨ ਮਹੀਨੇ ਵਿੱਚ ਹੀ ਵੇਲ ਗਰਦੇ ਨਾਲ ਭਰ ਗਈ ਸੀ। ਉਸ ਸੋਚਿਆ ਸੀ ਅੱਜ ਕੰਮ ਧੰਦੇ ਤੋਂ ਵਿਹਲੇ ਹੋ ਕੇ ਸੰਦੂਕ ਝਾੜੇਗੀ ਅਤੇ ਤੇਲ ਪਾਵੇਗੀ । ਪਰ ਸੱਸ ਦੀ ਸੱਜਰੀ ਬਰਛੀ ਖਾ ਕੇ ਉਸਦਾ ਬਣਦਾ ਉਤਸ਼ਾਹ ਅਸਲੋਂ ਮਿੱਧਿਆ ਗਿਆ । ਉਹ ਕੱਖੋਂ ਹੌਲੀ ਹੋਕੇ ਰਹਿ ਗਈ । ਭਰ ਆਏ ਮਨ ਵਿੱਚ ਰੂਪ ਦੀ ਯਾਦ ਵਾਟਾਂ ਚੀਰ ਕੇ ਉੱਭਰ ਆਈ । ਉਹ ਚਾਹੁੰਦੀ ਸੀ ਕਿਧਰੋਂ ਭੁੱਲਿਆ ਵਿਸਰਿਆ ਰੂਪ ਆ ਜਾਵੇ ਤੇ ਉਸਦੇ ਗਲ ਬਾਹਾਂ ਪਾ ਕੇ ਲਮਕ ਪਵੇ । ਲੈ ਦੇ ਕੇ ਓਹੀ ਉਸਦੀ ਪੀੜ ਵੰਡਾਣ ਵਾਲਾ ਸੱਚਾ ਦਰਦੀ ਸੀ । ਜਿਸ ਤੇ ਉਹ ਰੱਬ ਜਿੱਡਾ ਵਿਸ਼ਵਾਸ ਕਰ ਸਕਦੀ ਸੀ । ਚੰਨੋ ਨੇ ਆਪਣੀ ਬਾਕੀ ਦੀ ਉਮਰ ਵੱਲ ਧਿਆਨ ਮਾਰਿਆ, ਹੁਣ ਸੇਲੇ ਦੀ ਨੋਕ ਤੇ ਦਿਲ ਰੱਖ ਕੇ ਦਿਨਮਕੱਟਣੇ ਪੈਣਗੇ ।

ਕੁਝ ਦਿਨ ਹੋਰ ਬੀਤ ਜਾਣ ਬਾਅਦ ਨਿਹਾਲੋ ਨੇ ਧੀ ਨੂੰ ਸਿਖਾਉਣਾ ਸ਼ੁਰੂ ਕਰ ਦਿੱਤਾ ਕਿ ਗੋਹਾ ਕੂੜਾ ਵੇਲੇ ਕੁਵੇਲੇ ਕਰਿਆ ਕਰ । ਕੁੜੀ ਵੀ ਮਾਂ ਨੂੰ ਅਜਿਹੀਆਂ ਘਤਿੱਤਾਂ ਵਿੱਚ ਦੋ ਕਦਮ ਪਿਛਾਂਹ ਸੁੱਟਦੀ ਸੀ । ਨਿਹਾਲੋ ਸੱਸ ਦੀ ਹੇਸੀਅਤ ਵਿੱਚ ਚਾਹੁੰਦੀ ਸੀ, ਕਿ ਨੂੰਹ ਨੂੰ ਚੰਗੀ ਤਰਾਂ ਤਹਿ ਕਰ ਲਵਾਂ, ਤਾ ਕਿ ਅੱਖ ਚ ਪਾਈ ਨਾ ਰੜਕੇ । ਅਗਲੇ ਦਿਨ ਗੋਹਾ ਕੂੜਾ ਦੁਪਹਿਰ ਤੱਕ ਪਿਆ ਰਿਹਾ । ਚੰਨੋ ਕੁੜੀ ਨੂੰ ਟੋਕਰੇ ਭਰ ਭਰ ਚੁਕਾਇਆ ਕਰਦੀ ਸੀ । ਉਸ ਮੁੜ 'ਬੀਬੀ ਬੀਬੀ' ਆਖ ਪੁਕਾਰਿਆ, ਪਰ ਉੱਤਰ ਮੁੜਆਉਂ ਗਉਂ । ਚੰਨੋ ਨੇ ਸਾਰੀ ਗੱਲ ਸਮਝ ਲਈ ਅਤੇ ਹਰੀ ਛੈਲ ਦਾ ਘੱਗਰਾ ਪਾ ਲਿਆ । ਇਕੱਲੀ ਗੋਹੇ ਦਾ ਟੋਕਰਾ ਚੁੱਕ ਕੇ ਬਾਹਰ ਨੂੰ ਤੁਰ ਪਈ । ਬਾਹਰਲੇ ਘਰ ਦੇ ਨੇੜੇ ਹੀ ਉਹਨਾ ਦੀ ਰੂੜੀ ਸੀ । ਉਸ ਦੇ ਸਹੁਰੇ ਨੇ ਰੂੜੀ ਤੇ ਟੋਕਰਾ ਸੁਟਦਿਆਂ ਉਸਨੂੰ ਵੇਖ ਲਿਆ । ਉਹ ਸੜ ਬਲ ਕੇ ਰਹਿ ਗਿਆ ਅਤੇ ਘਰ ਆ ਕੇ ਨਿਹਾਲੋ ਦੀ ਚੰਗੀ ਲਾਹ-ਪਾਹ ਕੀਤੀ । ਨਿਹਾਲੋ ਸਾਰੀ ਉਮਰ ਆਪਣੇ ਮਾਲਕ ਨੂੰ ਠੁਠ ਵਿਖਾਂਦੀ ਰਹੀ ਸੀ । ਪਲ ਦੀ ਪਲ ਹੌਲੀਆਂ ਭਾਰੀਆਂ ਨੂੰ ਉਹ ਕੀ ਜਾਣਦੀ ਸੀ । ਜਦ ਬਿਰਧ ਦੋ ਚਾਰ ਠੰਡੀਆਂ ਤੱਤੀਆਂ ਸੁਣਾ ਕੇ ਚਲਿਆ ਗਿਆ ਤਾਂ ਨਿਹਾਲੋ ਚੰਨੋ ਦੇ ਪਿੱਛੇ ਪੈ ਗਈ :

"ਕਿਉਂ ਨੀ ਧਗੜੇ ਨੂੰ ਸਖਾ ਕੇ ਲਿਆਂਦੀ ਸੀ, ਹੁਣ ਕੀ ਮੇਰੀ ਬਾਂਹ ਭੱਜ ਗਈ ।"

"ਅੰਮਾਂ, ਮੈਨੂੰ ਬੀਰ ਦੀ ਸੌਂਹ ਏ, ਜੇ ਕਦੇ ਬਾਬੇ ਨੂੰ ਬਲਾਇਆ ਵੀ ਏ ।"

ਮੈਂ ਤੇਰੀਆਂ ਖਰਚੀਆਂ ਸਬ ਜਾਣਦੀ ਆਂ ।"

ਚੰਨੋ ਨੇ ਉੱਤਰ ਨਾ ਦੇਣ ਵਿੱਚ ਭਲਾ ਸਮਝਿਆ । ਘਰ ਆਏ ਕਰਮੇ ਨੂੰ ਉਸ ਇਸ ਲਈ ਕੁਝ ਨਾ ਦੱਸਿਆ, ਮਤੇ ਕਲੇਸ਼ ਹੋਰ ਵੱਧ ਜਾਵੇ । ਕਰਮੇ ਨੂੰ ਉਸਦੀ ਮਾਂ ਜਦ ਵੀ ਮਿਲਦੀ ਸਿਖਾਉਂਦੀ ਰਹਿੰਦੀ ਸੀ । ਕਰਮਾ ਮਾਂ ਹੋਣ ਕਰਕੇ ਉਸ ਦੀਆਂ ਗੱਲਾਂ ਸੁਣ ਤਾਂ ਜਰੂਰ ਲੈਂਦਾ ਸਿ, ਪਰ ਕਦੇ ਗੌਲਦਾ ਨਾਂ ਕਿਉਂਕਿ ਉਹ ਆਪਣੀ ਮਾਂ ਦੇ ਸੁਭਾਅ ਤੋਂ ਚੰਗੀ ਤਰਾਂ ਜਾਣੂੰ ਸੀ ਅਤੇ ਉਸ ਲਈ ਚੰਨੋ ਨੂੰ ਕੁਝ ਆਖਣਾ ਅਸੰਭਵ ਸੀ । ਚੰਨੋ ਦੇ ਅਤਿ ਚੰਗੇ ਹੋਣ ਦਾ ਪਰਭਾਵ ਉਸ ਦੇ ਮਨ ਤੋਂ ਚੁੱਕਿਆਂ ਚੁੱਕਿਆ ਨਹੀਂ ਜਾਂਦਾ ਸੀ । ਨੂੰਹ ਲਈ ਸੱਸ ਦੀ ਆਗਿਆਕਾਰ ਹੋਣਾ

ਜਰੂਰੀ ਹੇ । ਸਬ ਕੁਝ ਠੀਕ, ਚੰਗਾ ਅਤੇ ਵੇਲੇ ਸਿਰ ਕਰਦੀ ਨੂੰਹ ਨੂੰ ਜੇ ਸੱਸ ਕੁਝ ਆਖ ਦੇਵੇ, ਤੂੰ ਕੁਝ ਨਹੀਂ ਕੀਤਾ ਤਾਂ ਨੂੰਹ ਲਈ ਉਹ ਵੀ 'ਸਤ' ਕਰਕੇ ਮੰਨਣਾ ਜਰੂਰੀ ਹੈ । ਇਹ ਉਸ ਸਮਾਜ ਦੇ ਜਬਰਦਸਤੀ ਠੋਸੇ ਹੁਕਮ ਹਨ, ਜਿਸ ਦੀਆਂ ਗਲਤੀਆਂ, ਸਹੀ ਬਣ ਕੇ, ਨਵੀਂ ਜਿੰਦਗੀ ਤੇ ਲਾਗੂ ਹੋ ਰਹੀਆਂ ਹਨ । ਚੰਨੋ ਜੱਟੀਆਂ ਵਾਲਾ ਜਿਗਰਾ ਅਤੇ ਬਲ ਰੱਖਦੀ ।

ਭਾਗ-ਉਂਨੀਵਾਂ

ਤੇਰੇ ਰੰਗ ਤੋਂ ਤੇਜ ਰੰਗ ਮੇਰਾ, ਸ਼ੀਸ਼ਾ ਵੇਖ ਮੁੰਡਿਆ ।

ਪਿਆਰ ਤੇ ਹੁਸਨ ਜਿੰਦਗੀ ਦੇ ਪਰ ਹਨ, ਜਿੰਨਾਂ ਦਾ ਅਹਿਸਾਸ ਪਰਵਾਜ ਸਿਖਾਉਂਦਾ ਹੈ । ਰੂਪ ਦੀ ਆਰਥਿਕ ਹਾਲਤ ਐਨੀ ਕਮਜੋਰ ਨਹੀਂ ਸੀ ਕਿ ਉਸ ਨੂੰ ਕਬੀਲਦਾਰੀ ਦੇ ਫਿਕਰ ਤੋੜ-ਤੋੜ ਖਾਂਦੇ । ਉਹ ਆਪਣੀ ਸੁੰਦਰ ਵਹੁਟੀ ਨਾਲ ਇਕ ਤਰਾਂ ਘੁਲ-ਮਿਲ ਗਿਆ । ਉਸ ਦਾ ਚੰਨੋ ਨਾਲ ਪਿਆਰ ਥੋੜਾ ਨਹੀਂ ਹੋਇਆ ਸੀ, ਸਗੋਂ ਉਸਦੀ ਹਾਰ ਦਾ ਪ੍ਰਤੀਕਰਮ ਪਰਸਿੰਨੀ ਵਿੱਚ ਜਿੰਦਗੀ ਸਮਝਣ ਲੱਗ ਪਿਆ ਸੀ । ਬਚਨੋ ਨਾਲ ਹੁੰਦੀ ਜਾ ਰਹੀ ਨਫਰਤ ਅਤੇ ਚੰਨੋ ਦੇ ਪਿਆਰ-ਹਾਰ ਦੀ ਦੋਹਰੀ ਸੱਟ ਕੇ ਝੰਜੋੜ ਕੇ ਉਸ ਨੂੰ ਪਰਸਿੰਨੀ ਦੀ ਹਿੱਕ ਨਾਲ ਮਾਰਿਆ ਸੀ । ਫਿਤਰਤ ਦੇ ਗਿਆਨ ਤੋਂ ਅਣਜਾਣ ਰੂਪ ਦੇ ਦਰਦ ਜਖਮ ਤੇ ਅੰਗੂਰ ਆਉਣਾ ਸ਼ੁਰੂ ਹੋ ਗਿਆ ਸੀ । ਅਜਿਹੀ ਅਵਸਥਾ ਵਿੱਚ ਫੱਟੜ ਆਤਮਾ ਦੀ ਜਿਹੜਾ ਹਮਦਰਦੀ ਜਿੱਤ ਲਵੇ, ਕੁਦਰਤੀ ਕ੍ਰਿਤਗਤਾ ਵਿੱਚ ਉਸ ਦਾ ਦਿਲ ਅਹਿਸਾਸ ਵਾਲੇ ਵੱਲ ਖਿੱਚਿਆ ਜਾਂਦਾ ਹੈ । ਪਰਸਿੰਨੀ ਦੇ ਹੁਸਨ ਤੇ ਪਿਆਰ ਨੇ ਰੂਪ ਦੇ ਦਿਲ ਤੇ ਆਤਮਾ ਨੂੰ ਹੌਲੀ-ਹੌਲੀ ਮੱਲਣਾ ਸ਼ੁਰੂ ਕਰ ਦਿੱਤਾ, ਜਿਵੇਂ ਉਹ ਉਸ ਨੂੰ ਆਪਣੀ ਮਲਕੀਅਤ ਸਮਝਦੀ ਸੀ । ਉਸ ਦੇ ਕਰੀਰ ਬਾਟੇ ਵਰਗੇ ਮਿੱਠੇ ਸੂਹੇ ਬੁੱਲਾਂ ਵਿੱਚੋਂ ਸਫੈਦ ਮੋਤੀਆਂ ਵਰਗੇ ਦੰਦ ਚਮਕਦੇ, ਤਦ ਗੁਲਾਬ ਦੇ ਫੁੱਲਾਂ ਕੋਲ ਚੰਬੇ ਦੀਆਂ ਕਲੀਆਂ ਖਿੜੀਆਂ ਜਾਪਦੀਆਂ ਸਨ । ਤਦ ਉਹ ਸੁਰਮਾ ਪਾ ਰਹੀ ਸੀ ਤਾਂ ਅਚਾਨਕ ਰੂਪ ਆ ਗਿਆ । ਉਸ ਪਿਆਰ ਨਾਲ ਪੁੱਛਿਆ :

"ਕੀ ਕਰਦੀ ਐ ਮੇਰੀ ਫਿੰਨੋ ।"

"ਕੁਛ ਵੀ ਨੀ ।" ਸੰਗਦੀ ਮੁਸਕਾਨ ਵਿੱਚ ਪਰਸਿੰਨੀ ਰੂਪ ਦੇ ਨਾਲ ਲੱਗ ਗਈ । ਜਦ ਕੁਦਰਤ ਦੀ ਹਿੱਕ ਲਰਜ ਦੀ ਕਾਇਆ ਨਾਲ ਜੁੜਦੀ ਹੈ, ਰੂਹਾਂ ਦੀ ਭਟਕਣਾ ਖਤਮ ਹੁੰਦੀ ਹੈ, ਪਿਆਰ ਤੇ ਹੁਸਨ ਦਾ ਸਹਿਜ ਸੁਭਾਅ ਅਨਮੋਲ ਜਿੰਦਗੀ ਨੂੰ ਜਨਮ ਦੇਂਦਾ ਹੈ ।ਸਾਗਰ ਵਿੱਚ ਲਹਿਰਾਂ ਕਈ ਵਾਰ ਮੋਤੀ ਭਰੀ ਸਿੱਪੀ ਨੂੰ ਕਿਨਾਰੇ ਲੈ ਆਉਂਦੀਆਂ ਹਨ ।

ਬਚਨੋ ਬਾਰੇ ਰੂਪ ਦੇ ਸ਼ੱਕ ਅਤੇ ਭੁਲੇਖੇ ਸੱਚੇ ਹੋ ਗਏ । ਰੂਪ ਦੀ ਗੈਰਹਾਜਰੀ ਵਿੱਚ ਉਹ ਜੋ ਵੀ ਪਰਸਿੰਨੀ ਨੂੰ ਸਿਖਾਉਂਦੀ, ਉਹ ਸਬ ਕੁਝ ਰੂਪ ਨੂੰ ਕਹਿ ਸੁਣਾਉਂਦੀ । ਰੂਪ ਨੇ ਵੀ ਪਰਸਿੰਨੀ ਨੂੰ ਚੇਤਾਵਨੀ ਦੇ ਦਿੱਤੀ ਸੀ ਕਿ ਬਚਨੋ ਦੀ ਕਿਸੇ ਗੱਲ ਦਾ ਖਿਆਲ ਨਾ ਕਰੀਂ । ਇਸ ਨੂੰ ਲਾਉਣ-ਬੁਝਾਉਣ ਦੀ ਆਦਤ ਹੈ । ਪਰਸਿੰਨੀ ਨੇ ਬਚਨੋ ਦੀਆਂ ਮਿੱਠੀਆਂ ਤੇ ਪੋਚਵੀਆਂ ਗੱਲਾਂ ਵੱਲ ਉੱਕਾ ਈ ਧਿਆਨ ਨਾ ਦਿੱਤਾ, ਸਗੋਂ ਆਪਣੇ ਸੋਨੇ ਵਰਗੇ ਮਾਲਕ ਦੇ ਖਿਲਾਫ ਸੁਣਕੇ ਕੁਝ ਤਲਖ ਜਰੂਰ ਹੋ ਜਾਂਦੀ । ਬਚਨੋ ਨੇ ਸਮਝ ਲਿਆ ਸੀ ਕਿ ਉਸਦੇ ਸਾਰੇ ਤੀਰ ਤੁੱਕੇ ਹੋ ਕੇ ਰਹਿ ਗਏ ਸਨ । ਉਹ ਆਪਣੇ ਆਪ ਵਿੱਚ ਬੁਰੀ ਤਰਾਂ ਬੇਕਰਾਰ ਤੇ ਪਰੇਸ਼ਾਨ ਸੀ । ਇੱਕ ਦਿਨ ਉਸ ਨੰਦੋ ਦੇ ਹਿੱਕ ਥਾਪੜਦਿਆਂ ਆਖਿਆ :

"ਪਰਸਿੰਨੀ ਜੋਰ ਲਾ ਲਵੇ, ਮੈਂ ਉਸਨੂੰ ਰੂਪ ਦੇ ਵੱਸਣ ਨਹੀਂ ਦੇਣਾ ।"

ਗੱਲ ਮੂੰਹੋਂ-ਮੂੰਹ ਹੁੰਦੀ ਪਰਸਿੰਨੀ ਕੋਲ ਵੀ ਪਹੁੰਚ ਗਈ । ਉਸ ਨੰਦੋ ਨੂੰ ਘਰ ਸੱਦ ਕੇ ਪੁੱਛਿਆ :

"ਭੈਣ ਇੱਕ ਗੱਲ ਪੁੱਛਦੀ ਆਂ, ਜੇ ਸੱਚ ਦੱਸੇਂ ਤਾਂ ।"

"ਲੈ ਭਾਂਵੇ ਤੂੰ ਸੌ ਪੁੱਛ, ਦੱਸਣ ਨੂੰ ਕੀ ਏ ? ਨੰਦੋ ਬਹੁਤੀ ਤਿੱਖੀ ਨਹੀਂ ਸੀ । ਉਸ ਆਪਣੀ ਸੁਭਾਵਿਕਤਾ ਵਿੱਚ ਉੱਤਰ ਦਿੱਤਾ ।

"ਕੱਲ ਬਚਨੋ ਤੈਨੂੰ ਹਿੱਕ ਥਾਪੜ ਕੇ ਕੀ ਆਖਦੀ ਸੀ ।"

ਨੰਦੋ ਬਚਨੋ ਦੀ ਥੋੜੀ ਬਹੁਤ ਸਹੇਲੀ ਸੀ । ਸ਼ਾਇਦ ਵਿੰਗ ਵਲ ਪਾ ਕੇ ਪਰਸਿੰਨੀ ਪੁੱਛਦੀ, ਤਦ ਉਸਨੂੰ ਦਸ ਹੀ ਦੇਂਦੀ । ਪਰ ਇਸ ਤਰਾਂ ਮੂੰਹ

ਤੇ ਪੁੱਛੀ ਗੱਲ ਸੁਣ ਕੇ ਦੜ ਵੱਟ ਗਈ ।ਉਹ ਪਰਸਿੰਨੀ ਨੂੰ ਟਾਲ ਦੇਣਾ ਚਾਹੁੰਦੀ ਸੀ, ਪਰ ਪਰਸਿੰਨੀ ਗੱਲ ਨਿਤਾਰਨ ਤੇ ਉਤਾਰੂ ਸੀ । ਉਸਦੀ ਸ਼ੱਕ ਨੰਦੋ ਦਾ ਚਿਹਰਾ ਤੇ ਥਿੜਕਦੇ ਬੋਲ ਤਾੜ ਕੇ ਵਿਸ਼ਵਾਸ਼ ਚ ਬਦਲ ਗਈ ਸੀ । ਪਰਸਿੰਨੀ ਨੂੰ ਰੂਪ ਤੇ ਬਚਨੋ ਦੀ ਗੱਲਬਾਤ ਦਾ ਪਤਾ ਲੱਗ ਚੁੱਕਾ ਸੀ । ਉਸ ਕਦੇ ਰੂਪ ਨੂੰ ਬਚਨੋ ਦਾ ਤਾਹਨਾ-ਮਿਹਣਾ ਨਹੀਂ ਮਾਰਿਆ ਸੀ । ਉਸ ਆਪਣੀ ਭੂਆ ਬਿਸ਼ਨੋ ਦੀ ਤਿੱਖੀ ਸਿੱਖਿਆ ਵਿੱਚੋਂ ਸਮਝ ਲਿਆ ਸੀ ਕਿ ਕਈ ਵਾਰ ਮਰਦ ਉੱਤੇ ਸਿੱਧੇ ਮਿਹਣੇ ਦਾ ਉਲਟਾ ਅਸਰ ਹੋ ਜਾਂਦਾ ਹੈ । ਰੂਪ ਦਾ ਆਪਣੇ ਕੋਲੋ ਪਰੇ ਹੋ ਜਾਣਾ ਜਾਂ ਰੁੱਸ ਜਾਣਾ ਉਹ ਸੁਪਨੇ ਵਿੱਚ ਵੀ ਨਹੀਂ ਸਹਾਰ ਸਕਦੀ ਸੀ । ਰੂਪ ਬਾਰੇ ਹੋਈਆਂ ਉਹ ਸਾਰੀਆਂ ਗੱਲਾਂ ਉਹ ਪੀ ਗਈ, ਪਰ ਨੰਦੋ ਕੋਲ ਹੋਈ ਗੱਲ ਉਸਨੂੰ ਚੀਰ ਕੇ ਸੁੱਟ ਗਈ । ਉਸ ਆਪਣੀ ਸੁੰਦਰਤਾ ਨੂੰ ਮੁੱਖ ਰੱਖਦਿਆਂ ਮਨ ਵਿੱਚ ਆਖਿਆ, "ਇਹ ਹੈ ਕਿਹੀ, ਮਖਿਆਲੀ ਜਿਹੀ, ਨਾ ਮੂੰਹ ਨਾ ਮੱਥਾ, ਜਿੰਨ ਪਹਾੜੋਂ ਲੱਥਾ ਅਤੇ ਆਖਦੀ ਹੈ, ਪਰਸਿੰਨੀ ਨੂੰ ਵਸਣ ਨਹੀਂ ਦੇਵੇਗੀ ।"

ਰਾਤ ਨੂੰ ਉਸ ਰੂਪ ਕੋਲ ਗੱਲ ਤੋਰੀ । ਰੋਹ ਅਤੇ ਗੁੱਸੇ ਨੂੰ ਉਸ ਅੰਦਰ ਜਜਬ ਕਰ ਲਿਆ । ਉਸ ਦੀਆਂ ਅੱਖਾਂ ਵਿੱਚ ਹੰਝੂ ਅਟਕੇ ਹੋਏ ਸਨ । ਇਉਂ ਲਗਦਾ ਸੀ ਜਿਵੇਂ ਉਸ ਦੀ ਭੱਰਾਈ ਅਵਾਜ ਹਰ ਰੋਮ ਵਿੱਚ ਸਿਸਕੀਆਂ ਲੈ ਰਹੀ ਸੀ ।

"ਸਰਦਾਰ ਜੀ....."

"ਹਾਂ, ਕੀ ਗੱਲ ਏ ਫਿਨੋ, ਤੈਨੂੰ ਕੀ ਹੋਇਆ ?" ਰੂਪ ਨੇ ਉਸਦਾ ਸਿਰ ਆਪਣੀ ਹਿੱਕ ਤੇ ਟਿਕਾ ਲਿਆ ਅਤੇ ਹਮਦਰਦੀ ਨਾਲ ਪੋਲੇ ਪੋਲੇ ਥਾਪੜ ਰਿਹਾ ਸੀ ।

"ਕੱਲ ਬਚਨੋ ਹਿੱਕ ਥਾਪੜਦੀ ਸੀ ।" ਉਸ ਹੁੱਭਕੀ ਖਿੱਚਦਿਆਂ ਕਿਹਾ ।

"ਕੀ, ਕਿਉਂ ?" ਰੂਪ ਨੇ ਕਾਹਲੀ ਪਕੜਦੇ ਦਿਲ ਨਾਲ ਪੁੱਛਿਆ । ਉਹ ਦੋਸ਼ੀ ਅਤੇ ਸ਼ਰਮਿੰਦਾ ਵੀ ਹੱਦੋਂ ਵੱਧ ਸੀ, ਉਹ ਚਾਹੁੰਦਾ ਸੀ, ਬਚਨੋ ਦੀ ਗੱਲ ਉਸ ਵਿਚਕਾਰ ਨਾ ਛਿੜੇ। ਉਹ ਉਸਦੇ ਖਿਆਲ ਤਕ ਨੂੰ ਭੁੱਲ ਜਾਣਾ ਚਾਹੁੰਦਾ ਸੀ, ਜਿਵੇਂ ਕੁਝ ਵੀ ਨਾ ਹੋਇਆ ਹੋਵੇ।

"ਆਖਦੀ ਸੀ, ਪ੍ਰਿੰਸਿੰਨੀ ਨੂੰ ਥੋਡੇ ਘਰ ਵਸਣ ਨਹੀਂ ਦੇਣਾ।" ਏਨੀ ਕਹਿ ਕਿ ਉਹ ਹੁਬਕੀਂ ਹੁਬਕੀਂ ਰੋਣ ਲੱਗ ਪਈ।

"ਓਹਦੀ ਮਾਂ ਦੀ..... ਲੁੱਚੀ। ਇਉਂ ਕਹਿੰਦੀ ਸੀ, ਮੈਨੂੰ ਮਿਲ ਲੈਣ ਦੇ ਸਵੇਰੇ।" ਰੂਪ ਗੁੱਸੇ ਵਿਚ ਭਖ ਉਠਿਆ। ਉਸ ਪ੍ਰਿੰਸਿੰਨੀ ਨੂੰ ਘੁੱਟ ਕੇ ਆਪਣੀ ਹਿੱਕ ਨਾਲ ਲਾ ਲਿਆ ਅਤੇ ਦਿਲਾਸੇ ਨਾਲ ਹੱਥ ਫੇਰਦਿਆਂ ਉਸਨੂੰ ਚੁੱਪ ਕਰਾਇਆ।

"ਨਾ ਸਰਦਾਰ ਜੀ! ਤੁਸੀਂ ਉਸਨੂੰ ਕੁਛ ਨਾ ਆਖਿਓ। ਪਈ ਭੌਂਕੀ ਜਾਵੇ।" ਪ੍ਰਿੰਸਿੰਨੀ ਦਾ ਸ਼ੱਕ ਵਿਚ ਫਿਰ ਦਿਲ ਧੜਕ ਗਿਆ। ਉਹ ਰੂਪ ਨੂੰ ਉਸ ਤੋਂ ਲੁਕਾਈ ਰੱਖਣਾ ਚਾਹੁੰਦੀ ਸੀ।

"ਆਖਣਾ ਕਿਉਂ ਨੀਂ, ਉਹ ਤਾਂ ਕੱਲ ਨੂੰ ਕੁਛ ਹੋਰ ਆਖੁਗੀ।"

"ਨਾ ਸਰਦਾਰ ਜੀ, ਮੈਂ ਹੱਥ ਜੋੜਦੀ ਆਂ। ਉਸ ਚੰਦਰੀ ਤੋਂ ਦੂਰ ਈ ਚੰਗੇ ਆਂ।"

"ਤੂੰ ਮੇਰੇ ਕੋਲ ਕੁੱਤੀ ਦਾ ਨਾਂ ਨਾ ਲਿਆ ਕਰ।" ਰੂਪ ਸੱਚਮੁੱਚ ਹੀ ਉਸਦਾ ਜ਼ਿਕਰ ਸੁਣ ਕੇ ਸ਼ਰਮ ਮਹਿਸੂਸ ਕਰਦਾ ਨਫਰਤ ਵਿਚ ਕੁੜੀ ਜਾਂਦਾ ਸੀ।

ਬਚਨੋ ਆਪਣੀ ਕਿਸੇ ਵੀ ਉਸਤਾਦੀ ਵਿਚ ਸਫਲ ਨਾ ਹੋ ਸਕੀ। ਰੂਪ ਨੇ ਉਸ ਨੂੰ ਬੁਲਾਉਣਾ ਤੱਕ ਤਿਆਗ ਦਿੱਤਾ ਅਤੇ ਪ੍ਰਿੰਸਿੰਨੀ ਨੂੰ ਉਹ ਉਸ ਤੋਂ ਪਾੜ ਵੀ ਨਾ ਸਕੀ। ਬਿਸ਼ਨੋ ਆਪਣੀ ਭਤੀਜੀ ਦਾ ਹਰ ਤਰਾਂ ਖਿਆਲ ਰੱਖਦੀ ਸੀ। ਉਸ ਇੱਕ ਵਾਰ ਬਚਨੋ ਨੂੰ ਤੰਦੂਰ ਤੇ ਰੋਟੀਆਂ ਲਾਉਂਦਿਆਂ ਖਰੀਆਂ ਖਰੀਆਂ ਸੁਣਾ ਕੇ ਠਾਰ ਦਿੱਤਾ ਸੀ। ਉਸ ਬਚਨੋ ਨੂੰ ਇਕ ਤਰ੍ਹਾਂ ਨਾਲ ਚੇਤਾਵਨੀ ਦਿੱਤੀ ਸੀ। ਬਚਨੋ ਤੰਦੂਰ ਤੇ ਹੋਏ ਇਕੱਠ ਵਿਚ ਸੜ ਬਲ ਕੇ ਰਹਿ ਗਈ। ਕੋਈ ਵੀ ਵਾਹ ਨਾ ਜਾਂਦੀ ਵੇਖ ਕੇ ਓਹ ਗਿਆਨੀ ਕੋਲ ਪਹੁੰਚੀ। ਉਹ ਚੰਗੀ ਤਰ੍ਹਾਂ ਜਾਣਦੀ ਸੀ ਕਿ ਰੂਪ ਗਿਆਨੀ ਦੀ ਕੋਈ ਗੱਲ ਨਹੀਂ ਮੋੜਦਾ। ਗਿਆਨੀ ਮੁੱਢ ਤੋਂ ਲੈ ਕੇ ਅੰਤ ਤੱਕ ਉਸਦੀ ਕਹਾਣੀ, ਸੁਭਾਅ ਅਤੇ ਫਿਤਰਤ ਨੂੰ ਜਾਣਦਾ ਸੀ। ਉਹ ਮਨ ਵਿਚ ਹੱਸਿਆ ਅਤੇ ਉਸਦੀ ਗੱਲ ਸੁਣਦਾ ਰਿਹਾ। ਬਚਨੋ ਕਹਿ ਰਹੀ ਸੀ:

"...... ਕੀ ਹੋ ਗਿਆ ਜੇ ਉਸਦਾ ਵਿਆਹ ਹੋ ਗਿਆ। ਮੈਂ ਵੀ ਮਾਲਕ ਨੂੰ ਛੱਡ ਕੇ ਆਉਂਦੀ ਸੀ। ਮੂਲੋਂ ਐਨੀ ਤੋੜ ਵਿਛੋੜੀ ਨ੍ਹੀ ਨਾ ਚਾਹੀਦੀ।"

"ਮੈਂ ਤਾਂ ਇਹੋ ਆਖਦਾ ਬਚਨੋ। ਜਿੰਨੀ ਲੰਘ ਗਈ, ਚੰਗੀ ਲੰਘ ਗਈ। ਹੁਣ ਤੇ ਖਿਆਲ ਈ ਛੱਡੋ ਪਰਾਂ।"

"ਛੱਡਿਆ ਤਾਂ ਪਿਆ ਈ ਏ। ਇੱਕ ਵਾਰੀ ਓਹਦੇ ਨਾਲ ਗੱਲਾਂ ਈ ਰੱਜ ਕੇ ਕਰਨੀਆਂ ਏਂ।" ਬਚਨੋ ਸਮਝਦੀ ਸੀ, ਰੂਪ ਇੱਕ ਵਾਰੀ ਹੱਸ ਕੇ ਬੋਲ ਪਵੇ, ਫਿਰ ਉਹ ਉਸ ਨੂੰ ਅੱਡੇ ਲਾ ਲਵੇਗੀ।

"ਚੰਗਾ ਮੈਂ ਕੋਸ਼ਿਸ਼ ਕਰ ਦਿਆਂਗਾ, ਪਰ ਤੈਨੂੰ ਆਪਣੇ ਆਪ ਵੱਲ ਧਿਆਨ ਮਾਰਨਾ ਚਾਹੀਦਾ ਏ।"ਗਿਆਨੀ ਦਾ ਸੂਖਮ ਇਸ਼ਾਰਾ ਉਸਦੀ ਉਮਰ ਤੇ ਇੱਕ ਗ੍ਰਹਿਸਥਣ ਤੋਂ ਸੀ। ਬਚਨੋ ਵੀ ਆਪਣੀ ਜਵਾਨੀ ਦੇ ਢਲਦੇ ਪਰਛਾਵਿਆਂ ਨੂੰ ਤੱਕ ਕੇ ਥੋੜ੍ਹਾ ਝੂਰ ਰਹੀ ਸੀ ।

ਓਸੇ ਸ਼ਾਮ ਗਿਆਨੀ ਰੂਪ ਨੂੰ ਫਲ੍ਹੇ ਵਿਚ ਮਿਲ ਪਿਆ। ਰੂਪ ਉਸਨੂੰ ਖਿੱਚ ਕੇ ਘਰ ਲੈ ਗਿਆ ਅਤੇ ਗਿਆਨੀ ਦੇ ਨਾਂਹ ਨਾਂਹ ਕਰਨ ਤੇ ਵੀ ਦੁੱਧ ਦੇ ਦੋ ਛੰਨੇ ਲਾਹ ਲਿਆਇਆ। ਦੁੱਧ ਪੀਂਦਿਆਂ ਗਿਆਨੀ ਨੇ ਬਚਨੋ ਦਾ ਆਪਣੇ ਕੋਲ ਆਉਣਾ ਦੱਸਿਆ। ਰੂਪ ਦੇ ਦੁੱਧ ਵਾਲੇ ਛੰਨੇ ਵਿੱਚ ਮੱਖੀ ਡਿੱਗ ਪਈ। ਉਹ ਦੁੱਧ ਵੱਲੋਂ ਬੇਧਿਆਨ ਗਿਆਨੀ ਦੀ ਗੱਲ ਸੁਣ ਰਿਹਾ ਸੀ।

"ਆਖਦੀ ਸੀ ਇੱਕ ਵਾਰੀ ਗੱਲ ਤਾਂ ਕਰੇ।" ਗਿਆਨੀ ਨੇ ਰੂਪ ਦੇ ਮਾਨਸਿਕ ਭਾਵਾਂ ਨੂੰ ਤਾੜਦਿਆਂ ਕਿਹਾ।

"ਤੇਰੀ ਕੀ ਸਲਾਹ ਏ?" ਰੂਪ ਦਾ ਚਿਹਰਾ ਦੁਬਿਧਾ ਦੀ ਤਸਵੀਰ ਬਣਿਆ ਹੋਇਆ ਸੀ।

" ਮੇਰੀ ਸਲਾਹ, ਇਸ ਮੁਆਮਲੇ ਨੂੰ ਸਦਾ ਲਈ ਖਤਮ ਕਰ ਦੇਣਾ ਚਾਹੀਦਾ ਹੈ। ਇੱਕ ਚੰਗੇ ਪਤੀ ਦੇ ਘਰੋਗੀ ਅਮਨ ਨੂੰ ਇਹ ਤਬਾਹ ਕਰ ਦਿੰਦਾ ਹੈ। ਇੱਕ ਕਬੀਲਦਾਰ ਮਨੁੱਖ ਨੂੰ ਸਮਾਜ ਵਿੱਚ ਚੰਗੀ ਥਾਂ ਨਹੀਂ ਲੈਣ ਦਿੰਦਾ। ਆਪਣੀ ਪਤਨੀ ਨਾਲ ਹੀ ਨਹੀਂ ਸਗੋਂ ਆਪਣੀ ਜ਼ਿੰਦਗੀ ਨਾਲ ਬਹੁਤ ਵੱਡੀ ਬੇਵਫ਼ਾਈ ਹੈ।

"ਲੈ ਇਕ, ਦੋ, ਤਿੰਨ ਮੈਂ ਤਾਂ ਅੱਗੇ ਈ ਨਹੀਂ ਬੁਲਾਉਂਦਾ ਸੀ, ਹੁਣ ਤਾਂ ਡੰਡੇ ਏ ਵੱਢੇ ਗਏ। ਹੈ ਤੇਰੀ ਮਾਂ ਦੀ....।" ਰੂਪ ਨੇ ਦੁੱਧ ਵਿਚੋਂ ਮੱਖੀ ਕੱਢਦਿਆਂ ਫੈਸਲਾ-ਕਰੂ ਮਨ ਨਾਲ ਆਖਿਆ।

" ਕਦੇ ਤੂੰ ਮੁੰਡਾ ਹੁੰਦਾ ਸੀ ਅਤੇ ਹੁਣ ਤੈਨੂੰ ਸੀ ਛੜੀਆਂ ਆਦਤਾਂ ਭੁਲਾ ਕੇ ਇੱਕ ਸਿਆਣੇ ਕਬੀਲਦਾਰ ਵਾਲੀ ਪੁਜ਼ੀਸ਼ਨ ਬਣਾਉਣੀ ਚਾਹੀਦੀ ਹੈ। ਸਾਥਣ ਨੂੰ ਕਦੀ ਅਵਿਸ਼ਵਾਸ ਦਾ ਮੌਕਾ ਨਹੀਂ ਦੇਣਾ ਚਾਹੀਦਾ। ਸਾਥਣ ਸੁੱਖ ਦੁੱਖ ਦੀ ਸਾਂਝੀ ਹੀ ਨਹੀਂ, ਸਗੋਂ ਸਿਦਕਵਾਨ ਵਫ਼ਾ ਵਿੱਚ ਜ਼ਿੰਦਗੀ ਦੀ ਭਰਪੂਰ ਤਸੱਲੀ ਹੈ। ਜਿਸਨੇ ਸਾਰੀ ਉਮਰ ਪਰਛਾਵੇਂ ਵਾਂਗੂੰ ਰਹਿਣਾ ਏ, ਉਸਦੇ ਦਿਲ ਨੂੰ ਸੁਪਨੇ ਵਿੱਚ ਵੀ ਟੁੱਟਣ ਨਹੀਂ ਦੇਣਾ ਚਾਹੀਦਾ। ਸਗੋਂ ਉਸਦੇ ਕੁਦਰਤੀ ਹੱਕ, ਮਿੱਠੇ ਸਤਿਕਾਰ ਅਤੇ ਪਿਆਰ ਵੱਲੋਂ ਉਸਨੂੰ ਵਾਂਝਿਆਂ ਨਹੀਂ ਰਹਿਣ ਦੇਣਾ ਚਾਹੀਦਾ। ਗਿਆਨੀ ਨੇ ਉਸਦੇ ਜੀਵਨ ਵਿੱਚ ਕੰਮ ਆਉਣ ਵਾਲੀਆਂ ਗੱਲਾਂ ਨੂੰ ਅਪੀਲ ਕਰਦੇ ਸ਼ਬਦਾਂ ਵਿੱਚ ਆਖਿਆ।

"ਇਹਦੇ ਵਾਲਾ ਤਾਂ ਗਿਆਨੀ ਜੀ ਅੱਗੇ ਈ ਚਿੱਤੋਂ ਭੋਗ ਪਾਇਆ ਹੋਇਆ ਏ, ਪਰ ਜਦੋਂ ਚੰਨੋ ਦੀ ਯਾਦ ਆ ਜਾਂਦੀ ਏ ਤਾਂ ਮਨ ਭਰ ਭਰ ਕੇ ਉਛੱਲਦਾ ਏ। ਇਹ ਮੇਰੇ ਵੱਸ ਦੀ ਗੱਲ ਨਹੀਂ ਰਹਿੰਦੀ।

"ਓਹਦਾ ਪਿਆਰ ਤੇਰੀ ਆਤਮਾ ਤੇ ਦਿਲ ਨੂੰ ਦਾਗੀ ਨਹੀਂ ਕਰਦਾ। ਉਸਦੀ ਸਹਿਜ-ਸੁਭਾਅ ਯਾਦ ਜ਼ਿੰਦਗੀ ਦੀ ਆਦਰਸ਼ਕ ਤਸੱਲੀ ਹੈ: ਬਚਨੋ ਜ਼ਿੰਦਗੀ ਨੂੰ ਕਤਲ ਕਰਦੀ ਹੈ ਅਤੇ ਚੰਨੋ ਖੁਦ ਕਤਲ ਹੋ ਕੇ ਜ਼ਿੰਦਗੀ ਦੇ ਪ੍ਰਭਾਵ ਨੂੰ ਜਾਰੀ ਰੱਖਦੀ ਹੈ।" ਇਉਂ ਪ੍ਰਤੀਤ ਹੁੰਦਾ ਸੀ ਜਿਵੇਂ ਗਿਆਨੀ ਦੀ ਨਿਰੀ ਖੁਸ਼ਕ ਸਿਆਣਪ ਵੀ ਪਿਆਰ ਦੀ ਭੁੱਖ ਵਿੱਚ ਤਰਸ ਗਈ ਸੀ ਅਤੇ ਸੂਖਮ ਸ਼ਬਦਾਂ ਵਿਚ ਤ੍ਰਿਪਤੀ ਦਾ ਅਹਿਸਾਸ ਕਰ ਰਹੀ ਸੀ। ਮਨੁੱਖ ਦੀ ਸਿਆਣਪ ਕਿੰਨੀ ਵੀ ਉੱਚੀ ਤੇ ਸੁੱਚੀ ਹੋ ਜਾਵੇ, ਪਰ ਕੁਦਰਤ ਦੇ ਸਹਿਜ-ਸੁਭਾਅ ਨੂੰ ਕਿਸੇ ਤਰ੍ਹਾਂ ਟਾਲ ਨਹੀਂ ਸਕਦੀ। ਪਰਬਤ ਦੀ ਉੱਚੀ ਚੋਟੀ ਉੱਤੋਂ ਦੁੱਧ ਚਿੱਟੀ ਬਰਫ਼ ਸੂਰਜ ਦੀਆਂ ਕਿਰਨਾਂ ਵਿੱਚ ਮੁਸਕਰਾ ਕੇ ਆਪਣੇ ਆਪ ਪਿਘਲਣਾ ਸ਼ੁਰੂ ਕਰ ਦੇਂਦੀ ਹੈ।

" ਗਿਆਨੀ ਜੀ! ਚੰਨੋ ਦੀਆਂ ਗੱਲਾਂ ਅਤੇ ਸਿਦਕ ਮੈਂ ਕਹਿੰਦਾ ਆਂ, ਚੜਦੇ ਲਹਿੰਦੇ ਕੀਤੇ ਨਹੀਂ ਹੋਣਾ।" ਰੂਪ ਆਪਣੇ ਅੰਦਰ ਚੰਨੋ ਨਾਲ ਪਰਚਿਆ ਹੋਇਆ ਸੀ।

ਦੋਵੇਂ ਸਹਿਜ ਸਹਿਜ ਬੈਠੇ ਗੱਲਾਂ ਕਰ ਰਹੇ ਸਨ ਕਿ ਜਗੀਰ ਹਫ਼ਿਆ ਹੋਇਆ ਆ ਗਿਆ। ਉਸ ਆਉਂਦਿਆਂ ਹੀ ਆਖਿਆ:

"ਜਿਉਣੇ ਨੇ ਸੰਤੀ ਦੇ ਸੂਏ ਦੇ ਨਾਲ ਦੇ ਕਿਨਾਰੇ ਚੋਂ ਮੱਕੀ ਵੱਢ ਲਈ। ਸਾਲੇ ਲੰਡੇ ਨੂੰ ਢਾਹ ਈ ਲੈਣਾ ਏ, ਕੋਈ ਗੱਲ ਨਹੀਂ ਕਰਨੀ।"

"ਓਏ ਸ਼ਾਂਤੀ ਕਰ, ਆਖ਼ਰ ਹੋਇਆ ਕੀ" ਗਿਆਨੀ ਨੇ ਜਗੀਰ ਨੂੰ ਬਾਹੋਂ ਫੜ ਕੇ ਬਹਾਉਂਦਿਆਂ ਕਿਹਾ, "ਕਿਸੇ ਤੋਂ ਸੁਣਿਆ ਕਿ ਅੱਖੀਂ ਦੇਖਿਆ ਏ?"

"ਮੈਨੂੰ ਇੱਕ ਪੱਕੇ ਆਦਮੀ ਨੇ ਦੱਸਿਆ ਏ।"

"ਐਵੇਂ, ਕਿਸੇ ਦੇ ਚੁੱਕੇ-ਚੁਕਾਏ ਤੇ ਲੜਾਈ ਨਾ ਮੁੱਲ ਲੈ ਲਿਓ। ਥੱਬੀ ਸੱਥਰੀ ਪੱਠਿਆਂ ਦਾ ਕੀ ਏ।"

"ਊਂ ਸਾਲੇ ਤੇ ਹੱਥ ਫੇਰਨ ਵਾਲਾ ਏ, ਨਾਲੇ ਅਗਾਂਹ ਨੂੰ ਤੱਕਲਾ ਬਣ ਜਾਊ", ਰੂਪ ਨੇ ਜਗੀਰ ਦੀ ਪ੍ਰੋੜ੍ਹਤਾ ਵਿੱਚ ਕਿਹਾ।

" ਮੇਰੀ ਮੰਨਦੇ ਹੋ, ਤਾਂ ਉਸ ਨਾਲ ਰਾਜ਼ੀਨਾਮਾ ਕਰ ਲਵੋ ਪਿੰਡ ਵਿੱਚ ਧੜੇਬਾਜ਼ੀ ਅੱਗੇ ਬਹੁਤ ਹੈ ਅਤੇ ਅਰਜਨ ਵੀ ਇੱਕ ਧੜੇ ਦਾ ਪੱਖ ਪੂਰਨ ਲੱਗ ਪਿਆ ਏ। ਮੇਰੀ ਰਾਏ ਹੈ, ਤੁਸੀਂ ਉਸਦਾ ਵੀ ਖਹਿੜਾ ਛੱਡ ਦੇਵੋ। ਪਿੰਡ ਵਿੱਚ ਪਹਿਲਾਂ ਹੀ ਬਥੇਰੇ ਖ਼ੂਨ ਹੋ ਚੁੱਕੇ ਹਨ। ਕੀਤੇ ਤੁਸੀਂ ਵੀ ਛੋਟੀ ਮੋਟੀ ਗੱਲ ਪਿੱਛੇ ਜਿਉਣੇ ਨਾਲ ਸਿੰਗ ਅੜਾ ਲਵੋਂਗੇ ਅਤੇ ਸਾਰੀ ਉਮਰ ਵਖਤ ਨੂੰ ਫੜੇ ਰਹੋਗੇ।" ਗਿਆਨੀ ਨੇ ਰੂਪ ਅਤੇ ਜਗੀਰ ਦੀ ਜ਼ਿੰਦਗੀ ਵਿੱਚ ਦੁਸ਼ਮਣੀ ਦੇ ਨਿਕਲਦੇ ਕੰਡੇ ਨੂੰ ਤੋੜ ਦੇਣ ਦੀ ਨੀਅਤ ਨਾਲ ਕਿਹਾ।

"ਸਾਡੀ ਉਸ ਨਾਲ ਕੋਈ ਜੱਦੀ ਦੁਸ਼ਮਣੀ ਨਹੀਂ ਸਗੋਂ ਉਹ ਹੀ ਨਹੀਂ ਹਟਦਾ, ਜਿਥੇ ਉਸਦਾ ਦਾਅ ਲੱਗਦਾ ਏ।" ਰੂਪ ਨੇ ਗਿਆਨੀ ਦਾ ਅਸਰ ਕਬੂਲ ਕੇ ਸਫਾਈ ਦਿੰਦਿਆਂ ਆਖਿਆ।

"ਮੈਂ ਵਿਚ ਪੈ ਕੇ ਤੁਹਾਡੀ ਸੁਲਹ-ਸਫਾਈ ਕਰਵਾ ਦੇਂਦਾ ਹਾਂ।" ਗਿਆਨੀ ਦੀ ਦਿਲੀ ਖਾਹਿਸ਼ ਸੀ ਕਿ ਰੂਪ ਦੁਸ਼ਮਣੀ ਤੋਂ ਬਚ ਜਾਵੇ ਅਤੇ ਬੇਫ਼ਿਕਰ ਹੋ ਕੇ ਜ਼ਿੰਦਗੀ ਦੇ ਦਿਨ ਮਾਣੇ।

ਗਿਆਨੀ ਨੇ ਜਿਉਣੇ ਨੂੰ ਮੱਕੀ ਵੱਢ ਲੈਣ ਬਾਰੇ ਪੁੱਛਿਆ। ਉਹ ਗਊ ਦੀ ਸੌਂਹ ਖਾ ਕੇ ਕੰਨਾਂ ਨੂੰ ਹੱਥ ਲਾ ਗਿਆ। ਉਸ ਗਿਆਨੀ ਦੀ ਤਸੱਲੀ ਕਰਵਾਉਂਦਿਆਂ ਕਿਹਾ:

ਗਿਆਨੀ ਦਾ ਵੀ ਖਿਆਲ ਸੀ ਕਿ ਜਿਉਣਾ ਇਸ ਤਰ੍ਹਾਂ ਚੋਰੀ ਪੱਠੇ ਨਹੀਂ ਲਿਆ ਸਕਦਾ। ਪਰ ਦੋਹਾਂ ਧਿਰਾਂ ਵਿਚਕਾਰ ਲੜਾਉਣ ਵਾਲੇ ਚੁਗਲ ਖੋਰ ਵਧਵੀਆਂ ਘਟਵੀਂਆਂ ਕਰ ਰਹੇ ਸਨ। ਗਿਆਨੀ ਨੇ ਜਿਉਣੇ ਨੂੰ ਰਾਜੀਨਾਮੇ ਲਈ ਪੁੱਛਿਆ। ਅੰਨਾ ਕੀ ਭਾਲੇ ਦੋ ਅੱਖਾਂ। ਉਹ ਅੱਗੇ ਹੀ ਚਾਹੁੰਦਾ ਸੀ ਅਤੇ ਕਾਕੇ ਹੋਰਾਂ ਤੋਂ ਡਰਦਾ ਰਹਿੰਦਾ ਸੀ। ਬਹੁਤੇ ਆਦਮੀਆਂ ਤੋਂ ਇਕੱਲਾ ਕੁਦਰਤੀ ਡਰ ਜਾਂਦਾ ਹੈ। ਪਰ ਫਿਰ ਵੀ ਉਸ ਗਿਆਨੀ ਅੱਗੇ ਜ਼ਮੀਨ ਦਾ ਰੇੜਕਾ ਡਾਹ ਦਿੱਤਾ। ਗਿਆਨੀ ਨੇ ਵਿਚਕਾਰੋਂ ਗੱਲ ਟੁੱਕ ਦਿੱਤੀ ਕਿ ਅਗਲੇ ਸਾਲ ਜ਼ਮੀਨ ਦੋਹਾਂ ਵਿਚੋਂ ਕੋਈ ਵੀ ਨਾ ਵਾਹੇ। ਕਾਕਾ ਅਤੇ ਜੈਲੋ ਮੰਨਦੇ ਨਹੀਂ ਸਨ, ਪਰ ਗਿਆਨੀ ਨੇ ਸਾਰਿਆਂ ਨੂੰ ਦੱਬ ਘੁੱਟ ਕੇ ਮਨਾ ਹੀ ਲਿਆ। ਵਾਸਤਵ ਵਿੱਚ ਉਹਨਾਂ ਦੀ ਇਹ ਪੁਜ਼ੀਸ਼ਨ ਸੀ ਕਿ ਜਿਸ ਨਾਲ ਰੂਪ ਦੀ ਲੱਗਦੀ ਹੁੰਦੀ, ਉਹ ਉਹਨਾਂ ਦਾ ਦੁਸ਼ਮਣ ਅਤੇ ਜਿਸ ਨਾਲ ਸੁਲਹ ਹੋ ਜਾਂਦੀ, ਉਹ ਦੋਸਤ। ਰੂਪ ਅਤੇ ਜਿਉਣੇ ਦੇ ਹੱਥ ਮਿਲਾਏ ਗਏ। ਹੱਥ ਮਿਲਾਉਂਦਿਆ ਓਹਨਾਂ ਦੇ ਚਿਹਰਿਆਂ ਤੇ ਪ੍ਰਸੰਨ ਮੁਸਕਾਨ ਸੀ।

" ਇਉਂ ਨਹੀਂ ਸੁਆਦ ਆਉਂਦਾ, ਮੈਂ ਬੋਤਲ ਲਿਆਉਂਦਾ ਹਾਂ।" ਜਿਉਣੇ ਨੇ ਰਾਜੀਨਾਮੇ ਦੀ ਖੁਸ਼ੀ ਵਿਚ ਘਰ ਨੂੰ ਜਾਂਦਿਆਂ ਕਿਹਾ, ਉਹ ਚੋਰੀ ਘਰ ਸ਼ਰਾਬ ਕੱਢ ਲੈਂਦਾ ਸੀ। ਸਾਰਿਆਂ ਦੀ ਢਾਣੀ ਰੂਪ ਦੇ ਦਲਾਨ ਵਿੱਚ ਜੁੜ ਗਈ। ਰੂਪ ਨੇ ਗਿਆਨੀ ਨੂੰ ਸਾਕੀ ਬਣਨ ਲਈ ਕਿਹਾ। ਉਹ ਸਾਰਿਆਂ ਨੂੰ ਵਰਤਾਉਣ ਲੱਗ ਪਿਆ। ਇਹਨਾਂ ਦੀ ਸੁਲਹ ਸਫਾਈ ਹੋ ਜਾਣ ਨਾਲ ਗਿਆਨੀ ਨੂੰ ਕੁਦਰਤੀ ਨਸ਼ਾ ਆ ਗਿਆ। ਜਦ ਸਾਰੇ ਥੋੜੇ ਨਸ਼ਈ ਹੋ ਗਏ, ਤਦ ਰੂਪ ਨੇ ਗੱਲ ਛੇੜੀ:

"ਜਿਉਣਿਆਂ, ਰਾਜ਼ੀਨਾਮਾ ਤਾਂ ਤੇਰੇ ਨਾਲ ਹੋ ਗਿਆ, ਪਰ ਇੱਕ ਦੂੰ ਗੱਲੋਂ ਤੂੰ ਸਾਰੀ ਉਮਰ ਹਿੱਕ ਵਿੱਚ ਰੜਕਦਾ ਰਹੇਂਗਾ।

"ਉਹ ਕਿਹੜੀ ਗੱਲੋਂ?"

"ਜਿਹੜਾ ਕਪੂਰੀਂ ਡਾਂਗ ਮਾਰ ਕੇ ਆਇਆ ਸੀ।"

ਜਿਉਣਾ ਝੱਟ ਸਮਝ ਗਿਆ ਕਿ ਰੂਪ ਨੂੰ ਬਚਨੋ ਨੇ ਮੇਰਾ ਕਪੂਰੀਂ ਜਾਣਾ ਦਸਿਆ ਏ ਅਤੇ ਸੱਚੀ ਰਹਿ ਗਈ ਹੋਵੇਗੀ। ਉਸ ਬਚਨੋ ਦੇ ਸਿਰ ਭਾਂਡਾ ਭੰਨਦਿਆਂ ਆਖਿਆ:

"ਮੈਨੂੰ ਤਾਂ ਸੌਂਹ ਗੁਰੂ ਦੀ ਤੇਰੇ ਫੜੇ ਜਾਣ ਦਾ ਕੋਈ ਪਤਾ ਨਹੀਂ ਸੀ ਅਤੇ ਬਚਨੋ ਨੇ ਆਪ ਸਾਕ ਹਟਾਉਣ ਲਈ ਘੱਲਿਆ ਸੀ।" ਜਿਉਣੇ ਨੇ ਨਸ਼ੇ ਦੀ ਤੇਜ਼ੀ ਵਿੱਚ ਹਰਫ਼ ਲੈਂਦਿਆਂ ਸਾਫ਼ ਸਾਫ਼ ਕਹਿ ਦਿੱਤਾ।

ਰੂਪ ਬਚਨੋ ਦੀ ਪੁਠੀ ਚਾਬੀ ਸਮਝਦਿਆਂ ਸਾਰ ਤੜਫ ਕੇ ਬਹਿ ਗਿਆ। ਮੈਨੂੰ ਕਿਹੋ ਜਿਹੀਆਂ ਮਿਠੀਆਂ ਮਾਰਦੀ ਸੀ। ਉਹ ਬਚਨੋ ਦੀ ਛੱਲਾਂ ਭਰੀ ਬੇ-ਵਫਾਈ ਤੇ ਥੁੱਕ ਰਿਹਾ ਸੀ।

"ਮੈਨੂੰ ਚਾਚਾ ਉਹ ਆਖਦੀ ਸੀ, ਜਿਉਣੇ ਨੇ ਭਾਨੀ ਮਾਰੀ ਏ।"

"ਭਤੀਜੇ! ਗਿਆ ਮੈਂ ਜ਼ਰੂਰ ਸੀ, ਪਰ ਘੱਲਿਆ ਇਸੇ ਖੋਤੜੀ ਨੇ ਸੀ" ਜਿਉਣੇ ਨੇ ਆਪਣਾ ਆਪ ਰੂਪ ਅੱਗੇ ਸਾਫ਼ ਕਰਦਿਆਂ ਉੱਤਰ ਦਿੱਤਾ।

ਸਾਰਿਆਂ ਨੇ ਇਕੱਠੇ ਬੈਠ ਕੇ ਰੋਟੀ ਖਾਧੀ। ਗਿਆਨੀ ਦੀ ਸਿਆਣਪ ਨੇ ਮੌਕਾ ਸਾਂਭਦਿਆਂ ਦੋਹਾਂ ਧਿਰਾਂ ਵਿਚਕਾਰੋਂ ਦੁਸ਼ਮਣੀ ਦੀ ਵੱਧ ਰਹੀ ਲੀਕ ਨੂੰ ਮਿਟਾ ਦਿੱਤਾ।

..............

ਅੱਜ ਕਿੰਨਾ ਭਾਗਾਂ ਵਾਲਾ ਦਿਨ ਚੜ੍ਹਿਆ ਸੀ, ਰੂਪ ਨੂੰ ਖੁਸ਼ੀ ਅਸ਼ੀਰਵਾਦ ਦੇ ਰਹੀ ਅਤੇ ਚਾਅ ਉਸ ਦੇ ਅੰਗ ਫਰਕਾ ਰਹੇ ਸਨ। ਉਸਨੂੰ ਚੰਨੋ ਨੇ ਯਾਦ ਕੀਤਾ ਸੀ। ਉਹ ਸੌ ਕੰਮ ਛੱਡ ਕੇ ਅਤੇ ਹਜ਼ਾਰ ਖਤਰਾ ਖਰੀਦ ਕੇ ਵੀ ਚੰਨੋ ਨੂੰ ਮਿਲਣਾ ਚਾਹੁੰਦਾ ਸੀ । ਭਲਾ ਉਸਦਾ ਸੁਨੇਹਾ ਆ ਜਾਣ ਤੇ ਉਹ ਕਿਵੇਂ ਰੁਕ ਸਕਦਾ ਸੀ?ਚੰਨੋ ਨੇ ਕਪੂਰਿਆਂ ਤੋਂ ਆਪਣੇ ਸੀਰੀ ਦੀ ਘਰਵਾਲੀ ਚੂਹੜੀ ਨੂੰ ਪ੍ਰੇਰ ਕੇ ਰੂਪ ਕੋਲ ਘੱਿਲਆ ਸੀ ਕਿ ਸਵੇਰੇ ਸਾਡੀ ਕਪਾਹ ਦੀ ਵਾਰੀ ਹੈ ਅਤੇ ਉਹ ਜ਼ਰੂਰ ਆ ਕੇ ਮਿਲ ਜਾਵੇ।

ਰੂਪ ਨੇ ਚੂਹੜੀ ਦੀ ਸ਼ੱਕਰ ਘਿਉ ਨਾਲ ਸੇਵਾ ਕੀਤੀ ਅਤੇ ਉਹ ਚੰਗੀ ਰੋਟੀ ਖਾ ਕੇ ਢੋਲ ਹੋ ਗਈ।ਰੂਪ ਸਮਝਦਾ ਸੀ ਚੰਨੋ ਤਾਂ ਉਹਦੇ ਘਰ ਆ ਨਹੀਂ ਸਕਦੀ, ਉਸ ਦੀ ਭੇਜੀ ਸਾਂਝਣ ਨੂੰ ਹੀ ਖੁਸ਼ ਕਰ ਦੇਵਾਂ, ਵਾਪਸ ਜਾਂਦੀ ਚੂਹੜੀ ਨੇ ਰੂਪ ਨੂੰ ਫਿਰ ਤਾਕੀਦ ਕਰਦਿਆਂ ਆਖਿਆ;

"ਤੇ ਕਪਾਹ ਆਲਾ ਖੇਤ ਤੂਤ ਕੋਲੇਂ ਆ!ਦਾਤੇ ਨੂੰ ਜਾਂਦੀ ਡੰਡੀ ਤੋਂ ਸੱਜੇ ਪਾਸੇ, ਤੇ ਕਿਤੇ ਭੁੱਲਿਆ ਨਾ ਫਿਰੀ ਸਰਦਾਰਾ।"

ਮੈਂ ਦੁਪਹਿਰੇ ਆਊਗਾ ਤੇ ਡੰਡੀ ਲੰਘਦਿਆਂ ਤੁਸੀਂ ਵੀ ਖਿਆਲ ਰੱਖਿਓ।"

"ਇਉਂ ਸਾਡਾ ਧਿਆਨ ਤਾਂ ਕਪਾਹ ਚੁਗਦਾ ਹੋਊ ਸਰਦਾਰਾ।"ਤੇ ਤੂਤ ਨੇ ਨੇੜੇ ਕਪਾਹ ਕੋਈ ਕਪਾਹ ਹੈ ਈ ਨਈ ਕਿਸੇ ਹੋਰ ਦੀ ਸਰਦਾਰਾ।"

ਰੂਪ ਚੂਹੜ ਦੀਆਂ ਝੱਲ-ਵਲੱਲੀਆਂ ਗੱਲਾਂ ਯਾਦ ਕਰ ਕੇ ਹੱਸ ਰਿਹਾ ਸੀ।ਅਸਲ ਵਿੱਚ ਅੱਜ ਉਸਦੀ ਬਾਹਰਲੀ ਜਿਲਦ ਵਿੱਚ ਲਹੂ ਮਚਲ ਰਿਹਾ ਸੀ।ਮੂੰਗੀ ਅਤੇ ਮੋਠ ਖੇਤਾਂ ਵਿੱਚ ਬਿਫਰੇ ਪਏ ਸਨ ਅਤੇ ਬਾਜਰੇ ਨੂੰ ਚਿੱਟਾ ਚਿੱਟਾ ਬੂਰ ਪੈ ਚੁੱਕਾ ਸੀ। ਕਿਸੇ ਕਿਸੇ ਖੇਤ ਵਿੱਚ ਛੱਲੀਆਂ ਨਾਲ ਬਬਰੀ ਮੱਕੀ ਹੁਲਾਰੇ ਖਾ ਰਹੀ ਸੀ।ਹਾਲੀ ਹਾੜ੍ਹੀ ਦੀ ਬਿਜਾਈ ਲਈ ਜ਼ਮੀਨ ਸੁਆਰ ਰਹੇ ਸਨ, ਕਿਧਰੇ ਕੋਈ ਥੱਕਿਆ ਹਾਲੀ ਗੀਤ ਕੇ ਥਕੇਵਾਂ ਲਾਉਣ ਦਾ ਯਤਨ ਕਰਦਾ।ਹਰੇ ਭਰੇ ਵਾਯੂ-ਮੰਡਲ ਕਿਸੇ ਬਲਦ ਦੀਆਂ ਟੱਲੀਆਂ ਦੀ ਛਣਕਾਰ ਮਸਤੀ ਵਿੱਚ ਤਾਰੀਆਂ ਲਾ ਰਹੀ ਸੀ।ਰੂਪ ਆਲੇ-ਦੁਆਲੇ ਪ੍ਰਸੰਨ ਨਜ਼ਰਾਂ ਖਿਲਾਰਦਾ ਕਪੂਰਿਆਂ ਦੀ ਜੂਹ ਵਿੱਚ ਆ ਗਿਆ, ਥੌੜੀ ਵਿੱਥ ਤੋਂ ਟੇਢ ਪਾ ਕੇ, ਪਿੰਡ ਤੋਂ ਦੂਜੇ ਪਾਸੇ ਉਹ ਦਾਤੇ ਵਾਲੀ ਡੰਡੀ ਆ ਪਿਆ।ਉਹ ਸੱਜੇ ਪਾਸੇ ਤੂਤ ਦੀ ਨਿਸ਼ਾਨੀ ਤੱਕਣ ਲੱਗਾ।ਪਿੰਡੋਂ ਅੱਧ ਮੀਲ ਤੱਕ ਉਸ ਨੂੰ ਕੋਈ ਤੂਤ ਨਾ ਦਿਸਿਆ।ਉਸ ਖਿਆਲ ਕੀਤਾ, ਕਿਤੇ ਭੁੱਲ ਤਾਂ ਨਹੀਂ ਗਿਆ।ਪਰ ਡੰਡੀ ਦਾਤੇ ਨੂੰ ਜਾਣ ਵਾਲੀ ਹੀ ਏ, ਉਸ ਅੱਗੇ ਵਗ ਵਗ ਕੇ ਨੀਵੀਂ ਕੀਤੀ ਹੋਈ ਏ।ਖ਼ਬਰੇ ਸਾਲੀ ਚੂਹੜੀ ਦੱਸਣਾ ਹੀ ਭੁੱਲ ਗਈ ਹੋਵੇ।ਉਹ ਸੀ ਵੀ ਐਸੀ ਵੈਸੀ ਹੀ।

ਥੋੜਾ ਹੋਰ ਅਗਾਂਹ ਜਾਣ ਤੇ ਉਸ ਨੂੰ ਕਾਫ਼ੀ ਦੂਰ ਤੂਤ ਖਲੋਤਾ ਦਿਸਿਆ।ਕੋਲ ਇੱਕ ਹਰਿਆ ਭਰਿਆ ਖੇਤ ਵੀ ਸੀ।ਪਰ ਇਹ ਨਹੀਂ ਦਿਸਦਾ ਸੀ ਕਪਾਹ ਦਾ ਹੈ ਜਾਂ ਬਾਜਰੇ ਦਾ।ਹੋਰ ਦੋ ਕੁ ਖੇਤ ਅਗਾਂਹ ਲੰਘ ਜਾਣ ਬਾਅਦ ਉਸ ਨੂੰ ਕਪਾਹ ਸਾਫ਼ ਦਿਸ ਪਈ।ਉਹ ਇੱਕਦਮ ਸੂਰਜ-ਕੰਵਲਾਂ ਵਾਂਗ ਖਿੜ ਗਿਆ।ਪ੍ਰਸੰਨਤਾ ਵਿੱਚ ਉਸ ਦੀਆਂ ਕਲਮਾਂ ਲੰਮੀਆਂ ਹੋ ਗਈਆਂ।ਪਰ ਉਸ ਦਾ ਉਤਸ਼ਾਹ ਡੰਡੀ ਦੇ ਖੱਬੇ ਪਾਸੇ ਹਲ ਵਗਦਾ ਵੇਖ ਕੇ ਿਇਕਦਮ ਠੰਡਾ ਪੈ ਗਿਆ।ਦੋ ਕੁ ਖੇਤਾਂ ਦੀ ਵਿੱਥ ਉਸ ਸੋਚਿਆ, ਇਸ ਦਾ ਕੀ ਇਲਾਜ ਬਣਾਵਾਂ।ਕਿਤੇ ਕਪਾਹ ਵਿੱਚ ਵੜਦੇ ਨੂੰ ਹਾਲੀ ਨਾ ਵੇਖ ਲਵੇ?ਇਸ ਤਰ੍ਹਾਂ ਸਾਰਾ ਕੰਮ ਹੀ ਖ਼ਰਾਬ ਹੋ ਜਾਵੇਗਾ ਅਤੇ ਬਦਨਾਮੀ ਵੱਖਰੀ।ਬਹੁਤ ਰੌਲਾ ਪਿਆ, ਤਦ ਮੈਂ ਭੱਜ ਕੇ ਦਾਤੇ ਵੜ ਜਵਾਂਗਾ, ਪਰ ਵਿਚਾਰੀ ਚੰਨੋ.......।ਨਹੀਂ ਇਉਂ ਨਹੀਂ ਜਾਣਾ।ਰੂਪ ਖੇਤ ਦੇ ਬਰਾਬਰ ਜਾਣ ਤੇ ਵੀ ਕੋਈ ਫੈਸਲਾ ਨਾ ਕਰ ਸਕਿਆ ਅਤੇ ਨਾ ਹੀ ਖੇਤ ਵੱਲ ਜਾਣ ਨੂੰ ਹੀਆ ਕਰ ਸਕਿਆ।ਹਾਲੀ ਦੇ ਖੇਤ ਦੀ ਉਸਰੀ ਬਹੁਤ ਲੰਮੀ ਸੀ।ਉਸ ਦੇ ਮੋੜਾ ਖਾਣ ਦੇ ਖਿਆਲ ਨੇ ਉਸ ਨੂੰ ਸੋਝੀ ਦਿੱਤੀ ਕਿਉਂ ਨਾਂ ਅਗਾਂਹ ਵੱਧ ਜਾਵੇ।ਜਦ ਹਾੜ੍ਹੀ ਮੋੜਾ ਖਾ ਕੇ ਖੇਤ ਦੇ ਦੂਜੇ ਸਿਰੇ ਨੂੰ ਜਾਵੇਗਾ, ਉਦੋ ਉਸ ਦੀ ਕਪਾਹ ਵੱਲ ਪਿੱਠ ਹੋ ਜਾਵੇਗੀ।ਬਸ ਉਦੋਂ ਹੀ ਕਪਾਹ ਵਿੱਚ ਵੜ ਜਾਵੇ।ਉਸ ਕਪਾਹ ਵਿੱਚ ਟੇਢੀ ਨਜ਼ਰ ਸੁੱਟ ਕੇ ਇੱਕ ਦੋ ਜਨਾਨੀਆਂ ਨੂੰ ਫੁੱਟੀਆਂ ਫੜਦਿਆਂ ਦੇਖ ਲਿਆ।ਹਾਲੀ ਆਪਣੇ ਧਿਆਨ ਹਲ ਵਾਹ ਰਿਹਾ ਸੀ।ਉਸ ਦੇ ਮੋੜਾ ਖਾਣ ਨਾਲ ਹੀ ਰੂਪ ਵੀ ਭੌਂ ਕੇ ਛੋਹ ਨਾਲ ਕਪਾਹ ਦੇ ਲਹਿੰਦੇ ਖੂੰਜੇ ਵੜ ਕੇ ਬਹਿ ਗਿਆ।ਉਹ ਤਸੱਲੀ ਕਰ ਲੈਣਾ ਚਾਹੁੰਦਾ ਸੀ, ਠੀਕ ਚੰਨੋ ਹੀ ਕਪਾਹ ਚੁੱਗ ਰਹੀ ਹੈ।

ਚੰਨੋ ਨੇ ਡੰਡੀ ਆਉਂਦੇ ਰੂਪ ਨੂੰ ਦੇਖ ਲਿਆ ਸੀ ਅਤੇ ਹਾਲੀ ਦੇ ਖ਼ਤਰੇ ਨੂੰ ਉਹ ਸਵੇਰ ਦਾ ਹੀ ਅਨੁਭਵ ਕਰ ਰਹੀ ਸੀ।ਪਰ ਰੂਪ ਦੀ ਹੁਸ਼ਿਆਰੀ ਉਸ ਨੂੰ ਖ਼ੁਸ਼ੀ ਵਿੱਚ ਉਸਮਾਦ ਕਰ ਗਈ।ਕਪਾਹ ਦੇ ਵਿੱਚੋਂ -ਵਿੱਚ ਉਹ ਰੂਪ ਕੋਲ ਆ ਗਈ।ਉਸ ਦਾ ਚਿਹਰਾ ਹੱਥ ਜੋੜ ਕੇ'ਸਤਿ

ਸ੍ਰੀ ਅਕਾਲ' ਬੁਲਾਉਂਦਾ ਮੁਸਕਾਨ ਵਿੱਚ ਖਿੜ ਕੇ ਫੁੱਲ ਬਣ ਗਿਆ।

"ਸਤਿ ਸ੍ਰੀ ਅਕਾਲ"!ਰੂਪ ਵੀ ਉਸ ਨੂੰ ਵੇਖ ਕੇ ਹਰਾ ਹੋ ਗਿਆ।ਉਹਨਾਂ ਦੇ ਮੁਖੜਿਆਂ ਤੇ ਜ਼ਿੰਦਗੀ ਵਿੱਚ ਦਾਖਲ ਹੋ ਜਾਣ ਬਾਅਦ ਪੱਕੀ ਤਬਦੀਲੀ ਦੇ ਉਭਰੇ ਚਿੰਨ੍ਹ ਸੰਗ-ਖ਼ੁਸ਼ੀ ਵਿੱਚ ਝਪਕਾ ਮਾਰ ਰਹੇ ਸਨ।

"ਬੜਾ ਚੰਗਾ ਕੀਤਾ, ਜਿਹੜਾ ਥੋੜਾ ਅਗਾਂਹ ਹੋ ਕੇ ਮੁੜਿਆ!"

"ਮੈਨੂੰ ਤਾਂ ਪਹਿਲਾਂ ਕੁਛ ਸੁਝਦਾ ਈ ਨਹੀਂ ਸੀ।"

ਚੰਨੋ ਉਸ ਕੋਲ ਉੱਥੇ ਹੀ ਬਹਿ ਗਈ।ਉਸ ਖੂੰਜੇ ਤੋਂ ਤਿੰਨ ਪਾਸੇ ਆਦਮੀ ਆਉਂਦਾ ਦਿਸ ਦਾ ਸੀ ਅਤੇ ਚੌਥੇ ਪਾਸੇ ਚੰਨੋ ਚੂਹੜੀ ਨੂੰ ਪਹਿਰੇਦਾਰੀ ਵਜੋਂ ਕਪਾਹ ਚੁੱਗਣ ਲਾ ਆਈ ਸੀ।ਚੰਨੋ ਨੇ ਲੰਮੀ ਭੁੱਖ ਨਾਲ ਰੂਪ ਨੂੰ ਤੱਕਿਆ, ਜਿਵੇਂ ਫ਼ਿਤਰਤ ਪੁਕਾਰ ਕੇ ਕਹਿ ਦੇਣਾ ਚਾਹੁੰਦੀ ਹੋਵੇ, ਜ਼ਿੰਦਗੀ ਜ਼ਿੰਦਗੀ ਬਿਨਾਂ ਅਧੂਰੀ ਹੈ।ਕੁਝ ਕਿਹਾ ਨਹੀਂ ਸੀ ਜਾ ਸਕਦਾ, ਉਹ ਆਪ ਰੂਪ ਦੀਆਂ ਅੱਖਾਂ ਵਿੱਚ ਡਿੱਗ ਰਿਹਾ ਸੀ ਜਾਂ ਉਸ ਨੂੰ ਆਪਣੀਆਂ ਅੱਖਾਂ ਵਿੱਚ ਉਲਟਾ ਰਿਹਾ ਸੀ।

"ਕਿਸਮਤ ਨੇ ਆਪਣੇ ਨਾਲ ਬੜਾ ਧੱਕਾ ਕੀਤਾ।"

"ਕਿਸਮਤ ਦੇ ਰੋਣੇ ਨਹੀਂ ਰੋਣੇ ਚਾਹੀਦੇ, ਕੀ ਫ਼ੈਦਾ !"ਰੂਪ ਨੇ ਉਸਦਾ ਹੱਥ ਫੜ ਕੇ ਘੁੱਟਿਆ ।

ਚੰਨੋ ਨੂੰ ਸਹੁਰੇ ਘਰ ਦਾ ਵਰਤਾਅ ਉਦਾਸ ਤੋਂ ਮਾਯੂਸ ਕਰ ਗਿਆ ਸੀ।ਏਸੇ ਪੀੜ ਨੂੰ ਰੂਪ ਦੀ ਖ਼ੁਸ਼ੀ ਨਾਲ ਜੋੜ ਕੇ ਉਸ ਹੌਲੀ ਹੋਣ ਲਈ ਆਪਣੇ ਪ੍ਰੇਮੀ ਨੂੰ ਸੱਦਿਆ ਸੀ।ਉਸਦੀ ਹਾਲਤ ਮਾਰੂਥਲ ਵਿੱਚ ਪਿਆਸੇ ਰਾਹੀਂ ਵਰਗੀ ਸੀ।ਸਦੀਆਂ ਲੰਮੇ ਮਾਰੂ ਸਮਾਜ ਵਿੱਚ ਖ਼ਬਰੇ ਕਿੰਨੀਆਂ ਸੱਸੀਆਂ ਇੱਕ ਪ੍ਰਿਯ-ਬੂੰਦ ਨੂੰ ਤਰਸਦੀਆਂ ਤੜਪਦੀਆਂ ਅੰਦਰਲੇ ਸੇਕ ਨਾਲ ਹੀ ਸੜ ਕੇ ਸੁਆਹ ਹੋ ਗਈਆਂ ਚੰਨੋ ਆਪਣੇ ਸੁੱਕਾਂ ਬੁੱਲਾਂ ਤੋਂ ਜੀਭ ਫੇਰ ਕੇ ਖਿਣਕ ਤਸੱਲੀ ਦੀ ਘੁੱਟ ਭਰੀ ਮਹਿਸੂਸ ਕਰਦੀ ਸੀ।ਅੱਜ ਉਹ ਚਾਹੁੰਦੀ ਸੀ, ਰੂਪ ਉਸਦਾ ਹਾਲ ਪੁੱਛੇ ਤਾਂ ਉਹ ਆਪਣੇ ਹਿਰਦੇ ਨੂੰ ਕਪਾਹ ਦੀ ਝੋਲੀ ਵਾਂਗ ਉਲੱਦ ਕੇ ਹੌਲੀ ਹੋ ਜਾਵੇ ਅਤੇ ਫਿਜਾ ਵਿੱਚ ਤਰਦੀ ਤਰਦੀ ਅਨੁਭਵ ਕਰੇ।ਉਸ ਆਪ ਹੀ ਗੱਲਾਂ ਦਾ ਮੁੱਢ ਤੋਰਿਆ;

"ਨਵੀਂ ਭੈਣ ਚੰਗੀ ਏ?"

"ਚੰਗੀ ਐ, ਜੂਨ ਗੁਜ਼ਾਰਾ ਹੋ ਜਾਊ।"

"ਸਾਡਾ ਤਾਂ ਜੂਨ ਗੁਜ਼ਾਰ ਵੀ ਦੁੱਭਰ ਹੋ ਗਿਆ।"

"ਕਿਉਂ?"ਰੂਪ ਨੇ ਫਿਕਰ ਅਨੁਭਵ ਕਰਦਿਆਂ ਪੁੱਛਿਆ।

"ਮੇਰੇ ਵਰਗੀ ਤਾਂ ਕਿਸੇ ਦੁਸ਼ਮਣ ਨਾਲ ਵੀ ਨਾ ਹੋਵੇ।"ਚੰਨੋ ਦੇ ਸਾਫ਼ ਚਿਹਰੇ ਤੇ ਨਫ਼ਰਤ ਦੀ ਰੌਂ ਫਿਰ ਗਈ।

"ਮੈਨੂੰ ਦੱਸ ਤਾਂ ਸਹੀ।"

"ਇਹ ਗੱਲ ਈ ਛੱਡ, ਤੂੰ ਕੋਈ ਹੋਰ ਗੱਲ ਕਰ।ਵਿਆਹ ਚੰਗਾ ਹੋ ਗਿਆ ਸੀ।"ਸੁੱਖ-ਸਾਂਦ ਈ ਐ।"ਚੰਨੋ ਇੱਕ ਵਾਰ ਹੀ ਉਦਾਸੀ ਵਿੱਚ ਡੁੱਬ ਗਈ।

"ਤੂੰ ਆਪਣਾ ਹਾਲ ਲਕਾਉਂਦੀ ਏ ਤੇ ਮੇਰਾ ਪੁੱਛਦੀ ਏਂ।"

"ਜੇ ਤੂੰ ਸੱਚ ਪੁੱਛੇ, ਤਾਂ ਦਿਨ ਤੇਰੇ ਆਸਰੇ ਹੀ ਕੱਟਣੇ ਐ।ਸਹੁਰਿਆਂ ਵਾਲੀ ਤਾਂ ਸੁੱਖ -ਸਾਂਦ ਈ ਐ।"ਚੰਨੋ ਇੱਕ ਵਾਰ ਹੀ ਉਦਾਸੀ ਵਿੱਚ ਡੁੱਬ ਗਈ।

"ਤੈਨੂੰ ਉਦੋਂ ਆਖਿਆ ਸੀ।ਜੇ ਤੇਰਾ ਚਿੱਤ ਮੰਨੇ, ਮੈਂ ਹੁਣ ਵੀ ਉਹ ਰੂਪ ਆ।"ਰੂਪ ਨੇ ਉਸਦੀ ਮਨ ਪੀੜ ਨੂੰ ਅਨੁਭਵ ਕਰ ਉਛਾਲਾ ਖਾਧਾ।

"ਰੂਪ, ਮੈਂ ਨਿਆਣੀ ਨਹੀਂ ।ਸਭ ਕੁਝ ਜਾਣਦੀ ਆ ਅਤੇ ਕਰ ਵੀ ਸਭ ਕੁਝ ਸਕਦੀ ਆਂ।ਪਰ....।"ਮਾਪੇ ਉਸਦੀਆਂ ਦਿਲੀ ਭਾਵਨਾਵਾਂ ਨੂੰ

ਪਰਵਾਨ ਨਾ ਚੜ੍ਹਾ ਸਕੇ ਅਤੇ ਸਹੁਰੀਂ ਜਾ ਕੇ ਉਸ ਦੇ ਕੂਲੇ ਸੱਜਰੇ ਅਰਮਾਨ ਸੁਕ ਸੜ ਗਏ ਸਨ।ਉਸਦਾ ਦਿਲ ਚੰਗੇ ਸਲੂਕ ਅਤੇ ਪ੍ਰਸੰਸਾ ਨੂੰ ਝੂਰ ਰਿਹਾ ਸੀ।ਉਸ ਨੇ ਥੋੜੀ ਚਿਰ ਚੁੱਪ ਰਹਿ ਕੇ ਫਿਰ ਆਖਿਆ;

"ਸਹੁਰੀਂ ਹੋਰ ਤਾਂ ਸਾਰੀਆਂ ਗੱਲਾਂ ਤੇ ਮਿੱਟੀ ਪਾਈ, ਇੱਕ ਸੱਸ ਕੱਬੀ ਹੀ ਪੈਰ ਨਹੀਂ ਲੱਗਣ ਦੇਂਦੀ।

"ਜੇ ਤੂੰ ਆਖੇ, ਸੱਸ ਦਾ ਕਜੀਆ ਮੁਕਾ ਦੇਂਦਾ ਆ।"ਰੂਪ ਨੇ ਸੱਸ ਦਾ ਭੋਗ ਪਾ ਦੇਣ ਦੀ ਨੀਅਤ ਨਾਲ ਕਿਹਾ, "ਮੈਂ ਤੈਨੂੰ ਸੁਖੀ ਵੇਖਣਾ ਚਾਹੁੰਦਾ ਹਾਂ।"

"ਸੁੱਖ ਡੁਬਿਆ ਖੂਹ 'ਚ।"ਫਿਰ ਚੰਨੋ ਨੇ ਗੱਲਾਂ ਦਾ ਰੁੱਖ ਬਦਲਦਿਆਂ ਛਾਪ ਵੱਲ ਤੱਕ ਕੇ ਪੁੱਛਿਆ;

"ਛਾਪ ਕਾਹਤੋਂ ਘੱਲੀ ਸੀ?"

"ਤੂੰ ਛਾਪ ਵਰਗੀ ਵੀ ਨਹੀਂ ?" ਰੂਪ ਦੀਆਂ ਨਜ਼ਰਾਂ ਕਹਿ ਰਹੀਆਂ ਸਨ, ਤੂੰ ਮੇਰੇ ਲਈ ਮੋਤੀ, ਹੀਰਾ, ਦੁਨੀਆਂ ਅਤੇ ਰੱਬ ਨਾਲੋਂ ਵੀ ਉੱਚੀ ਤੇ ਕੀਮਤੀ ਏ।"

"ਕੱਪੜੇ ਥੋੜ੍ਹੇ ਸਨ?"

"ਮੇਰੀ ਤੇ ਵਾਹ ਨਹੀਂ ਕੋਈ ਗਈ, ਨਹੀਂ ਆਪਣਾ ਆਪ ਵਾਰ ਦੇਣਾ ਸੀ?"

ਚੰਨੋ ਇਸ ਉੱਤਰ ਨਾਲ ਪਿਆਰ ਦੀ ਖਿੱਚ ਵਿੱਚ ਅਸਲੋਂ ਪੰਘਰ ਗਈ।ਉਸ ਬੇਵੱਸ ਹੁੰਦਿਆਂ ਰੂਪ ਨੂੰ ਗਲਵੱਕੜੀ ਪਾ ਲਈ।ਕਪਾਹ ਦੇ ਇੱਕ ਖੱਟੇ ਫੁੱਲ ਤੇ ਲਾਲ ਭੂੰਡੀ 'ਝੀਂ -ਈ' ਦੀ ਅਵਾਜ਼ ਵਿੱਚ ਖੰਭ ਸਵਾਰ ਸਵਾਰ ਬਹਿ ਰਹੀ ਸੀ।ਰੂਪ ਦੇ ਦਿਲ ਦੀ ਕਾਹਲੀ ਧੜਕਨ ਉਸਦੇ ਫਰਕਦੇ ਅੰਗਾਂ ਵਿੱਚ ਆ ਗਈ।ਚੰਨੋ ਨੇ ਉਸਦੇ ਹੱਥ ਫੜ ਕੇ ਘੁਟਦਿਆਂ ਕਿਹਾ,

"ਮਿੱਟੀ ਰੋਲਣ ਵਿੱਚ ਪਿਆਰ ਨਹੀਂ .....ਦਿਲ ਈ ਭਰ ਭਰ ਆਉਂਦਾ ਏ....।" ਚੰਨੋ ਦੇ ਭਾਵਾਂ ਦੀ ਤਰਜਮਾਨੀ ਕਰਨ ਤੋਂ ਸ਼ਬਦ ਅਸਮਰੱਥ ਸਨ।ਉਸ ਦੇ ਬੁੱਲਾਂ ਦੇ ਕੋਰੇ ਥਰਾ ਰਹੇ ਸਨ ਜ਼ਿੰਦਗੀ ਦਾ ਸਾਜ ਪਿਆਰ ਆਵੇਸ਼ ਵਿੱਚ ਖਾਮੋਸ਼ ਧੁਨੀ ਦੇ ਰਿਹਾ ਸੀ।ਉਹ ਕਹਿਣਾ ਚਾਹੁੰਦੀ ਸੀ, ਅੱਖਾਂ ਦੀਆਂ ਨਿਰਮਲ ਮੁਸਕਾਣਾਂ ਹੁਸਨ ਹੈ, ਨੰਗੀ ਹੋਈ ਰੂਹ ਦਾ ਲਿਸ਼ਕਾਰਾ ।ਕੇਸੂ ਬੁੱਲਾਂ ਦੀ ਸੂਖਮ ਥੱਰਾਣ ਪਿਆਰ ਹੈ, ਜਿਵੇਂ ਆਤਮਾ ਮਾਨਵਤਾ ਵਿੱਚ ਓਤ ਪੋਤ ਹੋ ਗਈ ਹੋਵੇ।ਜਦ ਅੱਖਾਂ ਤੇ ਬੁੱਲ੍ਹ ਜੁੜਦੇ ਹਨ, ਹੁਸਨ ਇੱਕ ਵਾਰ ਹੀ ਨੀਂਦ ਤੋਂ ਜਾਗ ਪੈਂਦਾ ਹੈ ਅਤੇ ਪਿਆਰ ਮਚਲਾਣ ਵਿੱਚ ਸੂਹਾ ਨਿਰਤ ਸ਼ੁਰੂ ਕਰ ਦੇਂਦਾ ਹੈ। ਆਤਮਾ ਆਪਣੇ ਵਿਸਮਾਦ ਵਿੱਚੋਂ ਅੰਗੜਾਈ ਭਰ ਕੇ ਨਿਕਲਦੀ ਹੈ ਅਤੇ ਸਾਰੇ ਸੰਸਾਰ ਨੂੰ ਰਸ ਰੰਗ ਵਿੱਚ ਡੋਬ ਸੁੱਟਦੀ ਹੈ।ਪਾਣੀ ਦੀਆਂ ਲਹਿਰਾਂ ਚੀਰਦਿਆਂ ਹੰਸਾਂ ਦੇ ਪਰ ਨਹੀਂ ਭਿੱਜਦੇ।ਪ੍ਰਾਕਿਰਤੀ ਦਾ ਨਿਸ਼ਕਾਮ ਵਿੱਚ ਪਰਵੇਸ਼, ਉਸ ਨੂੰ ਦਾਗੀ ਨਹੀਂ ਕਰਦਾ।ਫ਼ਿਤਰਤ ਦੇ ਖ਼ਿਲਾਫ਼ ਕਿਸੇ ਅਵੱਗਿਆ ਦਾ ਖਿਆਲ ਤੱਕ ਨਹੀਂ ਆਉਂਦਾ।ਹੁਸਨ ਵਿੱਚ ਮੈਲ ਨਹੀਂ, ਪਿਆਰ ਵਿੱਚ ਬੂ, ਆਤਮਾ ਵਿੱਚ ਚਿੰਤਾ ਅਤੇ ਪੂਰਨ ਜ਼ਿੰਦਗੀ ਵਿੱਚ ਮੌਤ ਦਾ ਅਹਿਸਾਸ ਨਹੀਂ ।ਗੂੰਗੇ ਪ੍ਰੇਮੀ, ਰੂਪ ਤੇ ਚੰਨੋ, ਜਾਣਦੇ ਸਭ ਕੁਝ ਸਨ, ਪਰ ਅਸਲੇ ਦੇ ਅਗਿਆਨੀ ਹੋਣ ਕਰਕੇ ਅੰਦਰਲੇ ਅਨੁਭਵ ਰਸ ਦੀ ਵਿਆਖਿਆ ਨਹੀਂ ਕਰ ਸਕਦੇ ਸਨ।

ਚੰਨੋ ਨੇ ਰੂਪ ਦੀ ਧੜਕਦੀ ਹਿੱਕ ਤੋਂ ਸਿਰ ਚੁੱਕਿਆ, ਉਸਦੀਆਂ ਅੱਖਾਂ ਵਿੱਚ ਕੋਈ ਤ੍ਰਿਪਤੀ ਸੀ।ਭਰਪੂਰ ਹਉਕਾ ਲੈਦਿਆਂ ਉਸ ਨੇ ਕਿਹਾ;

"ਮੇਰੀ ਭੈਣ ਨਾਲ ਖੁਸ਼ ਖੁਸ਼ ਰਹੀ।ਉਸ ਨੂੰ ਰੱਜ ਰੱਜ ਪਿਆਰ ਕਰੀ।ਉਸ ਨੂੰ ਚੰਨੋ ਈ ਸਮਝੀ।"ਸੱਚੀ ਮੁੱਚੀ ਉਸ ਦੀ ਰੂਹ ਪ੍ਰਸਿੰਨੀ ਵਿੱਚ ਪਰਵੇਸ਼ ਕਰ ਜਾਣਾ ਚਾਹੁੰਦੀ ਸੀ।

"ਉਹ ਬਹੁਤ ਖੁਸ਼ ਹੈ ਅਤੇ ਬਹੁਤ ਖੁਸ਼ ਰਹੇਗੀ।ਪਰ ਮੈਂ ਉਸ ਕੋਲੋਂ ਤੇਰੇ ਪਿਆਰ ਦੀ ਗੱਲ ਲਕੋਈ ਰੱਖੀ ਏ।"

"ਨਿਸੰਗ ਦੱਸ ਦੇਵੀਂ।ਉਸ ਤੋਂ ਚੋਰੀ ਨਹੀਂ ਕਰਨੀ ਤੇ ਜੇ ਉਹ ਸਿਆਣੀ ਹੋਈ ਕਦੇ ਗ਼ੁੱਸਾ ਨਹੀਂ ਕਰਦੀ।ਪਰ ਤੂੰ ਗੱਲ ਦੱਸਦਾ ਘੱਟ ਹੀ ਹੁੰਦਾ ਏ?"ਚੰਨੋ ਨੇ ਮਸਖਰੀ ਵਜੋਂ ਬੁੱਲਾਂ 'ਤੇ ਜੀਭ ਫੇਰ ਕੇ ਪੁੱਛਿਆ, "ਤੇਰੀ ਬਚਨੋ ਦਾ ਕੀ ਹਾਲ ਐ।"ਦੋਹਾਂ ਦਾ ਹਾਸਾ ਨਿਕਲ ਗਿਆ।

"ਤੈਨੂੰ ਕਿਵੇਂ ਪਤਾ ਲੱਗ ਗਿਆ?"

"ਏਹੋ ਜਿਹੀਆਂ ਗੱਲਾਂ ਕਿਤੇ ਗੁੱਝੀਆਂ ਵੀ ਰਹਿੰਦੀਆਂ ਨੇ!"

ਉਦੋਂ ਹੀ ਚੰਨੋ ਦੀ ਸਾਂਝਣ ਨੇ ਅਵਾਜ਼ ਮਾਰੀ;

" ਨੀ ਚੰਨੋ!ਨੀ ਆ ਜਾ ਹੁਣ।"

ਚੰਨੋ ਨੇ ਉੱਠ ਕੇ ਆਲੇ ਦੁਆਲੇ ਤੱਕਿਆ।ਕੋਈ ਵੀ ਦੁਪਹਿਰੇ ਕਿਧਰੋਂ ਨਹੀਂ ਸੀ ਆ ਰਿਹਾ, ਸਗੋਂ ਹਾਲੀ ਵੀ ਹੱਲ ਛੱਡ ਕੇ ਚਲਿਆ ਗਿਆ ਸੀ।ਚੰਨੋ ਨੇ ਜਾਂਦਿਆਂ ਰੂਪ ਨੂੰ ਕਿਹਾ;

"ਮੈ ਹੁਣੇ ਆਉਂਦੀ ਆ, ਹਾਲੀ ਵੀ ਹੱਲ ਛੱਡ ਗਿਆ ।"

ਰੂਪ ਨੇ ਸੁਕਰ ਮਨਾਇਆ ।ਉਸ ਸਮਝਿਆ, ਬਲਾ ਗਲੋਂ ਲੱਥੀ, ਹੁਣ ਜਾਂਦਿਆਂ ਕੰਨ ਖਿੜਕ ਨਹੀਂ ਲੈਣੀ ਪਵੇਗੀ । ਚੰਨੋ ਨੇ ਸਾਝਣ ਨੂੰ ਘੂਰਦਿਆ ਕਿਹਾ:

"ਤੈਨੂੰ ਕੀ ਹੁੰਦਾ ਸੀ ਨੀ ਕੁੱਤੀਏ, ਚਾਂਗਾ ਮਾਰਨ ਡਹੀ ਸੀ"।

"ਲੈ ਨੀ ਬੀਬੀ, ਜੇ ਕੋਈ ਆ ਗਿਆ, ਮੇਰਾ ਤਾਂ ਜੀਅ ਡੁੱਬ ਡੁੱਬ ਜਾਂਦਾ ਏ।ਘੁੱਟ ਲੱਸੀ ਦਾ ਤਾ ਪਿਆ ਜਾ"।

ਚੰਨੋ ਉਸ ਦੀ ਗੱਲ ਸੁਣ ਕੇ ਗੁੱਝਾ ਹੱਸਣ ਲੱਗ ਪਈ । ਲੱਸੀ ਪਾਉਂਦਿਆਂ ਉਹ ਬੋਲੀ

"ਅਨੀ ਤੂੰ ਤਾਂ ਨਿਰੀ ਕਪਾਹ ਚੁਗ ਲਈ, ਬੜੀ ਛੋਹਲੀ ਏ ।"

"ਤੂੰ ਤਾਂ ਬੀਬੀ ਭਾਮੇ ਬੈਠੀ ਰਹਿ, ਕਪਾਹ ਦੀ ਕੀ ਏ, ਮੈਂ ਕੱਲੀ ਚੁਗ ਦੂੰ "। ਸਾਝਣ ਨੇ ਫੋਕੀ ਵਡਿਆਈ ਵਿੱਚ ਆਉਂਦਿਆਂ ਆਖਿਆ । ਭੁੱਲੀ ਗਰੀਬੀ ਅਤੇ ਸੁੱਕੀ ਸੜੀ ਜਿੰਦਗੀ ਲਾਰੇ ਲੋਰ ਵਿੱਚ ਹੀ ਪਰਚ ਜਾਂਦੀ ਹੈ।

ਚੰਨੋ ਮੁੜ ਰੂਪ ਕੋਲ ਖਿਸਕ ਆਈ । ਲਾਲ ਭੂੰਡੀ ਦੂਰ ਨੇੜੇ ਚੱਕਰ ਕੱਟ ਕੇ ਵੀ ਉਸੇ ਕਪਾਹ ਦੇ ਫੁੱਲ ਤੇ ਆ ਬੈਠਦੀ ਸੀ । ਰੂਪ ਉਸ ਦੇ ਆਉਣ ਤਕ ਸਾਰੀ ਪਿਆਰ ਦੀ ਕਹਾਣੀ ਵਿੱਚ ਵਿਚਰ ਆਇਆ ਸੀ ।

"ਏਸੇ ਡੰਡੀ ਤੇ ਆਪਾਂ ਪਹਿਲਾਂ ਮਿਲੇ ਸੀ ।ਮੈਨੂੰ ਤਾਂ ਚੰਨੋ, ਤੂੰ ਪਹਿਲੇ ਦਿਨ ਹੀ ਫੱਟ ਗਈ ਸੀ ।ਤੇਰੀਆਂ ਅੱਖਾਂ ਧਾਅ ਕਰਕੇ ਦਿਲ ਵਿੱਚ ਖੁੱਭ ਗਈਆਂ ਸਨ। ਮੈਂ ਕਸੀਸ ਵੱਟ ਕੇ ਰਹਿ ਗਿਆ ਸੀ। ਤੈਨੂੰ ਵੀ ਪਹਿਲੇ ਦਿਨ ਈ ਪਿਆਰ ਹੋ ਗਿਆ ਸੀ ?"

ਚੰਨੋ ਨੇ ਸਿਰ ਹਿਲਾ ਕੇ ਹਾਮੀ ਭਰੀ, ਜਿਵੇਂ ਪਿਆਰ ਦੇ ਨਸ਼ੇ ਨੇ ਉਸ ਨੂੰ ਗੂੰਗੀ ਕਰ ਦਿੱਤਾ ਸੀ । ਆਉਂਦੀ ਹੋਈ ਉਹ ਲੱਸੀ ਦਾ ਛੰਨਾ ਭਰੀ ਆਈ ਸੀ । ਹੁਣ ਤੱਕ ਗੱਲਾ ਕਰਦਿਆਂ ਉਸ ਨੂੰ ਰੂਪ ਦੀ ਭੁੱਖ ਤਰੇਹ ਦਾ ਚੇਤਾ ਵੀ ਨਹੀਂ ਆਇਆ ਸੀ ।ਉਸ ਛੰਨਾ ਫੜਾਉਂਦਿਆਂ ਕਿਹਾ;

"ਹੁਣ ਤੇਰੀ ਇਥੇ ਕਿ ਸੇਵਾ ਕਰਾਂ? "

"ਘਰ ਲੈ ਚੱਲ।"ਰੂਪ ਨੇ ਮੁਸਕਰਾਦਿਆਂ ਮਸਖਰੀ ਭਾਵ ਵਿੱਚ ਆਖਿਆ।

"ਤਾਹਨੇ ਨਾ ਮਾਰ, ਜੇ ਕਿਤੇ ਮੇਰਾ ਘਰ ਬਣ ਗਿਆ, ਮੇਰੇ ਦਿਲ ਦੀਆਂ ਡੰਝਾਂ ਵੀ ਉਦੋਂ ਹੀ ਲਹਿਗੀਆਂ ।ਤੀਵੀਂ ਵੀ ਕੀ ਰੱਬ ਨੇ ਬਣਾਈ ਏ।" ਚੰਨੋ ਦਾ ਮਤਲਬ ਸੀ, ਘਰ ਘਾਟ ਤਾਂ ਕੀ, ਔਰਤ ਦੀ ਮਰਜੀ ਵੀ ਮਰਜੀ ਨਹੀਂ ਹੁੰਦੀ ।

"ਨਹੀਂ ਚੰਨੀ, ਇਹ ਤਾਂ ਹੱਸਣ ਦੀਆਂ ਗੱਲਾਂ ਏ, ਤੂੰ ਅੱਖਾਂ ਮੇਰੇ ਵਿੱਚ ਰੱਖ, ਸਭ ਕੁਝ ਵਿੱਚੇ ਆ ਜਾਊ"। ਰੂਪ ਗੰਭੀਰ ਸੀ ।

## ਭਾਗ-ਵੀਹਵਾਂ

ਤੇਰੀ ਮੇਰੀ ਲੱਗੀ ਦੋਸਤੀ, ਲੱਗੀ ਘੰਦੋਲੀ ਓਹਲੇ,

ਤੇਰੇ ਹੱਥ ਵਿੱਚ ਗੁੱਲੀ ਡੰਡਾ, ਮੇਰੇ ਹੱਥ ਪਟੋਲੇ,

ਟੁੱਟਗੀ ਯਾਰੀ ਤੋਂ, ਹੁਣ ਗਾਲ ਬਿਨਾ ਨਾਂ ਬੋਲੇਂ ।

ਐਤਕੀਂ ਵਾਰ ਜਦ ਸਿਆਲ ਵਿੱਚ ਸ਼ਾਮੋ ਪੇਕੇ ਆਈ, ਤਦ ਦਿਆਲੇ ਨਾਲ ਕਾਫੀ ਖਿਝੀ ਰਹੀ । ਸ਼ਾਮੋ ਦਿਆਲੇ ਵੱਲੋਂ ਮੁੱਖ ਮੋੜਨਾ ਉੱਕਾ ਨਹੀਂ ਸੀ ਚਾਹੁੰਦੀ । ਪਰ ਹਰ ਮਿਲਣੀ ਤੇ ਦਿਆਲਾ ਆਖਦਾ, 'ਚਲ ਨਿਕਲ ਚੱਲੀਏ' । ਇਹ ਗੱਲ ਸਾਮੋ ਨੂੰ ਸੂਈ ਵਾਂਗ ਚੁਭਦੀ ਅਤੇ ਉਹ ਰੋਣਹਾਕੀ ਹੋ ਕੇ ਰਹਿ ਜਾਂਦੀ । ਦਿਆਲੇ ਦੀਆਂ ਰੁਚੀਆਂ ਤਲਖ ਹੁੰਦੀਆਂ ਜਾ ਰਹੀਆਂ ਸਨ ਅਤੇ ਸੁਭਾਅ ਵਿੱਚ ਵੈਲੀਆਂ ਵਾਲਾ ਪੈਂਤਰਾ ਉਤਾਰ ਚੜਾਅ ਲੈ ਰਿਹਾ ਸੀ । ਰੂਪ ਤੋਂ ਚੋਰੀ ਅਰਜਨ ਜਦ ਵੀ ਉਸਨੂੰ ਮਿਲਦਾ, ਸ਼ਹਿ ਦੇਂਦਾ, ਜੇ ਸ਼ਾਮੋ ਸਿੱਧੀ ਤਰਾਂ ਤੁਨਾ ਨਹੀਂਮੰਨਦੀ, ਤਦ ਆਹ ਬੰਦੂਕਾਂ ਅੱਗ ਲਾਉਣ ਵਾਸਤੇ ਰੱਖੀਆਂ ਨੇ । ਬੰਦੂਕਾਂ ਦੀਆਂ ਗੋਲੀਆਂ ਵਰਗੀ ਕਾਹਲੀ ਅਤੇ ਕੁਝ ਕਰ ਗੁਜਰਨ ਦੇ ਇਰਾਦੇ ਦਿਆਲੇ ਦੇ ਦਿਲ ਵਿੱਚ ਉਭਰਦੇ ਹੀ ਗਏ ਅਤੇ ਸ਼ਾਮੋ ਉਸਦਾ ਬਦਲਦਾ ਸੁਭਾਅ ਵੇਖ ਕੇ ਪਿੱਛੇ ਹਟਦੀ ਗਈ ।

ਇੱਕ ਮਿਲਣੀ ਵਿੱਚ ਉਹਨਾ ਇੱਕ ਦੂਜੇ ਨੂੰ ਤੱਤੇ ਠੰਡੇ ਮਿਹਣੇ ਵੀ ਦਿੱਤੇ । ਦਿਆਲਾ ਹੋਰ ਖਿਝ ਗਿਆ । ਉਸਦੀਆਂ ਮਾਨਸਿਕ ਰੁਚੀਆਂ ਨੇ ਗਲਤ ਰਾਹ ਚੁਣ ਲਿਆ । ਉਹ ਆਪਣੇ ਅਸਲ ਵੈਰੀ ਸਮਾਜ ਨੂੰ ਭੁੱਲ ਕੇ ਸ਼ਾਮੋ ਦੇ ਪਿੱਛੇ ਪੈ ਗਿਆ । ਉਹ ਸਮਝਦਾ ਸੀ, ਜਦ ਮੈਂ ਸ਼ਾਮੋ ਤੋਂ ਜਾਨ ਵਾਰਨ ਲਈ ਤਿਆਰ ਹਾਂ ਤਾਂ ਉਹ ਕਾਹਤੋਂ ਨਹੀਂ ਤੁਰਦੀ । ਪੇਂਡੂ ਅਤੇ ਗੰਵਾਰ ਮੁੰਡਾ ਹੋਣ ਕਰਕੇ ਉਹ ਨਹੀਂ ਜਾਣਦਾ ਸੀ ਕਿ ਸ਼ਾਮੋ ਅਤੇ ਉਸ ਵਿੱਚ ਜਮੀਨ ਅਸਮਾਨ ਦਾ ਫਰਕ ਹੈ । ਇਹ ਦੁਨੀਆਂ ਤੇ ਚੰਦਰਾ ਸਮਾਜ ਇੱਕ ਮੁੰਡੇ ਦੇ ਕਤਲ ਨੂੰ ਖਿਮਾ ਕਰ ਦੇਂਦਾ ਹੈ । ਪਰ ਕਿਸੇ ਕੁੜੀ ਦੀ ਮਾਮੂਲੀ ਖੁੱਲ ਨੂੰ ਬਦਚਲਣ ਅਵੱਗਿਆ ਸਮਝ ਕੇ ਸਾਰੀ ਉਮਰ ਮਾਫ ਨਹੀਂ ਕਰਦਾ । ਉਹ ਇੱਕ ਫੁੱਲ ਸੀ, ਜਿਸ ਨੂੰ ਧੁੱਪ ਦੇ ਸੇਕ ਦਾ ਡਰ ਸੀ, ਅਤੇ ਸੂਲਾਂ ਦੀ ਚੋਭ ਤੋਂ ਕੰਬ ਕੰਬ ਜਾਂਦੀ ਸੀ । ਕੋਈ ਹੱਥ ਵਧਾ ਕੇ ਉਸਦੀ ਧੌਣ ਮਰੋੜ ਸਕਦਾ ਸੀ । ਪਰ ਮੁੰਡਾ ਪੱਥਰ ਦਾ ਵੱਟਾ ਹੈ, ਜਿਹੜਾ ਛੇਤੀ ਟੁੱਟਦਾ ਨਹੀਂ । ਜੇ ਟੁੱਟ ਜਾਵੇ, ਤਦ ਬਦਲਾ ਲਊ ਹਮਲੇ ਨਾਲ ਆਲੇ ਦੁਆਲੇ ਨੂੰ ਜਖਮੀ ਕਰ ਸੁੱਟਦਾ ਹੈ । ਜਿੰਨੀ ਭੈੜੀ ਅਤੇ ਕਮਜੋਰ ਪੋਜੀਸ਼ਨ ਦਾ ਮਾਲਕ ਹੈ ਇਹ ਸਮਾਜ ਮਾਸੂਮ ਘੁੱਗੀਆਂ ਦੀਆਂ ਭੁੱਲਾਂ ਨੂੰ ਗੁਲੇਲੇ ਮਾਰਦਾ ਹੈ ਅਤੇ ਜਬਰਦਸਤੀ ਕਰਨ ਵਾਲੇ ਕਾਵਾਂ ਨੂੰ ਹੱਸ ਕੇ ਟਲ ਜਾਂਦਾ ਹੈ ।

ਜੜ ਦਿਆਲੇ ਨੂੰ ਕੌਣ ਆਖਦਾ, ਤੇਰਾ ਰਾਹ ਗਲਤ, ਕੀ ਉਸਦਾ ਮਾਹੌਲ? ਜਿਸਨੇ ਉਸਨੂੰ ਪਾਲ ਪੋਸ ਕੇ ਕੁਝ ਕਰ ਦੇਣ ਦੇ ਰਾਹਾਂ ਤੇ ਲਿਆ ਖਲਾਰਿਆ ਸੀ । ਫਿਤਰਤ ਦੇ ਬਖਸ਼ੇ ਪਿਆਰ ਨੇ ਉਸਦੀ ਜਿੰਦਗੀ ਨੂੰ ਨਸ਼ੀਲਾ ਹੁਲਾਰਾ ਦਿੱਤਾ ਪਰ ਸਟੜਾ ਮਾਹੌਲ ਨਾ ਜਰ ਸਕਿਆ । ਕੁਦਰਤੀ ਚੀਜ ਨੂੰ ਉਸਦੇ ਅਤੇ ਸ਼ਾਮੋ ਦੇ ਵਿਚਕਾਰੋਂ ਖਿੱਚ ਲਿਆ । ਦਿਆਲੇ ਦੇ ਹੱਡਾਂ ਨੇ ਨਸ਼ੇ ਦੀ ਤਰੋਟ ਨੂੰ ਬੁਰੀ ਤਰਾਂ ਮਹਿਸੂਸ ਕੀਤਾ । ਜਿਹੜੀ ਚੀਜ ਤੇ ਉਸਦਾ ਕੁਦਰਤੀ ਹੱਕ ਸੀ, ਜੱਗ ਦੀਆਂ ਨਿਕੰਮੀਆਂ ਤੇ ਗਲਤ ਰਸਮਾਂਨੇ ਦੇਣੋ ਨਾਂਹ ਕਰ ਦਿੱਤੀ । ਉਸ ਮੱਲੋਜੋਰੀ ਖੋਹ ਲੈਣ ਲਈ ਇਰਾਦਾ ਬਣਾ ਲਿਆ । ਦਿਆਲੇ ਨੇ ਫੁੱਲ ਤੋੜਨ ਲਈ ਵਾੜ ਵਿੱਚ ਛਾਲ ਮਾਰਨੀ ਮਿੱਥ ਲਈ । ਉਸਦੇ ਸਾਹਮਣੇ ਪਰਾਪਤੀ ਦੇ ਦੋ ਹੀ ਰਾਹ ਸਨ । ਉਹ ਆਪਣੇ ਆਪ ਨੂੰ ਲਹੂ ਲੁਹਾਣ ਕਰਕੇ ਫੁੱਲ ਤੱਕ ਪਹੁੰਚੇ ਜਾਂ ਕੰਡਿਆਂ ਦੇ ਘੇਰੇ ਨੂੰ ਸਾੜ ਕੇ ਰਾਹ ਸਾਫ ਕਰੇ । ਕੰਡਿਆਂ ਨੂੰ ਤੋੜ ਕੇ ਰਾਹ ਸਾਫ ਕਰਨ ਵਿੱਚ ਲੰਮੇ ਸਮੇ ਦੀ ਜੱਦਿ ਜਹਿਦ ਲੋੜੀਂਦੀ ਸੀ, ਜਿਹੜੀ ਉਹ ਅਵਿੱਦਤ ਹੋਣ ਕਰਕੇ ਕਰ ਨਹੀਂ ਸੀ ਸਕਦਾ । ਪਰ ਜਵਾਨੀ ਦਾ ਤੇਜ ਲਹੂ ਐਨੀ ਦੇਰੀ ਸਹਾਰ ਵੀ ਨਹੀਂ ਸੀ ਸਕਦਾ । ਦੂਜੀ ਹਾਲਤ ਵਿੱਚ ਆਪਣੇ ਆਪ ਨੂੰ ਜਦ ਚਾਹੇ ਮੰਝਧਾਰ ਵਿੱਚ ਸੁੱਟ ਸਕਦਾ ਸੀ । ਉਸਦੇ ਲੁਕ ਕੇ ਉੱਭਰੇ ਜਜਬਾਤ ਲਾਟੀਂ ਮੱਚ ਉੱਠੇ । ਸੁੰਨ ਉਚਾਟ ਰਹਿਣ ਨਾਲੋਂ ਉਸ ਵਿਚਕਾਰ ਡੁੱਬ ਮਰਨਾ ਚੰਗਾ ਸਮਝਿਆ । ਇਹ ਇੱਕ ਜੂਏ ਦਾ ਦਾਅ ਸੀ, ਸ਼ਾਇਦ ਇਹ ਪਾਰ ਹੀ ਚਲਿਆ ਜਾਵੇ । ਅਰਜਨ ਵਰਗੇ ਮਲਾਹ ਉਸਨੂੰ ਪਾਰ ਪੁਚਾਣ ਲਈ ਹਿੱਕ ਥਾਪੜ ਰਹੇ ਸਨ । ਦਿਆਲੇ ਨੇ ਸ਼ਾਮੋ ਨੂੰ ਸਹੁਰਿਆਂ ਤੋਂ ਚੁੱਕ ਲਿਆਉਣ ਲਈ ਪੂਰਾ ਮਨ ਬਣਾ ਲਿਆ । ਉਸਦਾ ਖਿਆਲ ਸੀ ਕਿ ਰਾਤੋ ਰਾਤ ਸ਼ਾਮੋ ਨੂੰ ਗੱਡੀ ਚੜਾ ਕੇ ਆਪਣੇ ਚਾਚੇ ਕੋਲ ਕਲਕੱਤੇ ਲੈ ਜਾਵੇਗਾ ।

ਇੱਕ ਰਾਤ ਉਹ ਆਪਣੀ ਬੰਦੂਕ ਸਮੇਤ ਅਰਜਨ ਕੋਲ ਆ ਗਿਆ । ਰੂਪ ਨੂੰ ਨਾ ਉਹ ਮਿਲਿਆ ਤੇ ਨਾ ਉਸ ਰੂਪ ਤੱਕ ਕੋਈ ਭਿਣਕ ਜਾਣ ਦਿੱਤੀ । ਉਹ ਦੋਵੇਂ ਸਮਝਦੇ ਸਨ, ਕਿ ਰੂਪ ਉਹਨਾ ਨੂੰ ਕਦੇ ਅਜਿਹਾ ਕੰਮ ਨਹੀਂ ਕਰਨ ਦੇਵੇਗਾ । ਅਰਜਨ ਨੇ ਨੂਰੇ ਗੁੱਜਰ ਅਤੇ ਤਾਰੇ ਚੂਹੜੇ ਨੂੰ ਆਪਣੇ ਨਾਲ ਤਿਆਰ ਕਰ ਲਿਆ । ਗੁੱਜਰ ਪਾੜ ਦੀ ਚੋਰੀ ਨੂੰ ਤਾਂ ਬਹੁਤ ਹੁਸ਼ਿਆਰ ਸੀ, ਪਰ ਇਸ ਤਰਾਂ ਦੇ ਡਾਕੇ ਤੇ ਕਦੇ ਨਹੀਂ ਗਿਆ ਸੀ । ਤਾਰੇ ਉੱਤੇ ਅਰਜਨ ਨੂੰ ਪੂਰਾ ਭਰੋਸਾ ਸੀ ਕਿ ਖਤਰੇ ਵਿੱਚ ਪਿੱਛਾ ਨਹੀਂ ਦੇਵੇਗਾ । ਚੂਹੜੇ ਦਾ ਨਾਲ ਲੈਣਾ ਉਹ ਚੰਗਾ ਸ਼ਗਨ ਸਮਝਦਾ ਸੀ । ਅਰਜਨ ਸੁਣ ਚੁੱਕਾ ਸੀ, ਘੋਲੀਏ ਵਾਲਿਆ ਦਾ ਘਰ ਚੰਗਾ ਸਰਦਾ ਪੁੱਜਦਾ ਹੈ । ਉਹ ਖਿਆਲ ਕਰ ਰਿਹਾ ਸੀ ਕਿ ਨਕਦ ਅਤੇ ਗਹਿਣਾ ਕਾਫੀ ਹੋਵੇਗਾ । ਉਸ ਦਿਆਲੇ ਨਾਲ ਪਹਿਲਾ ਈ ਗੱਲ ਤੋੜ ਲਈ ਸੀ, ਕਿ ਤੈਨੂੰ ਸ਼ਾਮੋ ਚੁੱਕ ਕੇ ਦੇਣੀ ਅਤੇ ਸਾਰਾ ਮਾਲ ਠਾਲ ਸਾਡਾ ਹੋਵੇਗਾ । ਦਿਆਲੇ ਲਈ ਮੂਲ ਲੋੜ ਸ਼ਾਮੋ ਸੀ, ਰੁਪਿਆ ਉਸਦੀ ਜਿੰਦਗੀ ਵਿੱਚ ਕੋਈ ਅਹਿਮੀਅਤ ਨਹੀਂ ਰੱਖਦਾ ਸੀ ।

ਅਰਜਨ ਨੇ ਨੂਰੇ ਗੁੱਜਰ ਨੂੰ ਘੋਲਈਏ ਘਰ ਆਦਿ ਦੀ ਹਰ ਤਰਾਂ ਸੂਹ ਲੈਣ ਨੂੰ ਭੇਜ ਦਿੱਤਾ । ਦਿਆਲਾ ਰੂਪ ਨੂੰ ਮਿਲ ਪੈਣ ਦੇ ਡਰ ਤੋਂ ਰਾਤ ਨੂੰ ਹੀ ਬਾਹਰ ਨਿਕਲਦਾ ਸੀ । ਨੂਰਾ ਅਗਲੇ ਦਿਨ ਥਾਂ ਟਿਕਾਣੇ ਦੀ ਸੂਹ ਲੈ ਕੇ ਆ ਗਿਆ । ਉਹਨਾਂ ਕੋਲ ਦੋ ਬੰਦੂਕਾਂ ਹੋ ਗਈਆਂ ਸਨ । ਅਰਜਨ ਸਮਝਦਾ ਸੀ ਦੋ ਬੰਦੂਕਾਂ ਤਾਂ ਹਨੇਰੀ ਲਿਆ ਦੇਣਗੀਆਂ । ਇੱਕ ਵੇਹੜੇ ਵਿੱਚ ਤੇ ਦੂਜੀ ਕੋਠੇ ਤੇ ।ਗੁੱਜਰ ਨੇ ਆਪਣੇ ਭਾਲੇ ਦਾ ਜੰਗ ਲਾਹ ਕੇ ਉਸਨੂੰ ਲਿਸ਼ਕਾਇਆ ਅਤੇ ਤਾਰੇ ਨੇ ਟਕੂਏ ਨੂੰ ਤਿੱਖਾ ਕੀਤਾ । ਉਨਾਂ ਦੋਹਾਂ ਬੰਦੂਕਾਂ ਨੂੰ ਤੇਲ ਦਿੱਤਾ ਤੇ ਗੋਲੀਆਂ ਵਾਲੇ ਝੋਲੇ ਨੂੰ ਵੀ ਜਾਂਚਿਆ । ਤਾਰਾ ਚੂਹੜਾ ਜੱਟਾਂ ਨਾਲ ਸੀਰੀ ਰਲਿਆ ਕਰਦਾ ਸੀ ਅਤੇ ਉਸਦੀ ਸਾਰੇ ਸਾਲ ਦੀ ਕਮਾਈ ਟੱਬਰ ਭਾਰਾ ਹੋਣ ਕਰਕੇ ਛੇ

ਮਹੀਨੇ ਵਿੱਚ ਹੀ ਖਾਧੀ ਜਾਂਦੀ ਸੀ । ਉਹ ਜੱਟਾਂ ਦੇ ਕਰਜੇ ਅਤੇ ਵਿਆਹ ਹੇਠ ਦਬਿਆ ਰਹਿੰਦਾ । ਆਰਥਿਕ ਤੰਗੀ ਨੇ ਇੱਕ ਨੇਕ ਨੀਅਤ ਕਾਮੇ ਨੂੰ ਗੁਨਾਹ ਲਈ ਪਰੇਰ ਲਿਆ । ਨੂਰੇ ਗੁੱਜਰ ਨੇ ਚੋਰੀ ਆਪਣੇ ਚਾਚੇ ਤੋਂ ਵਿਰਾਸਤ ਵਿੱਚ ਲਈ ਸੀ ਅਤੇ ਗਰੀਬੀ ਹੀ ਸੌ ਵਲ ਪਾ ਕੇ ਉਨਾਂ ਦੇ ਪੇਸ਼ੇ ਦਾ ਕਾਰਨ ਬਣ ਗਈ ਸੀ । ਪਰ ਅਰਜਨ ਰੱਜ ਖਾਂਦੇ ਘਰ ਦਾ ਮੁੰਡਾ ਸੀ, ਜਿਸਨੂੰ ਬਚਪਨ ਵਿੱਚ ਚੰਗੀ ਪਾਲਣਾ ਪੋਸ਼ਣਾ ਨਹੀਂ ਮਿਲੀ ਸੀ ਅਤੇ ਜਵਾਨ ਹੋ ਜਾਣ ਤੇ ਸਮਾਜਿਕ ਬੇਇਨਸਾਫੀਆਂ ਨੇ ਉਸਨੂੰ ਅਵੈੜਾ ਵੈਲੀ ਬਣਾ ਦਿੱਤਾ ਸੀ । ਉਹ ਆਪਣੀਆਂ ਕਾਮਨਾਵਾਂ ਨੂੰ ਪੂਰਾ ਕਰਨ ਲਈ ਹਿੱਕ ਦਾ ਧੱਕਾ ਕਰਨਾ ਠੀਕ ਸਮਝਦਾ ਸੀ ।

ਨਵੇਂ ਪਿੰਡੋਂ ਉਹ ਚਾਰੇ ਤੜਕਸਾਰ ਨਿਕਲ ਤੁਰੇ । ਘੋਰ ਸਿਆਲ ਦੀ ਰੁੱਤ ਸੀ ਅਤੇ ਕਿਤੇ ਕਿਤੇ ਕੋਰਾ ਜੰਮਿਆ ਹੋਇਆ ਸੀ । ਉਨਾਂ ਦੇ ਪੈਰ ਜੁੱਤੀਆਂ ਵਿੱਚ ਵੀ ਸੁੰਨ ਹੁੰਦੇ ਜਾ ਰੇ ਸਨ । ਦਰਖਤਾਂ ਦੇ ਪੱਤੇ ਪਾਲੇ ਪਾਲੇ ਨਾਲ ਝੜ ਗਏ ਸਨ ਅਤੇ ਬਾਕੀ ਰਹਿੰਦੇ ਪੀਲੇ ਪੈ ਕੇ ਡਿੱਗਣ ਲਈ ਧਰਤੀ ਵੱਲ ਝਾਕ ਰਹੇ ਸਨ । ਨੂਰੇ ਗੁੱਜਰ ਨੂੰ ਸਿਗਰਟਾਂ ਪੀਣ ਦੀ ਆਦਤ ਸੀ । ਉਸ ਜੇਬ ਵਿੱਚੋਂ ਸੀਖਾਂ ਵਾਲੀ ਡੱਬੀ ਟੋਂਹਦਿਆਂ ਆਖਿਆ :

"ਯਾਰਾ ਪਾਲੇ ਨਾ ਮਰੇ ਜਾਂਦੇ ਹਾਂ, ਐਸ ਘਾਹ ਨੂੰ ਅੱਗ ਲਾ ਕੇ ਸੇਕ ਲੀਏ ।"

"ਲਾ ਫੇਰ ਸਾਲਿਆ ਪਾਲੇ ਮਾਰ ਤੇ, ਜੇ ਡੱਬੀ ਸੀ ਤਾਂ ਅਦਗੇ ਨਾ ਦੱਸਿਆ ।"ਅਰਜਨ ਨੇ ਮੋਢੇ ਤੋਂ ਬੰਦੂਕ ਲਾਹੁੰਦਿਆਂ ਕਿਹਾ ।

ਦਿਆਲਾ ਚੁੱਪ ਚਾਪ ਤੁਰਿਆ ਆ ਰਿਹਾ ਸੀ । ਉਹ ਜੋ ਕੁਝ ਕਰਨ ਜਾ ਰਿਹਾ ਸੀ, ਉਸਨੂੰ ਗਲਤ ਵੀ ਸਮਝਦਾ ਸੀ । ਕੁਝ ਆਪਣੇ ਚੰਗੇ ਮਿੱਤਰ ਰੂਪ ਤੋਂ ਲੁਕਾ ਰੱਖਣ ਨੂੰ ਬੁਰਾ ਅਨੁਭਵ ਕਰ ਰਿਹਾ ਸੀ । ਘਾਹ ਇੱਕ ਵਾਰ ਹੀ ਲਾਟੀਂ ਮੱਚ ਉੱਠਿਆ ਅਤੇ ਇੱਕ ਟਿੱਡੀ ਟਪੂਸੀ ਮਾਰ ਕੇ ਦਿਆਲੇ ਦੇ ਹੱਥ ਤੇ ਆ ਬੈਠੀ । ਉਸ ਉਦੋਂ ਹੀ ਮੁੱਠ ਘੁੱਟ ਲਈ ਅਤੇ ਮੱਚਦੇ ਘਾਹ ਵਿੱਚ ਟਿੱਡੀ ਨੂੰ ਵਗਾਹ ਮਾਰਨਾ ਚਾਹਿਆ । ਪਰ ਉਸਦਾ ਹੱਥ ਉਤਾਂਹ ਹੀ ਰਹਿ ਗਿਆ । ਉਸਦੇ ਮਨ ਦਇਆ ਆ ਗਈ ਅਤੇ ਟਿੱਡੀ ਨੂੰ ਖੁੱਲੇ ਵਾਹਣ ਵਿੱਚ ਛੱਡ ਦਿੱਤਾ : ਠਰੇ ਹੱਥ ਪੈਰ ਸੇਕ ਕੇ ਅਗਾਂਹ ਤੁਰ ਪਏ ਅਤੇ ਨਹਿਰ ਸਰਹੰਦ ਦੀ ਪਟੜੀ ਜਾ ਚੜੇ । ਪਟੜੀ ਲਾਗਲੇ ਘਾਹਾਂ ਵਿੱਚ ਦੀ ਤੁਰਨਾ ਅਤੇ ਮੌਕਾ ਤਾੜ ਕੇ ਉਹਨਾ ਵਿੱਚ ਲੁਕੜਾ ਸੁਖਾਲਾ ਸੀ । ਉਹ ਹਰ ਪਿੰਡ ਤੋਂ ਕੋਹ ਭਰ ਦੂਰ ਦੀ ਆਏ ਸਨ । ਜਿਸ ਕਿਸੇ ਉਨਾ ਨੂੰ ਦੇਖਿਆ ਵੀ, ਬੁਲਾਉਣ ਦਾ ਹੀਆ ਨਹੀਂ ਕੀਤਾ ।

ਘੋਲੀਏ ਤੋਂ ਇੱਕ ਮੀਲ ਤੇ ਨਹਿਰ ਸਰਹੰਦ ਵਗਦੀ ਸੀ । ਨਹਿਰ ਦੇ ਘਾਹਾਂ ਵਿੱਚ ਲੁਕ ਕੇ ਉਹਨਾ ਦੁਪਹਿਰਾ ਲੰਘਾਇਆ । ਡਾਕਾ ਮਾਰਨ ਦਾ ਸਮਾ ਉਨਾਂ ਆਥਣ ਦਾ ਚੰਗਾ ਸਮਝਿਆ ਸੀ, ਕਿਉਂਕਿ ਉਹ ਇਸ ਤਰਾਂ ਅੱਗੇ ਰਾਤ ਪੈ ਜਾਣ ਤੇ ਦੂਰ ਨੇੜੇ ਜਾ ਸਕਦੇ ਸਨ । ਅਤੇ ਉਨਾਂ ਦਾ ਬਹੁਤੀ ਦੂਰ ਤੱਕ ਪਿੱਛਾ ਨਹੀ ਕੀਤਾ ਜਾ ਸਕਦਾ ਸੀ । ਨਹਿਰ ਦੇ ਪਾਣੀ ਨਾਲ ਹੀ ਉਨਾਂ ਸ਼ਰਾਬ ਪੀਣੀ ਸ਼ੁਰੂ ਕੀਤੀ । ਉਹ ਆਪਣੇ ਦਿਲ ਨੂੰ ਕਰੜਾ ਕਰਨਾ ਚਾਹੁੰਦੇ ਸਨ। ਜਦ ਮਨੁੱਖ ਕੋਈ ਗੁਨਾਹ ਕਰਦਾ ਹੈ, ਤਾਂ ਜਮੀਰ ਅੰਦਰੋਂ ਕੁਰਲਾਉਂਦੀ ਹੈ । ਜਮੀਰ ਦੀ ਕੁਦਰਤੀ ਅਵਾਜ ਨੂੰ ਦਬਾਉਣ ਲਈ ਉਹ ਨਸ਼ੇ ਵਰਤਦਾ ਹੈ । ਸਮੋਂ ਸਹੀ ਹਾਲਤ ਵਿੱਚ ਮਨੁੱਖ ਤੋਂ ਅਵੱਗਿਆ ਹੋਣੀ ਮੁਸ਼ਕਲ ਹੀ ਨਹੀਂ ਅਸੰਭਵ ਹੋ ਜਾਂਦੀ ਹੈ । ਜਦ ਪਾਲੀਆਂ ਡੰਗਰ ਪਿੰਡ ਨੂੰ ਛੇੜ ਦਿੱਤੇ, ਤਦ ਉਹ ਹੌਲੀ ਹੌਲੀ ਪਿੰਡ ਨੂੰ ਸਰਕਦੇ ਗਏ । ਇੱਕ ਦੁਨਾਲੀ ਬੰਦੂਕ ਅਰਜਨ ਦੇ ਮੋਢੇ ਪਾਈ ਸੀ ਅਤੇ ਇੱਕ ਪਠਾਣੀ ਬੰਦੂਕ ਦਿਆਲੇ ਨੇ ਕੱਛ ਵਿੱਚ ਘੁੱਟੀ ਹੋਈ ਸੀ । ਅਰਜਨ ਨੇ ਕਰਾਰੇ ਬੋਲ ਨਾਲ ਦਿਆਲੇ ਤੋਂ ਪੁੱਛਿਆ :

"ਕਿਉਂ ਬਈ ਦਿਆਲੂ, ਛੱਤ ਸਾਂਭਣੀ ਏ ਜਾਂ ਵੇਹੜਾ ?"

"ਮੌਕੇ ਤੇ ਜੇਹੜਾ ਸੂਤ ਲੱਗਾ ।" ਦਿਆਲੇ ਨੇ ਪੱਥਰ ਚੁੱਪ ਤੋੜਦਿਆਂ ਉੱਤਰ ਦਿੱਤਾ ।

ਸ਼ਾਮੋ ਦੇ ਸਹੁਰਿਆਂ ਦਾ ਘਰ ਨਾ ਪਿੰਡ ਦੇ ਵਚਾਲੇ ਸੀ ਅਤੇ ਨਾ ਹੀ ਬਾਹਰ । ਨੂਰਾ ਭੇਤੀ ਹੋਣ ਕਰਕੇ ਸਾਰਿਆਂ ਦੀ ਅਗਵਾਈ ਕਰ ਰਿਹਾ ਸੀ । ਘਰ ਤੋਂ ਮੁੜਦੀ ਗਲੀ ਤੋਂ ਉਹ ਇੱਕ ਵਾਰ ਹੀ ਭੱਜ ਪਏ । ਘਰ ਵੜਦੀਆਂ ਹੀ ਸ਼ਾਮੋ ਦੀ ਸੱਸ ਕਿਸੇ ਗਵਾਂਢੀ ਘਰੋਂ ਕੋਈ ਚੀਜ ਲੈਣ ਜਾਂਦੀ ਮਿਲ ਪਈ । ਉਸ ਝੱਟ ਸਮਝ ਲਿਆ ਕਿ ਉਨਾਂ ਦੇ ਘਰ ਡਾਕੂ ਆ ਗਏ ਹਨ । ਨੂਰੇ ਨੇ ਉਸਨੂੰ ਬਾਹੋਂ ਫੜਕੇ ਅੰਦਰ ਖਿੱਚਿਆ । ਉਸ ਬੂ ਪਾਹਰਿਆਂ ਕਰਦਿਆਂ ਆਖਿਆ :

"ਨਾ ਵੇ ਭਾਈ ਮੈਂ ਤਾਂ ਗਵਾਂਢਣ ਆਂ ।":

"ਚਲ ਛੱਡ ਪਰਾਂ ਕਲਮੂਹੀ ਨੂੰ ।" ਅਰਜਨ ਨੇ ਵਿਹੜੇ ਵੱਲ ਵਧਦਿਆਂ ਕਿਹਾ । ਸ਼ਾਮੋਂ ਦੀ ਸੱਸ ਦੇ ਕਾਹਲੇ ਤੇ ਲੇਲੜੀਆਂ ਕੱਢਦੇ ਬੋਲ ਨੂੰ ਸ਼ਾਮੋ ਦੇ ਸਹੁਰੇ ਨੇ ਅਚਾਨਕ ਸੁਣਿਆ । ਮੂੰਹ ਬੰਨੇ ਬੰਦਿਆਂ ਕੋਲ ਬੰਦੂਕਾ ਵੇਖ ਕੇ ਉਹ ਸਮਝ ਗਿਆ ਕਿ ਕਾਰਾ ਤਾਂ ਹੋ ਗਿਆ । ਉਹ ਪੱਕੀਆਂ ਪਟੜੀਆਂ ਵੱਲ ਨੂੰ ਭੱਜ ਕੇ ਚੜ ਗਿਆ ਤੇ ਉਦੋਂ ਹੀ ਅਰਜਨ ਨੇ ਉਸਨੂੰ ਖਲਾਰਨ ਲਈ ਇੱਕ ਹਵਾਈ ਫੈਰ ਕੀਤਾ । ਪਰ ਉਹ ਇੱਕ ਪਲ ਅਟਕਣ ਦੀ ਤਾਂ ਗਵਾਂਢੀਆਂ ਦੇ ਘਰ ਛਾਲ ਮਾਰ ਗਿਆ । ਸ਼ਾਮੋ ਰਸੋਈ ਚ ਆਟਾ ਗੁੰਨ ਰਹੀ ਸੀ । ਵਿਹੜੇ ਵਿੱਚ ਡਾਕੂ ਵੇਖ ਕੇ ਉਹ ਘਬਰਾ ਗਈ । ਉਸ ਤੋਂ ਬਿਨਾ ਹੋਰ ਕੋਈ ਘਰ ਨਹੀਂ ਸੀ । ਨੂਰੇ ਦੇ ਪਿੱਛੇ ਤਾਰਾ ਸਾਹਮਣੇ ਅੰਦਰ ਜਾ ਵੜਿਆ । ਅਰਜਨ ਦੀ ਸ਼ਾਮੋ

ਵੱਲ ਪਿੱਠ ਸੀ ਤੇ ਉਹ ਮੌਕਾ ਤਾੜ ਕੇ ਚੁਬਾਰੇ ਦੀਆਂ ਪੌੜੀਆਂ ਚੜਨ ਲੱਗੀ । ਪੌੜੀ ਚੜਦਿਆਂ ਉਸਨੂੰ ਦਿਆਲੇ ਨੇ ਵੇਖ ਲਿਆ ਅਤੇ ਉਹ ਉਸਦੇ ਪਿੱਛੇ ਸਿਰਤੋੜ ਭੱਜਿਆ । ਪਰ ਸ਼ਾਮੋ ਨੇ ਦਿਆਲੇ ਦੇ ਪੁੱਜਣ ਤੋਂ ਅੱਗੋਂ ਹੀ ਚੁਬਾਰੇ ਦੇ ਬਾਰ ਨੂੰ ਧੱਕਾ ਮਾਰਿਆ ਅਤੇ ਤਖਤੇ ਪਿੱਛੇ ਹਟ ਕੇ ਆਪਦੀ ਅਸਲੀ ਥਾਂ ਤੇ ਆ ਗਏ । ਬਾਰ ਵੱਲੋਂ ਭੌਂ ਕੇ ਉਹ ਬਾਰੀ ਅੱਗੇ ਆ ਖਲੋਤਾ । ਸ਼ਾਮੋ ਕੰਬਦੀ ਹੋਈ ਅੰਦਰੋਂ ਤਖਤੇ ਧੱਕੀ ਖਲੋਤੀ ਸੀ । ਦਿਆਲੇ ਨੇ ਖੁੱਲੀ ਬਾਰੀ ਵਿੱਚ ਬੰਦੂਕ ਦੀ ਨਾਲੀ ਟਿਕਾਂਦਿਆਂ ਆਪਣੇ ਮੂੰਹ ਦਾ ਪੱਲਾ ਲਾਹ ਦਿੱਤਾ ਅਤੇ ਕਾਹਲੇ ਸਾਹ ਨਾਲ ਸ਼ਾਮੋ ਨੂੰ ਕਿਹਾ :

ਹੁਣ ਸਿੱਧੀ ਤਰਾਂ ਚੁਬਾਰੇ ਦਾ ਬਾਰ ਖੋਲ ਤੇ ਪਤੰਦਰ ਦੇ ਨਾਲ ਤੁਰ ।"

ਡਰ ਨਾਲ ਸ਼ਾਮੋ ਦਾ ਅੰਦਰ ਤਾਂ ਪਹਿਲਾਂ ਹੀ ਕੰਬ ਰਿਹਾ ਸੀ, ਦਿਆਲੇ ਨੂੰ ਬੰਦੂਕ ਚੱਕੀ ਖਲੋਤਾ ਵੇਖ ਉਹ ਬੱਗੀ ਪੀਲੀ ਪੈ ਗਈ । ਉਹ ਸਾਹ ਸੱਤ ਬਿਨਾ ਕੱਖ-ਫੂਸ ਹੋ ਕੇ ਰਹਿ ਗਈ । ਦਿਆਲਾ ਤਾਂ ਮੈਨੂੰ ਚੁੱਕਣ ਆਇਆ ਏ, ਹੁਣ ਕੀ ਕਰਾਂ ? ਏਦੂੰ ਤਾਂ ਮਰ ਈ ਜਾਵਾਂ । ਪਤਾ ਨਹੀਂ ਉਸ ਵਿੱਚ ਕਿਹੜੀ ਸ਼ਕਤੀ ਆ ਗਈ । ਉਸ ਮਣ ਮਣ ਦੇ ਪੈਰਾਂ ਨੂੰ ਖਿੱਚਦਿਆਂ ਬੰਦੂਕ ਦੀ ਮੋਹਰੀ ਅੱਗੇ ਆਪਣਾ ਆਪ ਕਰ ਦਿੱਤਾ । ਉਸ ਦੀਆਂ ਡੌਰ ਭੌਰੀਆਂ ਅੱਖਾਂ ਵਿੱਚ ਹੰਝੂ ਅਟਕੇ ਹੋਏ ਸਨ । ਉਹ ਇਕ ਟੱਕ ਦਿਆਲੇ ਨੂੰ ਤੱਕ ਰਹੀ ਸੀ । ਜਿਵੇਂ ਕਹਿ ਰਹੀ ਹੋਵੇ, ਮੈਨੂੰ ਤੇਰੇ ਤੋਂ ਇਹ ਆਸ ਨਹੀਂ ਸੀ, ਕਿ ਤੂੰ ਮੇਰੇ ਨਾਲ ਇਉਂ ਕਰੇਂਗਾ, ਤੂੰ ਐਨਾ ਚੰਦਰਾ ਨਿੱਕਲੇਂਗਾ । ਡਰਾਕਲ ਤੇ ਸ਼ੋਖ ਸ਼ਾਮੋ ਦਾ ਚਿਹਰਾ ਦਿਆਲੇ ਨੇ ਇਸ ਤਰਾਂ ਦਾ ਸਹਿਮਿਆ ਅਤੇ ਅਸਲੋਂ ਮਾਸੂਮ, ਪਹਿਲੋਂ ਕਦੇ ਨਹੀਂ ਸੀ ਦੇਖਿਆ । ਬੰਦੂਕ ਫੜੀ ਦਿਆਲੇ ਦੇ ਹੱਥ ਕੰਬ ਰਹੇ ਸਨ । ਉਸ ਦੀਆਂ ਅੱਖਾਂ ਅੱਗੇ ਹਨੇਰਾ ਆ ਗਿਆ । ਉਸ ਇਕ ਪਲ ਆਪਣੇ ਅੰਦਰ ਝਾਤੀ ਮਾਰੀ, ਸ਼ਾਮੋ ਦਾ ਪਿਆਰ ਉਸ ਨੂੰ ਲਾਹਨਤਾਂ ਪਾ ਰਿਹਾ ਸੀ । ਸ਼ਾਮੋ ਦੇ ਖੁਸ਼ਕਗਲ ਚੋਂ ਬੋਲ ਨਹੀਂ ਸੀ ਨਿਕਲਦਾ । ਉਸ ਹਉਕੇ ਦੀ ਘੁੱਟ ਭਰ ਕੇ ਗਲ ਨੂੰ ਤਰ ਕਰਨ ਦਾ ਯਤਨ ਕੀਤਾ ਤੇ ਬੱਸ ਐਨਾ ਹੀ ਕਹਿ ਸਕੀ :

"ਗੋ.....ਅ.....ਲੀ......।"

ਦਿਆਲੇ ਨੇ ਨਰਮ ਪੈਂਦਿਆਂ ਆਖਿਆ ।"

"ਸ਼ਾਮੋ ਆ ਚੱਲੀਏ, ਅੱਜ ਵੇਲਾ ਏ ।"

ਸ਼ਾਮੋ ਨੇ ਆਪਣੀ ਚੁੰਨੀ ਨਾਲ ਹੰਝੂ ਪੂੰਝੇ ਤੇ ਭਰੇ ਗਲ ਨਾਲ ਤਕੜੀ ਹੁੰਦਿਆਂ ਆਖਿਆ :

"ਦਿਆਲਿਆ ਮੈਂ ਹੱਥ ਜੋੜਦੀ ਆਂ ਤੂੰ ਜਾਹ ਤੇ ਛੇਤੀ ਮੁੜ ਜਾ" ਸ਼ਾਮੋ ਨੇ ਆਜਜਾਂ ਵਾਂਗ ਹੱਥ ਜੋੜੇ ਹੋਏ ਸਨ । ਦਿਆਲੇ ਦੇ ਲੋਹੇ ਵਰਗੇ ਕਰੜੇ ਇਰਾਦੇ ਸ਼ਾਮੋ ਦੀ ਮਾਸੂਮ ਬੇਬਸੀ ਅੱਗੇ ਢਲ ਕੇ ਪਾਣੀ ਹੋ ਗਏ ।ਉਸ ਬੰਦੂਕ ਬਾਰੀ ਵਿੱਚੋਂ ਖਿੱਚ ਲਈ ।

"ਤੇਰੀ ਮਰਜੀ ।" ਦਿਆਲੇ ਨੇ ਇੱਕ ਲੰਮਾ ਹਉਕਾ ਲਿਆ, ਜਿਵੇ ਗੋਲੀ ਉਸਨੂੰ ਆ ਵੱਜੀ ਸੀ । ਉਹ ਪੌੜੀਆਂ ਉੱਤਰ ਆਇਆ । ਤਾਰੇ ਨੇ ਅੰਦਰ ਇੱਕ ਕੋਠੀ ਦੀਆਂ ਬਾਰੀਆਂ ਤੋੜ ਸੁੱਟੀਆਂ ਸਨ । ਪਰ ਆਲੇ ਵਿੱਚੋਂ ਘਿਉ, ਸ਼ੱਕਰ ਤੇ ਖੰਡ ਆਦਿ ਬਿਨਾ ਕੁਝ ਨਾ ਨਿਕਲਿਆ । ਉਨਾ ਦੂਜੇ ਆਲੇ ਨੂੰ ਭੰਨਣ ਲਈ ਟਕੂਆ ਵਾਹਿਆ ਸੀ ਜਦ ਨੂੰ ਦਿਆਲਾ ਆ ਗਿਆ । ਉਸ ਆਉਂਦਿਆਂ ਹੀ ਕਿਹਾ,

"ਆਓ ਚੱਲੀਏ ।"

"ਕਿਉਂ ?" ਵੇਹੜੇ ਚ ਸੱਪ ਵਾਂਗ ਗੇੜੇ ਕੱਢ ਰਹੇ ਅਰਜਨ ਨੇ ਪੁੱਛਿਆ ।

"ਬਸ ਆਓ ਨਿਕਲ ਚੱਲੀਏ, ਬਾਕੀ ਬਾਹਰ ਦੱਸਾਂਗਾ ।" ਉਸ ਬਾਹਰ ਨੂੰ ਤੁਰਦਿਆਂ ਉੱਤਰ ਦਿਤਾ । ਤਿੰਨੇ ਸਾਥੀ ਥੋੜੇ ਹੈਰਾਨ ਹੋ ਕੇ ਉਸਦੇ ਪਿੱਛੇ ਤੁਰ ਪਏ । ਉਹ ਹਵਾ ਦੇ ਬੁੱਲੇ ਵਾਂਗ ਆਏ ਤੇ ਫਰਾਟੇ ਵਾਂਗ ਪਰਤ ਗਏ ।ਸ਼ਾਮੋ ਦੇ ਸਹੁਰੇ ਘਰ ਉਹ ਪੰਜ ਛੇ ਮਿੰਟ ਤੋਂ ਬਹੁਤਾ ਨਹੀਂ ਰੁਕੇ । ਪਿੰਡ ਵਿੱਚ ਡਾਕੂ ਆ ਜਾਣ ਦਾ ਰੌਲਾ ਜਰੂਰ ਪੈ ਗਿਆ ਸੀ, ਕਿਸੇ ਨੇ ਉਨਾਂ ਦਾ ਪਿੱਛਾ ਕਰਨ ਦਾ ਹੀਆ ਨਾ ਕੀਤਾ । ਨਹਿਰ ਚੜਨ ਤੱਕ ਦਿਆਲਾ ਉੱਕਾ ਈ ਨਾ ਬੋਲਿਆ ।

"ਸਾਲਿਆ ਦੱਸਦਾ ਨੀ ਓਏ, ਕੀ ਗੱਲ ਹੋਈ ?" ਅਰਜਨ ਨੇ ਕਾਹਲੀ ਪੈ ਕੇ ਪੁੱਛਿਆ ।

"ਗੱਲ ਕੋਈ ਨਹੀਂ ਬਾਈ ।"

"ਫੇਰ ਵੀ ।"

ਮੈਂ ਉਹਨੂੰ ਜਾਣ ਕੇ ਛੱਡ ਆਇਆਂ ਆਂ ।" "ਜਾਹ ਤੇਰੀ ਮਾਂ ਦੀ .....। ਸਾਲਿਆ ਸਾਨੂੰ ਤਾਂ ਅੰਦਰੋਂ ਕੁਝ ਕੱਢ ਲੈਣ ਦਿੰਦਾ । ਪਿੰਡ ਵੜਦਿਆਂ ਈ ਖਾਲੀ ਟੋਕਰਾ ਮੱਥੇ ਲੱਗਾ ਸੀ । ਅਰਜਨ ਨਾਕਾਮ ਮੁੜਨ ਤੇ ਝੂਰ ਰਿਹਾ ਸੀ ।

ਦਿਆਲੇ ਨੂੰ ਅਰਜਨ ਦੀਆਂ ਗੱਲਾਂ ਕਾਟ ਕਰ ਗਈਆਂ । ਵਾਸਤਵ ਵਿੱਚ ਉਹ ਡਾਕਾ ਮਾਰਨ ਦੀ ਨੀਅਤ ਨਾਲ ਨਹੀਂ ਆਇਆ ਸੀ । ਉਸ ਦੇ ਦਿਲ ਇਕ ਚੜਦੀ ਇੱਕ ਲਹਿੰਦੀ ਸੀ ।

ਲਓ ਮੈਂ ਆਪਣੀ ਬੰਦੂਕ ਤੁਹਾਨੂੰ ਦੇਂਦਾ ਹਾਂ, ਹਮੇਸ਼ਾ ਲਈ ।" ਉਸਦਾ ਮਤਲਬ ਸੀ, ਡਾਕੇ ਦੇ ਮਾਲ ਦੀ ਥਾਂ ਮੇਰੀ ਬੰਦੂਕ ਰੱਖ ਲਵੋ । ਅਰਜਨ ਨੇ ਉਸ ਵੱਲ ਅੱਖਾਂ ਕੱਢਦਿਆਂ ਬੰਦੂਕ ਫੜ ਲਈ ਤੇ ਤਾਰੇ ਨੂੰ ਦੇ ਦਿੱਤੀ । ਦਿਨ ਛਿਪ ਚੁੱਕਾ ਸੀ ਅਤੇ ਨਹਿਰ ਦੀਆਂਟਾਹਲੀਆਂ ਦੀ ਛਾਵੇਂ ਹਨੇਰਾ ਪੈ ਚੁੱਕਾ ਸੀ ।

"ਕੁਛ ਮਾਲ ਲਏ ਬਿਨਾ ਆਪਾਂ ਪਿੰਡ ਨੀ ਮੁੜਨਾ ।" ਅਰਜਨ ਨੇ ਕਿਤੇ ਹੋਰ ਡਾਕਾ ਮਰਨ ਦੀ ਨੀਅਤ ਨਾਲ ਆਖਿਆ ।

"ਭਰਾਵੋ ਮੈਂ ਨੀ ਕਿਤੇ ਹੋਰ ਜਾਣਾ, ਤੁਸੀਂ ਨਿਸ਼ੰਗ ਜਾਓ ।" ਦਿਆਲੇ ਨੇ ਕੋਰੀ ਨਾਂਹ ਕਰ ਦਿੱਤੀ ।

"ਸਾਲਿਆ, ਓਦੋਂ ਦੁੰਬ ਚੁੱਕੀ ਫਿਰਦਾ ਸੀ"

"ਆਪਣੀ ਬਸ, ਤੁਸੀਂ ਕਿਤੇ ਜਾਣਾ ਤਾਂ ਟਕੂਆ ਮੈਨੂੰ ਦੇ ਦਿਓ, ਮੈਂ ਤਾਂ ਏਥੋਂ ਸਿੱਧਾ ਪਿੰਡ ਨੂੰ ਵਗ ਜਾਣਾ ਏ । ਦਿਆਲੇ ਨੇ ਤਾਰੇ ਤੋਂ ਟਕੂਆ ਫੜਦਿਆਂ ਕਿਹਾ ।

"ਓਏ ਆ ਜਾ ਸਾਲਿਆ ਛੋਟਿਆ ਆ ਜਾ ।"

"ਨਹੀਂ ਬਾਈ ਮੈਂ ਨੀ ਏਸ ਕੰਮ ਦੇ ਰਾਹ ਪੈਣਾ ਹੁਣ।ਦਿਆਲੇ ਦਾ ਜਖਮੀ ਅੰਦਰ ਕੁਰਾਹ ਰਿਹਾ ਸੀ ।

"ਅੱਜ ਹੋਰ ਕਿਤੇ ਕੰਮ ਵੀ ਨਹੀਂ ਬਣਨਾ, ਜਿਹੜੇ ਅੱਗੋਂ ਨੰਨੇ ਪੈਂਦੇ ਆ ।" ਤਾਰੇ ਨੇ ਅਰਜਨ ਨੂੰ ਮੁੜ ਚੱਲਣ ਲਈ ਪਰੇਰਿਆ ।

"ਫੇਰ ਮੁੜ ਚੱਲੀਏ ?"

"ਮੁੜਨਾ ਈ ਚੰਗਾ ਏ ।" ਨੂਰੇ ਨੇ ਤਾਰੇ ਗੱਲ ਚ ਹਾਮੀ ਭਰਦਿਆਂ ਕਿਹਾ ।

ਉਸ ਸਾਰੇ ਪਿੰਡ ਨੂੰ ਰਵਾਂ ਰਵੀਂ ਵਗ ਗਏ । ਅਰਜਨ ਸਾਰੇ ਰਾਹ ਦਿਆਲੇ ਨੂੰ ਬੁਜਦਿਲ ਆਖ ਆਖ ਗਾਲਾਂ ਦੇਂਦਾ ਆਇਆ । ਪਰ ਉਸ ਅਰਜਨ ਦੀਆਂ ਤੱਤੀਆਂ ਠੰਡੀਆਂ ਦੀ ਪਰਵਾਹ ਨਾ ਕੀਤੀ । ਅੰਦਰਲੇ ਫੱਟ ਉੱਤੇ ਉਹ ਸੋਚ ਲਗਨ ਵਿੱਚ ਮਗਲ ਖਿਆਲਾਂ ਦੀ ਲੇਪ ਕਰ ਰਿਹਾ ਸੀ । ਅਜੇ ਵੀ ਚੰਗੀ ਰਹਿ ਗਈ, ਕੋਈ ਕਾਰਾ ਨਹੀਂ ਹੋ ਗਿਆ । ਮਨ ਦੀਆਂ ਲਹਿਰਾਂ ਕਿਨਾਰੇ ਨੂੰ ਮਿਲੋ ਕੇ ਕੇਲ ਕਰਨਾ ਚਾਹੁੰਦੀਆਂ ਸਨ ਅਤੇ ਕਈ ਵਾਰ ਨਿਰਾਸਤਾ ਦੇ ਰੇਤੇ ਵਿੱਚ ਜਜਬ ਹੋ ਕੇ ਰਹਿ ਜਾਂਦੀਆਂ ਸਨ । ਹਨੇਰੇ ਵਿੱਚ ਉਨਾਂ ਨੂੰ ਤੱਕ ਕੇ ਕਦੇ ਕਦੇ ਉੱਲੂ ਹੂਕਦੇ ਅਤੇ ਚੁਗਲ ਬੋਲਦੇ ਸਨ । ਨਹਿਰ ਦਾ ਪਾਣੀ ਓਸੇ ਸ਼ਾਨ ਨਾਲ ਵਗ ਰਿਹਾ ਸੀ । ਸਮੇ ਦੀ ਤੋਰ ਨੂੰ ਉੱਚੀਆਂ ਨੀਵੀਆਂ ਥਾਵਾਂ ਨਹੀਂ ਰੋਕ ਸਕਦੀਆਂ ।

ਦਿਲ ਮਿਲਗੇ ਦੀ ਹੋਈ,

ਤੂੰ ਕਿਹੜਾ ਚੰਦ ਮੁੰਡਿਆ ।

ਭਾਗ : ਇੱਕੀਵਾਂ

ਸ਼ਾਮੋ ਨੇ ਵੀ ਜੋੜੀ ਨੂੰ ਖਲੋਤਿਆਂ ਵੇਖ ਲਿਆ ਅਤੇ ਚੰਨੋ ਦੇ ਚੂੰਡੀ ਵੱਢ ਕੇ ਹੱਸ ਪਈ । ਉਸਦੀਆਂ ਨੀਵੀਆਂ ਸ਼ਰਾਰਤੀ ਨਜ਼ਰਾਂ ਕਹਿ ਰਹੀਆਂ ਸਨ, ਕਿਊ ਕਾਲਜਾ ਠਰ ਗਿਆ ਉਦੋਂ ਹੀ ਸਟੇਜ ਤੇ ਗਿਆਨੀ ਆ ਗਿਆ ।ਉਸ ਸਭ ਤੋਂ ਪਹਿਲਾਂ ਸਾਰੀ ਸੰਗਤ ਨੂੰ ਹਥ ਜੋੜ ਕੇ ਫਤਿਹ ਬੁਲਾਈ, ਫਿਰ ਬੋਲਣਾ ਸ਼ੁਰੂ ਕੀਤਾ;

"ਪਿਆਰੇ ਖਾਲਸਾ ਜੀ ! ਅਸੀਂ ਹਰ ਸਾਲ ਇਸ ਧਾਰਮਿਕ ਦੀਵਾਨ ਤੇ ਇਕੱਠੇ ਹੁੰਦੇ ਹਾਂ ਹਰ ਸਾਲ ਹੀ ਚੰਗੇ ਚੰਗੇ ਵਕਤੇ ਆਪਣੇ ਸ਼ੁਭ ਵਿਚਾਰ ਪ੍ਰਗਟ ਕਰਦੇ ਹਨ ।ਪਰ ਉਨਾ ਦੇ ਵਖਿਆਨ ਦਾ ਸਾਡੇ ਇਲਾਕੇ ਤੇ ਕੋਈ ਅਸਰ ਨਹੀਂ ਪਿਆ ਦਿਸਦਾ । ਜਿਥੋਂ ਤੁਰੇ ਸਾਂ, ਉਥੇ ਹੀ ਕਦਮ ਜੋੜੀਂ ਖਲੋਤੇ ਹਾਂ ।ਜੇਕਰ ਜ਼ਿੰਦਗੀ ਵਿਚ ਅਸਾਂ ਤਬਦੀਲੀ ਨਹੀਂ ਲਿਆਣੀ, ਦੀਵਾਨ ਕਰਨ ਅਤੇ ਸੁਨਾਣ ਦਾ ਕੋਈ ਲਾਭ ਨਹੀਂ, ਐਵੇਂ ਸਮਾਂ ਤੇ ਸਰਮਾਏ ਦਾ ਸਤਿਆਨਾਸ ਪੁੱਟਣਾ ਏ।"

"ਅਸੀਂ ਇਥੇ ਇਸ ਲਈ ਜੁੜਦੇ ਆ ਕੇ ਆਪਣੀਆ ਵਰਤਮਾਨ ਤਕਲੀਫ਼ਾਂ ਅਤੇ ਬੰਧਨਾਂ ਨੂੰ ਦੂਰ ਕਰਨ ਦੇ ਉਪਾ ਸੋਚੀਏ ਧਰਮ ਨਾਮ ਹੀ ਅਜਿਹੇ ਕਾਰਜਾਂ ਦਾ ਹੈ, ਜਿਨ੍ਹਾਂ ਨਾਲ ਅੰਦਰ ਅਤੇ ਬਾਹਰ ਦੀਆਂ ਗਲਤ ਰੁਚੀਆਂ ਨੂੰ ਮਿਟਾ ਕੇ ਮੁਕਤੀ ਪ੍ਰਾਪਤ ਕੀਤੀ ਜਾਵੇ, ਆਜ਼ਾਦੀ ਲਈ ਜਾਵੇ ਪਰ ਸਾਰਾ ਇਲਾਕਾ ਕਲਹ ਕਲੇਸ਼ ਦੇ ਰੋਗਾਂ ਵਿਚ ਇਸ ਤਰਾਂ ਗ੍ਰਸਿਆ ਹੋਇਆ ਏ ਜਿਸਦਾ ਮੌਤ ਤੋਂ ਬਿਨਾ ਕੋਈ ਇਲਾਜ਼ ਨਹੀਂ ਦਿਸਦਾ ਈਰਖਾ ਅਤੇ ਦ੍ਵੈਤ ਨੇ ਪਿਆਰ ਤੇ ਹਮਦਰਦੀ ਨੂੰ ਅਸਲੋਂ ਖਾ ਲਿਆ ਹੈ ਅਜਿਹੇ ਸਮਾਜ ਨੂੰ ਬਦਲਣਾ ਪਵੇਗਾ, ਜਿਸ ਵਿਚ ਸੱਚਾ ਧਰਮ ਨਿਰਮੂਲ ਹੋ ਗਿਆ, ਸਾਂਝਾ ਕਰਮ ਖਤਮ ਹੋ ਗਿਆ ਹੈ ਅਸਲ ਵਿੱਚ ਅਸੀਂ ਆਪਣੇ ਰੋਗਾਂ ਦਾ ਪੁਰਾਣੀਆਂ ਕੀਮਤਾਂ ਨਾਲ ਇਲਾਜ਼ ਕਰਦੇ ਹਾਂ ।ਜਿਸ ਕਰਕੇ ਧਰਮ ਦਾ ਅਸਰ ਘਟ ਗਿਆ ਅਤੇ ਧਰਮ ਨੂੰ ਸੁਆਰਥੀਆਂ ਨੇ ਵਰਤਣਾ ਸ਼ੁਰੂ ਕਰ ਦਿੱਤਾ।

ਰੂਪ ਅਤੇ ਜਗੀਰ ਜਾਣ ਕੇ ਦੀਵਾਨ ਵਿੱਚੋ ਬਾਹਰ ਨਿਕਲ ਤੁਰੇ। ਸ਼ਾਮੋ ਨੇ ਚੰਨੋ ਨੂੰ ਸੈਨਤ ਨਾਲ ਸਮਝਾਇਆ ਤੈਨੂੰ ਬਾਹਰ ਸਦਿਆ ਏ। ਦੋਹਾ ਨੇ ਇਸ਼ਾਰਿਆ ਨਾਲ ਉੱਠ ਤੁਰਨ ਦੀ ਮਿੱਥ ਲਈ। ਭੂਆ ਸੰਤੀ ਨੂੰ ਇਹ ਕਿਹ ਕੇ ਦੋਵੇਂ ਉੱਠ ਖਲੋਤੀਆਂ ਕੇ ਅਸੀਂ ਬਾਹਰੋਂ ਹੋ ਕੇ ਆਉਦੀਆਂ ਹਾਂ। ਜਿਸ ਪਾਸੇ ਰੂਪ ਤੇ ਜਗੀਰ ਗਏ ਸਨ, ਉਨਾ ਦੇ ਪਿੱਛੇ ਨਿਕਲ ਤੁਰੀਆਂ। ਅੱਗੇ ਜਾਂਦੇ ਜਗੀਰ ਨੇ ਰੂਪ ਨੂੰ ਪਿਛਾਂਹ ਦੇਖਣ ਲਈ ਖੰਘੂਰਾ ਮਾਰਿਆ। ਜਦ ਰੂਪ ਨੇ ਪਿਛਾਂਹ ਤੱਕਿਆ, ਉਹ ਤੁਰਣੋ ਰੁਕ ਗਿਆ। ਪਰ ਫਿਰ ਆਲੇ ਦੁਆਲੇ ਲੋਕ ਦੇਖ ਕੇ ਅੱਗੇ ਹੀ ਰਿਸਕਦਾ ਗਿਆ। ਗੁਰਦੁਆਰੇ ਦੀ ਦੱਖਣ ਵੱਲ ਦੀ ਬਾਹੀ ਵਿੱਚ ਮੱਲੇ ਅਤੇ ਸੰਘਣੇ ਕਰੀਰ ਸਨ ਅਤੇ ਉਨਾ ਦੇ ਵਿਚਕਾਰ ਦੀ ਇਕ ਵਲ ਖਾਂਦੀ ਡੰਡੀ ਮੱਦੋਕੇ ਪਿੰਡ ਨੂੰ ਜਾਂਦੀ ਸੀ। ਰੂਪ ਅਤੇ ਜਗੀਰ ਉਨਾ ਨੂੰ ਜਾਣ ਕੇ ਨਿਵੇਕਲੇ ਰਾਹ ਖਿੱਚ ਲਿਆਏ। ਸ਼ਾਮੋ ਨੇ ਨਿਸ਼ੰਗ ਹੁੰਦਿਆਂ ਤਾਹਨੇ ਵਜੋਂ ਕਿਹਾ ;

"ਹੁਣ ਤਾਂ ਪਿੰਡ ਆਇਆ ਨੂੰ ਵੀ ਮਿਲਣੋਂ ਰਿਹ ਗਿਆ।"

"ਸਤ ਸਰੀ ਕਾਲ ! ਅਸੀਂ ਤਾਂ ਤੁਹਾਡੇ ਪਿੱਛੇ ਤੁਰੇ ਫਿਰੇ ਆਂ।"

"ਤੂੰ ਤਾਂ ਅਜੇ ਵੀ ਅੱਗੇ ਅੱਗੇ ਭੱਜਾ ਜਾਂਦਾ ਏ।"

"ਲੈ ਖਲੋ ਜਾਦੇ ਆਂ " ਰੂਪ ਨੇ ਖਲੋਦਿਆਂ ਆਖਿਆ, "ਕਿ ਹਾਲ ਐ?"

"ਤੇਰਾ ਹਾਲ ਪੁੱਛਣ ਆਈਆਂ ਏਂ "ਚੰਨੋ ਦਾ ਚਿਹਰਾ ਸੁੰਦਰਤਾ ਦੀ ਭਾਰੀ ਨੁਹਾਰ ਵਿੱਚ ਖਿੜਿਆ ਹੋਇਆ ਸੀ ।ਜਗੀਰ ਜਾਣ ਕੇ ਅੱਗੇ ਤੁਰ ਪਿਆ, ਪਰ ਉਸਦੀ ਅੰਦਰੋਂ ਕਸੀਸ ਵੱਟੀ ਹੋਈ ਸੀ।

"ਚਲੋ ਪਿੰਡ ਨੂੰ ਚਲੀਏ, ਇਥੇ ਕੀ ਪਿਆ ਏ। "

"ਬਸ ਤੁਰ ਏ ਚਲਣਾ ਏ, ਅਸੀਂ ਏਧਰੋਂ ਜਾ ਕੇ ਭੂਆ ਨੂੰ ਉਠਾਂਦਿਆਂ ਹਾਂ। "

ਚੰਨੋ ਨੇ ਥੋੜ੍ਹਾ ਅੱਗੇ ਤੁਰਦਿਆਂ ਜਵਾਬ ਦਿੱਤਾ, " ਸੱਚ ਮੁੰਡਾ ਤਕੜਾ ਏ ?"

"ਹਾਂ ਤਕੜਾ ਏ ।ਅਸੀਂ ਪਿੰਡ ਨੂੰ ਜਾਂਦੇ ਆਂ ਤੁਸੀਂ ਹੁਣ ਆਂ ਜਾਵੋ। "

ਦੋਵੇਂ ਸਹੇਲੀਆਂ ਖੇਤਾਂ ਵੱਲ ਚਲੀਆਂ ਗਈਆਂ। ਰੂਪ ਜਗੀਰ ਵੱਲ ਗਿਆ, ਉਹ ਫਿਰ ਮੋੜਾ ਖਾ ਕੇ ਦੀਵਾਨ ਵਿੱਚ ਆਂ ਗਏ ਗਿਆਨੀ ਦੀ ਤਕਰੀਰ ਹਾਲੇ ਜਾਰੀ ਸੀ:-

"ਹਰ ਵੱਡੇ ਤੋਂ ਵੱਡਾ ਧਰਮ ਮਨੁੱਖਤਾ ਦਾ ਸੇਵਕ ਹੈ। ਮਨੁੱਖਾ ਜ਼ਿੰਦਗੀ ਹਰ ਕੀਮਤ ਤੋਂ ਉੱਚੀ ਹੈ। ਅੱਜ ਪ੍ਰਾਧੀਨ ਮਨੁੱਖਤਾ ਵਿੱਚ ਧਰਮ ਦੀ ਕੀ ਕੀਮਤ ਹੋ ਸਕਦੀ ਹੈ ? ਗੁਰੂ ਗੋਬਿੰਦ ਸਿੰਘ ਦੇ ਧਰਮ ਮੁਗਲ ਸ਼ਹਿਨਸ਼ਾਹੀ ਅਤੇ ਪਹਾੜੀ ਜ਼ਬਰ ਦੇ ਖਿਲਾਫ ਬਗਾਵਤ ਕਰ ਕੇ ਮਨੁੱਖਤਾ ਨੂੰ ਆਜ਼ਾਦ ਕਰਵਾਇਆ । ਕੁਰਬਾਨੀ ਨਾਲ ਮਨੁੱਖਤਾ ਮਰਦੀ ਨਹੀਂ, ਜ਼ਿੰਦਗੀ ਸਦਾ ਅਮਰ ਹੈ।

"ਅੱਜ ਅੰਗਰੇਜ਼ ਦੀ ਪ੍ਰਾਧੀਨਤਾ ਸਾਡੇ ਧਰਮ ਨੂੰ ਅੰਦਰੋਂ ਅੰਦਰ ਥੋਥਾ ਕਰੀ ਜਾ ਰਹੀ ਹੈ। ਕੀ ਖਾਲਸੇ ਦਾ ਧਰਮ ਗੁਲਾਮ ਰਹਿਣਾ ਹੀ ਹੈ ਜਾ

ਦੀਵਾਨ ਸਜਾ ਸਜਾ ਕੜਾਹ ਪ੍ਰਸ਼ਾਦ ਕਰ ਕੇ ਖਾ ਛੱਡਣਾ ? ਯਾਦ ਰੱਖੋ ਸਿੱਖ ਧਰਮ ਇਨਕਲਾਬੀ ਧਰਮ ਹੈ ਇਨਕਲਾਬ ਹਮੇਸ਼ਾ ਜ਼ਿੰਦਗੀ ਦੇਂਦਾ ਹੈ। ਜਿਹੜਾ ਅੱਜ ਅੰਗਰੇਜ਼ ਸਾਮਰਾਜ ਦੇ ਖਿਲਾਫ਼ ਜੱਦੋ ਜਹਿਦ ਨਹੀਂ ਕਰਦਾ, ਅਸੀਂ ਉਸ ਨੂੰ ਗੁਰੂ ਗੋਬਿੰਦ ਸਿੰਘ ਦਾ ਸਿੱਖ ਨਹੀਂ ਕਹਿ ਸਕਦੇ। ਕੁਰਬਾਨੀ ਕਰਨਾ ਜ਼ਿੰਦਗੀ ਹੈ, ਅੰਗਰੇਜ਼ ਵਿਰੁੱਧ ਲੜਨਾ ਸਮੇ ਦੀ ਮੰਗ ਹੈ। ਖਾਲਸਾ ਸਦਾ ਦੀਨ ਦੁਖੀਆਂ ਦਾ ਸਹਾਈ ਰਿਹਾ ਹੈ। ਅੱਜ ਹਿੰਦੁਸਤਾਨ ਦੇ ਕਰੋੜਾਂ ਭੁੱਖੇ ਲੋਕ ਅੰਗਰੇਜ਼ ਜ਼ੁਲਮ ਦਾ ਸ਼ਿਕਾਰ ਹਨ। ਵੰਡ ਖਾਣਾ ਅਤੇ ਸਾਂਝੀ ਹਮਦਰਦੀ ਵਿੱਚ ਜਿਉਣਾ ਸਿੱਖੀ ਹੈ ।ਖੁਦ ਆਜ਼ਾਦ ਹੋਣਾ ਅਤੇ ਗਰੀਬ ਲੋਕਾਂ ਨੂੰ ਜਾਲਮ ਦੇ ਪੰਜੇ ਵਿੱਚੋ ਕਢਣਾ ਖਾਲਸਾਈ ਧਰਮ ਹੈ, ਗੁਰੂ ਗੋਬਿੰਦ ਸਿੰਘ ਦੇ ਇਨਕਲਾਬੀ ਧਰਮ ਵਿੱਚ ? ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ ।"

ਗਿਆਨੀ ਨੇ ਅਖੀਰਲੇ ਸ਼ਬਦਾਂ ਵਿੱਚ ਰੋਹ ਭਰ ਦਿੱਤਾ ਸੀ। ਸਾਰੇ ਦੀਵਾਨ ਦੇ ਲੂੰ - ਕੰਡੇ ਖੜੇ ਹੋ ਗਏ ਸਨ ।ਲੋਕ ਉਸਦੀ ਨਵੀਂ ਉਮਰ ਵਿੱਚ ਅਜਿਹੀ ਉਭਾਰ ਖਿਆਲਾਂ ਦੀ ਸ਼ਲਾਘਾ ਕਰ ਰਹੇ ਸਨ। ਉਸਦੇ ਰੜਕਦੇ ਅਤੇ ਅਣਖੀਲੇ ਬੋਲ ਨੂੰ ਸੁਣ ਕੇ ਰੂਪ ਅਤੇ ਜਗੀਰ ਵੀ ਅਟਕ ਗਏ ਸਨੇ ਗਿਆਨੀ ਦੇ ਫਤਿਹ ਬੁਲਾਉਂਦਿਆ ਹੀ ਉਹ ਪਿੰਡ ਨੂੰ ਤੁਰ ਪਏ। ਚੰਨੋ ਅਤੇ ਸ਼ਾਮੋ ਨੇ "ਨਹੀਂ ਨਹੀਂ " ਕਰਦੀ ਸੰਤੀ ਨੂੰ ਵੀ ਉਠਾ ਲਿਆ। ਉਹ ਚਾਰ ਪੰਜ ਖੇਤਾਂ ਦੀ ਵਿੱਥ ਉੱਤੇ ਰੂਪ ਅਤੇ ਜਗੀਰ ਦੇ ਪਿੱਛੇ ਪਿੱਛੇ ਆਂ ਰਹੀਆਂ ਸਨ। ਜਗੀਰ ਗਿਆਨੀ ਦੀ ਤਕਰੀਰ ਦਾ ਅਸਰ ਕਬੂਲਦਾ ਬੋਲਿਆ :

"ਯਾਰ, ਗਿਆਨੀ ਨੇ ਤਾ ਕੰਡੇ ਕੱਢ ਸੁੱਟੇ। ਆਹ ਸਾਧ ਸਾਲੇ ਲੰਡੇ ਦੇ ਢਿੱਡ ਵਧਾਈ ਫਿਰਦੇ ਐ, ਇਹ ਕਿਥੋਂ ਗਰੇਜ਼ਾਂ ਨਾਲ ਲੜ ਲੈਣਗੇ।"

"ਗਿਆਨੀ ਅਣਖੀਲਾ ਆਦਮੀ ਐ, ਪੜ੍ਹਦਾ ਵੀ ਬਹੁਤ ਰਹਿੰਦਾ ਐ। ਪਰ ਆਪਣੇ ਵਿੱਚ ਆਪਣੇ ਵਰਗਾ ਹੋ ਜਾਂਦਾ ਐ। "

"ਲੱਠਾ ਐ ਲੱਠਾ ਗਿਆਨੀ।"

ਉਹਨਾਂ ਦੇ ਪਿੱਛੇ ਦੋ ਲਸੂੜੀ ਚੁੰਨੀਆਂ ਦੇ ਪੱਲੇ ਹਵਾ ਨਾਲ ਉੱਡ ਉੱਡ ਜਾਂਦੇ ਸਨ। ਰੂਪ ਅਤੇ ਜਾਗੀਰ ਊਨਾ ਨੂੰ ਦੇਖਣ ਲਈ ਮਜਬੂਰ ਸਨ। ਪਹਾੜ ਵਲੋਂ ਸਾਉਣ ਘਟਾਵਾਂ ਉਲਰੀਆਂ ਆ ਰਹੀਆਂ ਸਨ। ਊਨਾ ਤੇਜ਼ ਕਦਮਾਂ ਨਾਲ ਸਾਰਾ ਪੰਧ ਮੁਕਾ ਦਿੱਤਾ। ਘਰ ਆ ਕੇ ਮੰਜਾ ਡਾਹ, ਦਲਾਨ ਵਿਚ ਬਹਿ ਗਏ। ਚੰਨੋ ਅਤੇ ਸ਼ਾਮੋ ਦੀ ਉਡੀਕ ਵਿਚ ਗਲੀ ਵਲ ਤੱਕਣ ਲੱਗੇ। ਰੂਪ ਇਓਂ ਮਹਿਸੂਸ ਕਰ ਰਿਹਾ ਸੀ, ਜਿਵੇਂ ਪੰਜੇਬਾਂ ਦੀ ਛਣਕਾਰ ਉਸ ਦੇ ਕੰਨਾਂ ਵਿਚ ਸਰੋਦ ਬਣ ਕੇ ਢਲ ਰਹੀ ਸੀ ਅਤੇ ਮਿੱਠੀ ਛਣਕਾਰ ਹਰ ਪਲ ਤੇਜ਼ ਅਤੇ ਉੱਚੀ ਹੁੰਦੀ ਜਾ ਰਹੀ ਹੈ। ਸਮਾਂ ਕਾਫੀ ਬੀਤ ਗਿਆ, ਗਲੀ ਵਿਚ ਸੁੰਨ ਵਰਤੀ ਹੋਈ ਸੀ। ਹਵਾ ਦਾ ਇਕ ਫਰਾਟਾ ਅੰਦਰ ਸੁੱਕੇ ਪੱਤੇ ਲੈ ਆਇਆ।

"ਲੈ ਚਾਚੀ ਲੰਡੀ ਊਨਾ ਨੂੰ ਗੋਖੇ ਕਿ ਮੋਰੀ ਲੈ ਗਈ ।" ਜਗੀਰ ਨੇ ਸਿਰ ਹਿਲਾਉਂਦਿਆਂ ਕਿਹਾ।

"ਗੱਲ ਤਾਂ ਤੇਰੀ ਠੀਕ ਹੈ।"

"ਮੈਂ ਤਾਂ ਜਾਂਦਾ ਹਾਂ, ਪ੍ਰਸਿੰਨੀ ਨੂੰ ਘੱਲ ਕੇ ਮੰਗਵਾ ਲਵੀਂ, ਊਨਾ ਆਪਣੇ ਆਪ ਨਹੀਂ ਆਉਣਾ ।" ਜਗੀਰ ਨੇ ਜਾਂਦਿਆਂ ਮਤ ਵਜੋਂ ਕਿਹਾ।

ਰੂਪ ਦਾ ਦਿਲ ਬੇਕਰਾਰ ਸੀ। ਉਹ ਕਿਸੇ ਨਾ ਕਿਸੇ ਤਰਾਂ ਚੰਨੋ ਨੂੰ ਆਪਣੇ ਘਰ ਪ੍ਰਾਹੁਣੀ ਵੇਖਣਾ ਚਾਹੁੰਦਾ ਸੀ। ਕੁਝ ਝਿਜਕਦਾ, ਕੁਝ ਹੱਸਦਾ ਉਹ ਪ੍ਰਸਿੰਨੀ ਕੋਲ ਚਲਾ ਗਿਆ। ਉਹ ਮੰਜੀ ਉੱਤੇ ਪਈ ਮੁੰਡੇ ਨੂੰ ਦੁੱਧ ਚੁੰਘਾ ਰਹੀ ਸੀ।

"ਹੱਸੇ ਕਾਹਤੋਂ ਹੋ?"

"ਐਵੇਂ ਹੀ। " ਹਾਸਾ ਉਸਦੇ ਬੁੱਲਾਂ ਵਿੱਚੋ ਮੱਲੋਜੋਰੀ ਫੁੱਟ ਰਿਹਾ ਸੀ ਅਤੇ ਕਿਸੇ ਗੱਲ ਦੀ ਅੱਖਾਂ ਗਵਾਹੀ ਦੇ ਰਹੀਆਂ ਸਨ।

"ਸੰਤੀ ਦੀ ਭਤੀਜੀ ਨਾਲ ਚੰਨੋ ਆਈ ਏ ।" ਰੂਪ ਨੇ ਥੋੜ੍ਹਾ ਝੇਪਰਦਿਆ ਕਹਿ ਦਿੱਤਾ।

"ਸੌਂਹ ਖਾ ਤਾਂ !" ਪ੍ਰਸਿੰਨੀ ਦੀਆ ਅੱਖਾਂ ਸਾਵੇਂ ਚੰਨੋ ਦੀ ਦੱਸੀ ਪਿਆਰ ਕਹਾਣੀ ਇਕ ਪਲ ਲਈ ਸਾਕਾਰ ਹੋ ਗਈ।

"ਤੂੰ ਉਸਨੂੰ ਕਿਸੇ ਤਰਾਂ ਆਪਣੇ ਘਰ ਲੈ ਆ, ਨਾਲੇ ਆਥਣ ਦੀ ਰੋਟੀ ਦੋਵਾਂ ਨੂੰ ਵਰਜ ਆਵੀਂ।"

"ਮੁੰਡੇ ਨੂੰ ਸੁਆ ਕੇ ਮੈਂ ਹੁਣੇ ਲੈ ਆਉਣੀ ਆ, ਇਹ ਕਿਹੜੀ ਗੱਲ ਐ।" ਅਸਲ ਵਿਚ ਪ੍ਰਸਿੰਨੀ ਚੰਨੋ ਨੂੰ ਦੇਖਣ ਲਈ ਆਪ ਉਤਾਵਲੀ ਹੋ ਗਈ ਸੀ। ਮੁੰਡੇ ਨੂੰ ਊਂਘਦਿਆ ਥਣ ਤੋੜ ਦਿੱਤਾ ਅਤੇ ਸੌਂਦਾ ਜਾ ਰਿਹਾ ਸੀ। ਉਸ ਨਿੱਕੀ ਜਿਹੀ ਮੰਜੀ ਉੱਤੇ ਪਾਟੀ ਦਰੀ ਅਤੇ ਉਸ ਉੱਤੇ ਦੋ ਤਿੰਨ ਪੋਤੜੇ ਵਿਛਾ ਕੇ ਮੁੰਡੇ ਨੂੰ ਪਾ ਦਿੱਤਾ। ਥੋੜ੍ਹਾ ਥਾਪੜ ਦੇਣ ਨਾਲ ਮੁੰਡਾ ਘੂਕ ਸੌਂ ਗਿਆ। ਮੁੜ ਉਸ ਮੂੰਹ ਹੱਥ ਧੋ ਕੇ ਘੱਗਰਾ ਪਾਇਆ

